# ਭਾਈ ਕਾਨ੍ਹ ਸਿੰਘ ਨਾਭਾ ਦੀ ਪੰਜਾਬੀ ਸਾਹਿਤ ਨੂੰ ਦੇਣ

**(BHAI KAHN SINGH NABHA DI PUNJABI SAHIT NU DEN)**

ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ
ਭਾਸ਼ਾ ਫੈਕਲਟੀ ਵਿਚ ਪੀ-ਐਚ.ਡੀ. ਦੀ
ਡਿਗਰੀ ਲਈ ਪ੍ਰਸਤੁਤ
ਖੋਜ-ਪ੍ਰਬੰਧ




ਖੋਜਕਾਰ

ਜਗਮੇਲ ਸਿੰਘ

ਗੁਰੂ ਨਾਨਕ ਸਿੱਖ ਸਟੱਡੀਜ਼ ਡਿਪਾਰਟਮੈਂਟ
ਪੰਜਾਬ ਯੂਨੀਵਰਸਿਟੀ
ਚੰਡੀਗੜ੍ਹ

# ਤਤਕਰਾ

ਅਧਿਆਇ ਅੱਠਵਾ 218—290

ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਫੁੱਟਕਲ ਸਾਹਿਤ

ੳ. *ਸੋਧਾਤਮਕ ਸਾਹਿਤ*

1. ਗੁਰੁਛੰਦ ਦਿਵਾਕਰ, 2. ਗੁਰੁਸ਼ਬਦਾਲੰਕਾਰ, 3. ਰੂਪ ਦੀਪ ਪਿੰਗਲ, 4. ਅੰਮ੍ਰਿਤ-ਸਰੋਵਰ 5.ਜੀਵਨ ਚਰਿਤ੍ਰ ਬੀਬੀ ਨਾਨਕੀ ਜੀ, 6. ਗੁਰਮੁਖੀ ਕਾ ਨਾਵਲ (ਤਿੰਨ ਭਾਗ), 7. ਪੰਦ ਸੂਦ ਮੰਦ ਅਰਥਾਤ ਵਿਦਵਾਨ ਸਿਰੋਮਣਿ ਹਕੀਮ ਲੁਕਮਾਨ, 8.ਫਰੀਦਕੋਟੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ, 9. ਰਸ ਚਮਤਕਾਰ ਚੰਦ੍ਰਿਕਾ, 10. ਅਖਬਾਰਾਂ ਵਿੱਚ ਟਿੱਪਣੀਆਂ, ਪੁਸਤਕਾਂ ਦੀਆਂ ਭੂਮਿਕਾਵਾਂ ਅਤੇ ਰਿਵੀਉ ।

ਅ. **ਸੰਪਾਦਨ, ਸੰਕਲਨ ਤੇ ਪੁਰਾਤਨ ਸਾਹਿਤ ਦੀ ਸੰਭਾਲ**

1. ਅਨੇਕਾਰਥ ਕੋਸ਼ ਤੇ ਨਾਮਮਾਲਾ ਕੋਸ਼, 2. ਗੁਰੂ ਮਹਿਮਾ ਰਤਨਾਵਲੀ,

3. ਸਮਸਯਾ ਪੂਰਤੀ

ੲ. **ਨਿਬੰਧਕਾਰੀ ਦੈਣ**

1. ਸੁਕੇ ਹਰੇ ਕੀਏ ਖਿਨ ਮਾਹਿ, 2. ਇਤਿਹਾਸ ਦੇ ਅਣਲਿਖੇ ਪਤਰੇ, 3. ਰਣਜੀਤ ਨਗਾਰਾ, 4. ਕਵੀਆਂ ਲਈ ਜ਼ਰੂਰੀ ਗੱਲਾਂ, 5. ਮਿਲਾਪ, 6. ਕੀਰਤਨ, 7. ਤਰਣਤਾਰਣ ਸਾਹਿਬ, 8. ਸਾਹਿਬ ਗੋਬਿੰਦ ਸਿੰਘ ਨਵੌਂ ਰਸ ਭੀਨੋਂ, 9. ਇਤਿਹਾਸ, 10. ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ, 11. ਵਾਹਗੁਰੂ ਜੀ ਕੀ ਫਤਹ, 12. ਸਿੱਖ ਕੌਮ ਦਾ ਭਵਿਖਤ, 13. ਸਿੱਖ ਧਰਮ

ਸ. **ਹੋਰ ਗੱਦ ਰੂਪ (ਟ੍ਰੈਕਟ ਅਤੇ ਪ੍ਰਕਾਸ਼ਿਤ ਭਾਸ਼ਣ)**

1. ਛੀਪਾ ਸ਼ਬਦ ਦੀ ਉਤਪੱਤੀ, 2. ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੀ ਸਪੀਚ ।

ਹ. **ਭਾਈ ਸਾਹਿਬ ਦੀ ਕਾਵਿ ਰਚਨਾ**

ਕ. **ਭਾਈ ਸਾਹਿਬ ਦੇ ਨਾਂ ਤੇ ਰਚਨਾਵਾਂ ਬਾਰੇ ਭੁਲੇਖੇ**

1. ਬਾਰਾਮਾਹੇ, 2. ਮਦ ਮਾਸ ਖੰਡਨ, 3. ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ, 4. ਘਰ ਦੀ ਜੁਗਤ, 5. ਉਕਤਿ ਬਿਲਾਸ, 6. ਜੋਤਸ਼ ਅਤੇ ਵੈਦਗੀ ਦੇ ਗ੍ਰੰਥ, 7. ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ, 8. ਆਸਾ ਦੀ ਵਾਰ ਸਟੀਕ, 9. ਵਾਰਾਂ ਗੁਰੂ ਨਾਨਕ ਸਟੀਕ ।

ਖ. **ਭਾਈ ਸਾਹਿਬ ਦੀ ਅੰਗਰੇਜ਼ੀ ਰਚਨਾ**

1. Some Light on Sikh Tenets,
2. Guru Govind Singh's Unique Personality
3. As Thou Art Thou Alone Art.

# ਪ੍ਰਸਤਾਵਨਾ

ਭਾਈ ਕਾਨ੍ਹ ਸਿੰਘ ਨਾਭਾ ਆਧੁਨਿਕ ਪੰਜਾਬੀ ਸਾਹਿਤ ਦੇ ਮੋਢੀ ਵਿਦਵਾਨ ਲੇਖਕਾਂ ਵਿਚੋਂ ਸਨ। ਪੰਜਾਬੀ ਸਾਹਿਤ ਦੇ ਪਰਿਵਰਤਨ ਕਾਲ (1900 ਤੋਂ 1930 ਈ.) ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਅਤਿ ਮਹੱਤਵਪੂਰਣ ਸਥਾਨ ਹੈ।

ਜੀਵਨ ਤੇ ਰਚਨਾ ਇਕ ਦੂਜੇ ਤੋਂ ਨਿਖੇੜੇ ਨਹੀਂ ਜਾ ਸਕਦੇ। ਸਾਹਿਤ ਦਾ ਸੋਮਾ ਹੈ ਹੀ ਮਨੁੱਖੀ ਜੀਵਨ। ਮਨੁੱਖ ਇਕ ਸਮਾਜਕ ਪ੍ਰਾਣੀ ਹੈ ਇਸ ਲਈ ਉਹ ਆਪਣੇ ਸਮਾਜ, ਆਪਣੇ ਆਲੇ ਦੁਆਲੇ ਅਤੇ ਆਪਣੇ ਸਮੇਂ ਜਾਂ ਆਪਣੇ ਪੂਰਬਲਿਆਂ ਦੇ ਪ੍ਰਭਾਵ ਤੋਂ ਅਭਿੱਜ ਨਹੀਂ ਰਹਿ ਸਕਦਾ। ਇਸ ਲਈ ਕਿਸੇ ਵੀ ਲੇਖਕ ਦੀ ਲਿਖਤ ਬਾਰੇ ਨਿਰਣਾ ਕਰਨ ਲੱਗਿਆ ਇਹ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿ ਉਸ ਲੇਖਕ ਦਾ ਜੀਵਨ ਕਾਲ ਕਿਹੜਾ ਹੈ ਅਤੇ ਉਸ ਕਾਲ ਦੀਆਂ ਸਮਾਜਕ, ਰਾਜਨੀਤਕ, ਆਰਥਿਕ, ਧਾਰਮਿਕ ਅਤੇ ਸਾਹਿਤਕ ਕੀਮਤਾਂ ਕਿਹੋ ਜਿਹੀਆਂ ਹਨ। ਹਰ ਲੇਖਕ ਦੀ ਕਲਾ ਤੇ ਨਿਰਮਾਣ ਵਿਚ ਪਿੱਠਭੂਮੀ ਅਤੇ ਪਰੰਪਰਾ ਦਾ ਵਿਸ਼ੇਸ਼ ਪ੍ਰਭਾਵ ਪੈਂਦਾ ਹੈ।

ਆਪ ਦੀ ਖ਼ਾਨਦਾਨੀ ਪਰੰਪਰਾ ਮਹਾਰਾਜਾ ਰਣਜੀਤ ਸਿੰਘ ਦੇ ਮੁਸਾਹਿਬ ਬਾਬਾ ਨੌਧ ਸਿੰਘ ਜੀ ਨਾਲ ਜਾ ਮਿਲਦੀ ਹੈ। ਬਾਬਾ ਜੀ ਪਿੰਡ ਪਿੱਥੋ ਰਿਆਸਤ ਨਾਭਾ ਦੇ ਚੌਧਰੀ ਸਨ। ਆਪ ਘਰੋਗੀ ਕਾਰਨਾਂ ਕਰਕੇ ਮਹਾਰਾਜਾ ਰਣਜੀਤ ਸਿੰਘ ਦੀ ਨੌਕਰੀ ਛੱਡ ਪਿੰਡ ਆ ਕੇ ਟਿੱਕ ਗਏ ਸਨ। ਬਾਬਾ ਸਰੂਪ ਸਿੰਘ (1783 ਈ.-1861 ਈ.) ਆਪਦੇ ਪੁੱਤਰ ਸਨ, ਅੱਗੋਂ ਇਨ੍ਹਾਂ ਦੇ ਪੁੱਤਰ ਗੁਰਦਿਆਲ ਸਿੰਘ (1808 ਈ. ਤੋਂ 1846 ਈ.) ਤੇ ਫਿਰ ਉਨ੍ਹਾਂ ਦੇ ਪੁੱਤਰ ਬਾਬਾ ਨਰਾਇਣ ਸਿੰਘ (1841 ਈ.-1916 ਈ.) ਹੋਏ, ਜੋ ਭਾਈ ਕਾਨ੍ਹ ਸਿੰਘ ਨਾਭਾ ਦੇ ਪਿਤਾ ਹੋਏ ਹਨ।

***ੳ. ਜੀਵਨ ਝਲਕ ਭਾਈ ਕਾਨ੍ਹ ਸਿੰਘ ਨਾਭਾ (1861-1938 ਈ.)***

❖ ਜਨਮ : 30 ਅਗਸਤ 1861, ਪਿੰਡ ਸ਼ਬਜ ਬਨੇਰਾ, ਮਾਤਾ-ਹਰਿ ਕੌਰ, ਪਿਤਾ-ਨਾਰਾਇਣ ਸਿੰਘ

❖ ਵਿਆਹ : ਪਹਿਲਾ ਵਿਆਹ ਧੂਰੇ ਪਿੰਡ ਦੇ ਇਕ ਸਰਦੇ ਪੁੱਜਦੇ ਘਰ ਦੀ ਲੜਕੀ ਨਾਲ ਹੋਇਆ। ਜਿਸਦੀ ਜਲਦੀ ਹੀ ਮੌਤ ਹੋ ਗਈ, ਉਪਰੰਤ ਦੂਜਾ

ਵਿਆਹ ਮੁਕਤਸਰ ਹੋਇਆ, ਉਹ ਵੀ ਇਕ ਵਰੇ ਤੋਂ ਵੱਧ ਜਿਉਂਦੀ ਨਾ ਰਹਿ ਸਕੀ। ਪਹਿਲੀਆਂ ਦੋ ਪਤਨੀਆਂ ਦੀ ਮੌਤ ਉਪਰੰਤ ਤੀਜਾ ਵਿਆਹ ਰਾਮਗੜ੍ਹ, ਰਿਆਸਤ ਪਟਿਆਲਾ ਦੇ ਸ. ਹਰਦਮ ਸਿੰਘ ਦੀ ਧੀ ਬਸੰਤ ਕੌਰ ਨਾਲ ਹੋਇਆ

- ਸੰਤਾਨ : ਤੀਜੀ ਪਤਨੀ ਦੀ ਕੁਖੋਂ ਭਗਵੰਤ ਸਿੰਘ ਹਰੀ (ਇਕਲੌਤਾ ਪੁੱਤਰ) ਦਾ ਜਨਮ 1892 ਵਿਚ ਹੋਇਆ
- ਮਹਾਰਾਜਾ ਹੀਰਾ ਸਿੰਘ ਨਾਭਾ ਦੇ ਮੁਸਾਹਿਬ ਤੇ ਸਲਾਹਕਾਰ : 1884
- ਟਿੱਕਾ ਰਿਪੁਦਮਨ ਸਿੰਘ ਨਾਭਾ ਦੇ ਟਿਊਟਰ : 1888
- ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਵਿਚ ਯੋਗਦਾਨ 1902 ਤੋਂ 1904
- ਰਿਆਸਤ ਨਾਭਾ ਵਿਚ ਮਹਾਰਾਜਾ ਹੀਰਾ ਸਿੰਘ ਦੇ ਪ੍ਰਾਈਵੇਟ ਸਕੱਤਰ, ਸਿਟੀ ਮੈਜਿਸਟ੍ਰੇਟ, ਨਹਿਰ ਨਾਜ਼ਮ, ਨਾਜ਼ਮ (ਡਿਪਟੀ ਕਮਿਸ਼ਨਰ), ਮੀਰ ਮੁਨਸ਼ੀ (ਫਾਰਨ ਮਨਿਸਟਰ), ਹਾਈਕੋਰਟ ਦੇ ਜੱਜ ਅਤੇ ਜੁਡੀਸ਼ਲ ਕੌਸਲ ਦੇ ਮੈਂਬਰ ਆਦਿ : 1886-1912, 1917-1923
- ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਰਕਰਮਾ ਵਿਚੋਂ ਬੁੱਤ ਹਟਵਾਏ : 1905 ਖ਼ਾਲਸਾ ਦੀਵਾਨ, ਨਾਭਾ, ਸਥਾਪਿਤ ਕੀਤਾ : 1906
- ਸਿੱਖ ਇਤਿਹਾਸ ਦੀ ਖੋਜ ਲਈ ਪਹਾੜੀ ਰਿਆਸਤਾਂ ਦੀ ਯਾਤਰਾ ਕੀਤੀ : 1906
- ਮਿਸਟਰ ਮੈਕਾਲਫ ਦੀ ਪੁਸਤਕ 'ਦੀ ਸਿੱਖ ਰੀਲਿਜਨ' ਦੀ ਸੁਧਾਈ, ਛਪਾਈ ਲਈ ਇੰਗਲੈਂਡ ਯਾਤਰਾ ਕੀਤੀ : 1907-1908
- ਰਾਇਲ ਏਸ਼ੀਆਟਿਕ ਸੋਸਾਇਟੀ, ਲੰਡਨ ਦੀ ਮੈਂਬਰੀ : 1908
- ਟਿੱਕਾ ਸਾਹਿਬ ਨਾਭਾ ਦੇ ਗਾਰਡੀਅਨ ਵਜੋਂ, ਵਲਾਇਤ ਦਾ ਸਫ਼ਰ : 1910
- 'ਖ਼ਾਲਸਾ ਪੰਥ ਦੀ ਹਕੀਕਤ' ਦੇ ਮੁਕੱਦਮੇ ਵਿਚ ਸ਼੍ਰੋਮਣੀ ਗਵਾਹ : 1914
- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫਰੀਦਕੋਟੀ ਟੀਕੇ ਦੀ ਸੁਧਾਈ : 1915
- ਸਿੰਘ ਸਭਾ (ਯੂ. ਪੀ.) ਮਸੂਰੀ ਦੇ ਪ੍ਰਧਾਨ ਬਣਾਏ ਗਏ : 1922
- ਸਿੱਖ ਐਜੂਕੇਸ਼ਨਲ ਕਾਨਫ੍ਰੰਸ, ਅੰਮ੍ਰਿਤਸਰ ਦੇ ਪ੍ਰਧਾਨ : 1931

- ਸਿੱਖ ਕੰਨਿਆ ਮਹਾਂਵਿਦਿਆਲਾਯ ਫਿਰੋਜ਼ਪੁਰ ਵੱਲੋਂ ਮਾਣ ਪੱਤਰ : 1931
- ਸਰਕਾਰ ਵੱਲੋਂ 'ਸਰਦਾਰ ਬਹਾਦਰ' ਦਾ ਖਿਤਾਬ : 1932
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੀ ਧਾਰਮਿਕ ਸਲਾਹਕਾਰ ਕਮੇਟੀ ਦੇ ਮੈਂਬਰ ਨਿਯੁਕਤ ਹੋਏ : 1933
- ਸਿੱਖ ਇਤਿਹਾਸ ਦੀ ਖੋਜ ਲਈ ਕਾਬਲ ਦੀ ਯਾਤਰਾ ਕੀਤੀ : 1933
- ਸਿੱਖਾਂ ਨੂੰ ਸਰਕਾਰੀ ਨੌਕਰੀਆਂ ਵਿਚ ਹੱਕ ਦਿਵਾਉਣ ਲਈ, ਡੈਪੁਟੇਸ਼ਨ ਦੀ ਅਗਵਾਈ ਕਰਦੇ ਹੋਏ, ਸਰਕਾਰ ਦੇ ਹੋਮ ਮੈਂਬਰ ਕੋਲ ਗਏ : 1934
- ਯੰਗਮੈਨ ਐਸੋਸੀਏਸ਼ਨ ਸ਼ਿਮਲਾ ਦੀ ਸਥਾਪਨਾ ਤੇ ਅਗਵਾਈ ਕੀਤੀ : 1933-38
- ਦੇਹਾਂਤ : 23 ਨਵੰਬਰ 1938 ਨੂੰ 77 ਸਾਲ ਦੀ ਉਮਰ ਵਿਚ, ਦਿਲ ਦੀ ਹਰਕਤ ਬੰਦ ਹੋਣ ਨਾਲ।

*ਅ. ਭਾਈ ਕਾਨ੍ਹ ਸਿੰਘ ਨਾਭਾ ਨੂੰ ਉਹਨਾਂ ਦੇ ਪਰਮ ਸ਼ਿਸ਼ ਮਿਸਟਰ ਮੈਕਸ ਆਰਥਰ ਮਕਾਲਿਫ ਵੱਲੋਂ ਭੇਟ ਕੀਤੀ ਗਈ ਸ਼ਰਧਾਂਜਲੀ*

" For literary assistance I must acknowledge my indebtedness to Sardar Kahn Singh of Nabha, one of the greatest Scholars and most distinguished authors among the Sikhs."

(Extract taken from Mr. M. A. Macauliffe's book the Sikh Religion, vol I, Page xxix)

"The copy-right of my book on the SIKH RELIGION I bequeath to SARDAR KAHN SINGH late of Nabha, Nabha State Punjab."

(Sd.) Max Arthur Macauliffe

(Extract taken from the will of Mr. Max Arthur Macauliffe, 10 Sinclair Gardens, West Kensington London)

*ੲ. ਭਾਈ ਕਾਨ ਸਿੰਘ ਨਾਭਾ ਦਾ ਬੰਸਾਵਲੀ ਨਾਮਾ*



*ਸ. ਭਾਈ ਕਾਨ੍ਹ ਸਿੰਘ ਨਾਭਾ ਦੀਆਂ ਰਚਨਾਵਾਂ*

| ਸਾਲ | ਪੁਸਤਕ ਦਾ ਨਾਂ |
|---|---|
| 1884 ਈ. | ਰਾਜ ਧਰਮ |
| 1896 | ਟੀਕਾ ਜੈਮਨੀ ਅਸ੍ਵਮੇਧ |
| 1897 | ਨਾਟਕ ਭਾਵਾਰਥ ਦੀਪਕਾ |
| 1897 | ਹਮ ਹਿੰਦੂ ਨਹੀਂ |
| 1898 | ਗੁਰੁਮਤ ਪ੍ਰਭਾਕਰ |
| 1899 | ਗੁਰੁਮਤ ਸੁਧਾਕਰ |
| 1899 | ਗੁਰੁਗਿਰਾ ਕਸੌਟੀ |
| 1899 | ਠਗ ਲੀਲ੍ਹਾ |
| 1899 | ਸਮਸਯਾ-ਪੂਰਤੀ |
| 1901 | ਸੱਦ ਕਾ ਪਰਮਾਰਥ |
| 1901 | ਬਿਜੈ ਸ੍ਵਾਮ ਧਰਮ |
| 1903 | ਟੀਕਾ ਵਿਸ਼ਨੂੰ ਪੌਰਾਣ |
| 1907 | ਸ਼ਰਾਬ ਨਿਸ਼ੇਧ |
| 1924 | ਗੁਰੁਛੰਦ ਦਿਵਾਕਰ |
| 1925 | ਗੁਰੁਸ਼ਬਦਾਲੰਕਾਰ |
| 1925 | ਰੂਪਦੀਪ ਪਿੰਗਲ (ਹਿੰਦੀ ਕਵੀ ਜੈ ਕ੍ਰਿਸ਼ਨ ਦੀ ਰਚਨਾ ਦਾ ਸੰਸ਼ੋਧਨ) |
| 1925 | ਅਨੇਕਾਰਥ ਕੋਸ਼ (ਹਿੰਦੀ ਕਵੀ ਨੰਦ ਦਾਸ ਦੀ ਰਚਨਾ ਦਾ ਸੰਪਾਦਨ ਤੇ ਸੰਸ਼ੋਧਨ) |
| 1930 | ਛੀਪਾ ਸ਼ਬਦ ਦੀ ਉਤਪੱਤੀ |
| 1930 | ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ |

| | |
|---|---|
| 1931 | ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦਾ ਪ੍ਰਧਾਨਗੀ ਭਾਸ਼ਣ |
| 1935 | ਚੰਡੀ ਦੀ ਵਾਰ ਸਟੀਕ |
| 1938 | ਨਾਮ ਮਾਲਾ ਕੋਸ਼ (ਹਿੰਦੀ ਕਵੀ ਨੰਦ ਦਾਸ ਦੀ ਰਚਨਾ ਦਾ ਸੰਪਾਦਨ ਤੇ ਸੰਸ਼ੋਧਨ) |
| 1962 | ਗੁਰੁਮਤ-ਮਾਰਤੰਡ (ਦੋ ਭਾਗ) |
| 1983 | ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ (ਸੰਪਾ. ਰਛਪਾਲ ਕੌਰ) |
| 1984 | ਗੁਰੂ ਮਹਿਮਾ ਰਤਨਾਵਲੀ (ਸੰਪਾ. ਪ੍ਰੋ. ਪ੍ਰੀਤਮ ਸਿੰਘ ਤੇ ਕ੍ਰਿਸ਼ਨ ਲਾਲ) |
| 1901-38 | ਨਿੱਜੀ ਡਾਇਰੀਆਂ (ਅਪ੍ਰਕਾਸ਼ਿਤ) |
| | ਗੁਰਬਾਣੀ ਅਖਾਣ ਤੇ ਮੁਹਾਵਰੇ (ਅਪ੍ਰਕਾਸ਼ਿਤ) |
| | ਖਟਰਿਤੁ (ਅਪ੍ਰਕਾਸ਼ਿਤ) |
| | ਇਤਿਹਾਸ ਬਾਗੜੀਆਂ (ਅਪ੍ਰਕਾਸ਼ਿਤ) |

*ਸਮਕਾਲੀ ਅਖਬਾਰਾਂ ਅਤੇ ਰਸਾਲਿਆਂ ਵਿਚ ਛਪੇ ਨਿਬੰਧ*

1. ਸੁਕੇ ਹਰੇ ਕੀਏ ਖਿਨ ਮਾਹਿ
2. ਇਤਿਹਾਸ ਦੇ ਅਣਲਿਖੇ ਪਤਰੇ
3. ਰਣਜੀਤ ਨਗਾਰਾ
4. ਕਵੀਆਂ ਲਈ ਜ਼ਰੂਰੀ ਗੱਲਾਂ
5. ਮਿਲਾਪ
6. ਕੀਰਤਨ

7. ਤਰਣਤਾਰਣ ਸਾਹਿਬ

8. ਸਾਹਿਬ ਗੋਬਿੰਦ ਸਿੰਘ ਨਵੌਂ ਰਸ ਭੀਨੋ ਹੈ

9. ਇਤਿਹਾਸ

10. ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ

11. ਵਾਹਗੁਰੂ ਜੀ ਕੀ ਫਤਹਿ

12. ਸਿੱਖ ਕੌਮ ਦਾ ਭਵਿਖਤ

13. ਸਿੱਖ ਧਰਮ

*ਅੰਗਰੇਜ਼ੀ ਰਚਨਾ*

1. Some Light on Sikh Tenets

2. Guru Gobind Singh's Unique Personality

3. As Thou Art Alone Art

*ਕਾਵਿ ਰਚਨਾ*

ਭਾਈ ਸਾਹਿਬ ਦੀਆਂ ਸਮਕਾਲੀ ਅਖਬਾਰਾਂ, ਰਸਾਲਿਆਂ (ਫਤਹ, ਪੰਜਾਬੀ ਭੈਣ, ਸਤਿਜੁਗ, ਸਿੱਖ ਮਿਸ਼ਨ, ਵਿਹਾਰ-ਸੁਧਾਰ, ਗੁਰੂ ਨਾਨਕ ਦਰਸ਼ਨ, ਫੁਲਵਾੜੀ, ਲਿਖਾਰੀ, ਅਕਾਲੀ ਪੱਤ੍ਰਕਾ, ਦੇਸ ਦਰਪਨ, ਖ਼ਾਲਸਾ ਸਮਾਚਾਰ, ਸਿੱਖ ਸੇਵਕ, ਮੌਜੀ, ਕਵੀ) ਵਿਚ ਛਪੀਆਂ, ਭਾਈ ਸਾਹਿਬ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਮਿਲਦੀਆਂ ਹਨ, ਜਿਨ੍ਹਾਂ ਬਾਰੇ ਇਸ ਖੋਜ ਨਿਬੰਧ ਦੇ ਅਧਿਆਇ 8 ਵਿਚ ਜ਼ਿਕਰ ਕੀਤਾ ਹੈ।

***ਸਾਹਿਤਕ ਪੱਤਰ***

ਸਫ਼ਰਾਂ ਦੌਰਾਨ ਆਪਣੇ ਘਰਦਿਆਂ ਨੂੰ ਲਿਖੀਆਂ ਚਿੱਠੀਆਂ ਤੋਂ ਇਲਾਵਾ, ਭਾਈ ਸਾਹਿਬ ਨੇ ਸਾਹਿਤਕ ਵਿਸ਼ਿਆਂ ਉਤੇ ਆਪਣੇ ਸਾਹਿਤ ਪ੍ਰੇਮੀ ਅਤੇ ਖੋਜੀਆਂ ਨੂੰ ਅਨੇਕ ਪੱਤਰ ਲਿਖੇ, ਜਿਨ੍ਹਾਂ ਬਾਰੇ ਵੇਰਵਾ ਇਸ ਖੋਜ ਨਿਬੰਧ ਦੇ ਅਧਿਆਇ 6 ਵਿਚ ਹੈ।

ਹ.

ਭਾਈ ਸਾਹਿਬ ਪੁਰਾਤਨ ਵਿਸ਼ਿਆਂ ਦੇ ਪੁੰਜ ਹੁੰਦੇ ਹੋਏ ਵੀ ਆਧੁਨਿਕ ਯੁੱਗ ਦੇ ਵਸਨੀਕ ਸਨ ਤੇ ਵਿਦਿਆ ਦੇ ਆਧੁਨਿਕ ਮਾਪਾਂ ਤੇ ਮਿਆਰਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਉਨ੍ਹਾਂ ਦੀਆਂ ਪ੍ਰਕਾਸ਼ਿਤ/ਅਪ੍ਰਕਾਸ਼ਿਤ ਰਚਨਾਵਾਂ ਦੀ ਗਿਣਤੀ ਤਿੰਨ ਦਰਜਨ ਤੋਂ ਉਪਰ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਇਸ ਲੇਖਕ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਕੋਈ ਵਿਸ਼ੇਸ਼ ਥਾਂ ਨਹੀਂ ਦਿੱਤੀ ਗਈ ਅਤੇ ਸਾਹਿਤ ਦੇ ਵਿਦਿਆਰਥੀਆਂ ਨੂੰ ਉਨ੍ਹਾਂ ਦੀਆਂ ਪੂਰੀਆਂ ਲਿਖਤਾਂ ਦੇ ਨਾਂ ਤੱਕ ਵੀ ਪਤਾ ਨਹੀਂ। ਪੰਜਾਬ ਦੇ ਹੁਣ ਤੱਕ ਦੇ ਪ੍ਰਵਾਨਤ ਵਿਦਵਾਨ ਵੀ ਭਾਈ ਸਾਹਿਬ ਦੀ ਸਮੁੱਚੀ ਸਾਹਿਤਕ ਦੇਣ ਦੇ ਅਧਿਐਨ ਵੱਲ ਬਹੁਤਾ ਧਿਆਨ ਨਹੀਂ ਦੇ ਸਕੇ। ਜੋ ਕੰਮ ਹੁਣ ਤੱਕ ਇਸ ਪਾਸੇ ਹੋਇਆ ਹੈ ਉਹ ਇਸ ਪ੍ਰਕਾਰ ਹੈ :

ਸਵਰਗਵਾਸੀ ਸ਼ਮਸ਼ੇਰ ਸਿੰਘ ਅਸ਼ੋਕ ਨੇ 1966 ਈ. ਵਿਚ ਭਾਈ ਸਾਹਿਬ ਦੀ ਜੀਵਨੀ ਛਾਪੀ। ਬੀਬੀ ਸੁਖਜੀਤ ਕੌਰ ਨੇ ਐਮ. ਏ. ਦੀ ਪਰੀਖਿਆ ਲਈ ਇਕ ਖੋਜ ਪ੍ਰਬੰਧ ਪੇਸ਼ ਕੀਤਾ, ਜਿਸਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕੀਤਾ। ਫਿਰ ਭਾਈ ਸਾਹਿਬ ਦੀ ਪੋਤ ਨੂੰਹ ਡਾ. ਰਛਪਾਲ ਕੌਰ ਵੱਲੋਂ ਐਮ. ਲਿਟ. ਦੀ ਡਿਗਰੀ ਲਈ ਖੋਜ ਪ੍ਰਬੰਧ ਤਿਆਰ ਹੋਇਆ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਭਾਈ ਸਾਹਿਬ ਦੀ ਦੇਣ ਨੂੰ ਮੁੱਖ ਰਖਦਿਆਂ ਡਾ. ਦੇਵਿੰਦਰ ਸਿੰਘ ਵਿਦਿਆਰਥੀ ਪਾਸੋਂ ਮੋਨੋਗ੍ਰਾਫ ਲਿਖਵਾਇਆ ਗਿਆ। ਇਸੇ ਤਰ੍ਹਾਂ ਪ੍ਰੋਫੈਸਰ ਪ੍ਰੀਤਮ ਸਿੰਘ ਵੱਲੋਂ ਭਾਈ ਕਾਨ੍ਹ ਸਿੰਘ ਨਾਭਾ ਦੀ ਇਕ ਪੁਸਤਕ 'ਗੁਰੁਮਹਿਮਾ ਰਤਨਾਵਲੀ' ਸੰਪਾਦਿਤ ਕਰਕੇ ਛਪਵਾਈ ਗਈ। ਉਸ ਵਿਚ ਲਿਖੀ ਗਈ ਭਾਈ ਸਾਹਿਬ ਦੇ ਜੀਵਨ ਤੇ ਦੇਣ ਨਾਲ ਸੰਬੰਧਿਤ ਭੂਮਿਕਾ ਨੂੰ ਪ੍ਰੋਫੈਸਰ ਸਾਹਿਬ ਨੇ ਨਵੀਂ ਸਮੱਗਰੀ ਨਾਲ ਪੁਸ਼ਟ ਕਰਕੇ ਇਕ ਸੁਤੰਤਰ ਪੁਸਤਕ ਦਾ ਰੂਪ ਦੇ ਦਿੱਤਾ। ਪਰ ਉਪਰੋਕਤ ਸਭ ਵਿਦਵਾਨਾਂ ਵੱਲੋਂ ਆਪਣੇ ਅਧਿਐਨ ਵਿਚ ਭਾਈ ਸਾਹਿਬ ਦੀਆਂ ਸਮੁੱਚੀਆਂ ਰਚਨਾਵਾਂ ਨੂੰ ਸ਼ਾਮਿਲ ਨਹੀਂ ਕੀਤਾ ਗਿਆ।

ਸਪਸ਼ਟ ਹੈ ਕਿ ਸਾਹਿਤ ਦੇ ਖੋਜੀਆਂ ਵੱਲੋਂ ਜੋ ਢੋਏ, ਭਾਈ ਕਾਨ੍ਹ ਸਿੰਘ ਵਰਗੇ

ਮਹਾਂ ਵਿਦਵਾਨ ਦੀ ਯਾਦ ਨੂੰ ਹੁਣ ਤੱਕ ਸਮਰਪਿਤ ਕੀਤੇ ਗਏ ਹਨ, ਉਹ ਉਨ੍ਹਾਂ ਦੇ ਮੇਚ ਦੇ ਨਹੀਂ। ਇਸਦਾ ਵੱਡਾ ਕਾਰਣ ਇਹ ਹੈ ਕਿ ਵਿਦਵਾਨਾਂ ਨੂੰ ਭਾਈ ਸਾਹਿਬ ਦੀਆਂ ਰਚਨਾਵਾਂ ਪੂਰੀਆਂ ਪ੍ਰਾਪਤ ਕਰਨ ਵਿਚ ਮੁਸ਼ਕਿਲ ਆਈ। ਖੁਦ ਡਾ. ਰਛਪਾਲ ਕੌਰ, ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਤੇ ਬੀਬੀ ਸੁਖਜੀਤ ਕੌਰ ਲਿਖਦੇ ਹਨ ਕਿ ਉਨਾਂ ਨੂੰ 'ਰਾਜ ਧਰਮ' ਪੁਸਤਕ ਦੀ ਕੋਈ ਕਾਪੀ ਕਿਧਰੋਂ ਪ੍ਰਾਪਤ ਨਹੀਂ ਹੋ ਸਕੀ। ਇਸੇ ਤਰ੍ਹਾਂ ਅਸ਼ੋਕ ਜੀ ਨੇ ਆਪਣੀ ਪੁਸਤਕ ਵਿਚ ਭਾਈ ਸਾਹਿਬ ਦੀਆਂ ਰਚਨਾਵਾਂ 'ਟੀਕਾ ਜੈਮਨੀ ਅਸੂਮੇਧ' 'ਬਿਜੈ ਸ੍ਵਾਮ ਧਰਮ' ਅਤੇ 'ਟੀਕਾ ਵਿਸ਼ਨੂੰ ਪੌਰਾਣ' ਦਾ ਨਾਂ ਤੱਕ ਨਹੀਂ ਲਿਖਿਆ।

ਭਾਈ ਸਾਹਿਬ ਦੀਆਂ ਰਚਨਾਵਾਂ ਦੀ ਇਸੇ ਅਣਹੋਂਦ ਨੂੰ ਹੋਂਦ ਵਿਚ ਬਦਲਣ ਦੀ ਭਾਵਨਾ ਅਧੀਨ ਮੈਂ 'ਭਾਈ ਕਾਨ੍ਹ ਸਿੰਘ ਨਾਭਾ ਦੀ ਪੰਜਾਬੀ ਸਾਹਿਤ ਨੂੰ ਦੇਣ' ਦਾ ਵਿਸ਼ਾ ਆਪਣੇ ਖੋਜ ਪ੍ਰਬੰਧ ਲਈ ਚੁਣਿਆ। ਮੈਨੂੰ ਇਹ ਵੀ ਅਹਿਸਾਸ ਹੋਇਆ ਕਿ ਭਾਈ ਕਾਨ੍ਹ ਸਿੰਘ ਉਪਰ ਕੰਮ ਕਰਨ ਲਈ ਬੜੀ ਹੀ ਦ੍ਰਿੜਤਾ ਅਤੇ ਮੇਹਨਤ ਦੀ ਜ਼ਰੂਰਤ ਹੈ। ਇਸ ਘਾਟ ਦੀ ਪੂਰਤੀ ਲਈ ਪਰਮੇਸਰ ਕਿਰਪਾ ਨਾਲ ਮੈਨੂੰ ਇਸ ਸੰਬੰਧ ਵਿਚ ਮੇਰੇ ਸੁਹਿਰਦ ਪੱਥ ਪ੍ਰਦਰਸ਼ਕ, ਡਾ. ਦਰਸ਼ਨ ਸਿੰਘ ਜੀ ਤੋਂ, ਜੋ ਖੁਦ ਉਘੇ ਵਿਦਵਾਨ ਤੇ ਖੋਜੀ ਹਨ, ਤਕੜੀ ਹੱਲਾਸ਼ੇਰੀ ਅਤੇ ਅਗਵਾਈ ਮਿਲੀ।

ਮੈਨੂੰ ਆਪਣੀ ਖੋਜ ਦੇ ਸੰਬੰਧ ਵਿਚ ਦੂਰ ਦੂਰ ਦੇ ਟਿਕਾਣਿਆਂ ਲਾਇਬਰੇਰੀਆਂ ਅਤੇ ਕਈ ਪ੍ਰਮੁੱਖ ਵਿਅਕਤੀਆਂ ਦੇ ਨਿੱਜੀ ਸੰਗ੍ਰਹਿ ਵੇਖਣ ਦਾ ਮੌਕਾ ਪ੍ਰਾਪਤ ਹੋਇਆ। ਕਈਆਂ ਥਾਵਾਂ ਤੋਂ ਮੈਂ ਕੁਝ ਇਕ ਵੱਡਮੁਲੀਆਂ ਰਚਨਾਵਾਂ ਪ੍ਰਾਪਤ ਕਰਨ ਵਿਚ ਵੀ ਸਫਲ ਹੋਇਆ ਹਾਂ। ਮੈਨੂੰ ਇਹ ਦੱਸਣ ਵਿਚ ਅਤਿ ਪ੍ਰਸੰਨਤਾ ਤੇ ਗੌਰਵ ਅਨੁਭਵ ਹੋ ਰਿਹਾ ਹੈ ਕਿ ਇਕ ਵੱਡੇ ਪਰਿਸ਼ਰਮ ਉਪਰੰਤ ਭਾਈ ਸਾਹਿਬ ਦੀ ਪਲੇਠੀ ਰਚਨਾ 'ਰਾਜ ਧਰਮ' ਲੱਭਣ ਵਿਚ ਸਫਲ ਹੋ ਗਿਆ ਹਾਂ, ਜਿਸ ਬਾਰੇ ਵਿਦਵਾਨਾਂ ਨੇ ਲਿਖਿਆ ਹੈ ਕਿ ਇਹ ਪੁਸਤਕ ਹੁਣ ਉਪਲਬਧ ਨਹੀਂ ਹੋ ਸਕਦੀ। ਇਸ ਤੋਂ ਇਲਾਵਾ ਭਾਈ ਸਾਹਿਬ ਦੀਆਂ ਅਪ੍ਰਕਾਸ਼ਿਤ ਰਚਨਾਵਾਂ ਇਤਿਹਾਸ ਬਾਗੜੀਆਂ, ਖਟ-ਰਿਤੁ, ਨਿੱਜੀ ਡਾਇਰੀਆਂ ਅਤੇ 18 ਕੁ ਦੇ ਕਰੀਬ ਅੰਗਰੇਜ਼ੀ ਅਤੇ ਪੰਜਾਬੀ

ਵਿਚ ਲਿਖੇ ਨਿਬੰਧ, ਬਹੁਤ ਸਾਰੀਆਂ ਕਵਿਤਾਵਾਂ, ਸਾਹਿਤ ਸੂਚਨਾਵਾਂ, ਮੁੱਖ ਬੰਧ, ਰੀਵੀਊ, ਭਾਈ ਸਾਹਿਬ ਦੇ ਸਮਕਾਲੀ ਅਖਬਾਰਾਂ, ਰਸਾਲਿਆਂ, ਟ੍ਰੈਕਟਾਂ ਵਿਚੋਂ ਪ੍ਰਾਪਤ ਹੋਏ ਹਨ। 'ਗੁਰਬਾਣੀ ਅਖਾਣ ਤੇ ਮੁਹਾਵਰੇ' ਦਾ ਖਰੜਾ ਕੋਸ਼ਿਸ਼ ਕਰਨ ਦੇ ਬਾਵਜੂਦ ਕਿਤੋਂ ਪ੍ਰਾਪਤ ਨਹੀਂ ਹੋਇਆ।

ਕ.

ਇਸ ਖੋਜ ਕਾਰਜ ਦੌਰਾਨ ਮੈਨੂੰ ਕਈ ਸੁਘੜ ਵਿਅਕਤੀਆਂ ਨੂੰ ਮਿਲਣ ਦਾ ਮੌਕਾ ਮਿਲਿਆ, ਅਨੇਕ ਸੁਹਿਰਦ ਤੇ ਵਿਸ਼ਾਲ ਚਿੱਤ ਸੱਜਣਾਂ ਨੇ ਮੇਰੀ ਮਦਦ ਕੀਤੀ ਹੈ। ਖ਼ਾਸ ਕਰ ਭਾਈ ਕਾਨ੍ਹ ਸਿੰਘ ਨਾਭਾ ਪਰਿਵਾਰ ਵਿਚੋਂ, ਸ੍ਰੀਮਤੀ ਹਰਦਰਸ਼ਨ ਕੌਰ (ਪੋਤੀ ਭਾਈ ਕਾਨ੍ਹ ਸਿੰਘ), ਸੁਰਗਵਾਸੀ ਡਾ. ਰਛਪਾਲ ਕੌਰ (ਪੋਤ ਨੂੰਹ ਭਾਈ ਕਾਨ੍ਹ ਸਿੰਘ), ਅਤੇ ਮੇਜਰ ਆਦਰਸ਼ਪਾਲ ਸਿੰਘ (ਪੜਪੋਤੇ), ਜਿਨ੍ਹਾਂ ਨੇ ਭਾਈ ਸਾਹਿਬ ਦੀਆਂ ਹੱਥ-ਲਿਖਤਾਂ, ਨਿੱਜੀ ਚਿੱਠੀਆਂ, ਡਾਇਰੀਆਂ ਤੇ ਹੋਰ ਅਪ੍ਰਕਾਸ਼ਿਤ ਰਚਨਾਵਾਂ ਪੜਤਾਲਣ ਦੀ ਮੈਨੂੰ ਪੂਰੀ ਖੁਲ੍ਹ ਦਿੱਤੀ। ਧੰਨਵਾਦੀ ਹਾਂ ਆਪਣੇ ਸਹਿ ਨਿਗਰਾਨ ਡਾ: ਬੀ. ਐਸ. ਨੰਦਾ ਜੀ ਦਾ, ਜਿਨ੍ਹਾਂ ਆਪਣੇ ਵੱਡਮੁਲੇ ਸੁਝਾਅ ਦੇ ਕੇ ਮੇਰੇ ਪਾਸੋਂ ਇਹ ਸਾਰਾ ਕੰਮ ਸਿਰੇ ਚੜ੍ਹਵਾਇਆ। ਇਸ ਤੋਂ ਇਲਾਵਾ ਉਨ੍ਹਾਂ ਬਜ਼ੁਰਗਾਂ, ਸੱਜਣਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਵਿਚਾਰ ਵਟਾਂਦਰੇ ਰਾਹੀਂ ਮੈਨੂੰ ਇਸ ਖੋਜ ਨੂੰ ਸਿਰੇ ਚਾੜ੍ਹਨ ਵਿਚ ਸਹਿਯੋਗ ਦਿੱਤਾ। ਖ਼ਾਸ ਕਰ ਸੁਰਗਵਾਸੀ ਗਿਆਨੀ ਲਾਲ ਸਿੰਘ (ਸਾਬਕਾ ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ), ਸੁਰਗਵਾਸੀ ਡਾ. ਦੇਵਿੰਦਰ ਸਿੰਘ ਵਿਦਿਆਰਥੀ, ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ, ਪ੍ਰਿ. ਭਗਤ ਸਿੰਘ ਹੀਰਾ (ਦਿੱਲੀ), ਸ੍ਰ. ਗੁਰਚਰਨ ਸਿੰਘ ਪੰਛੀ (ਪਿੰਡ ਪਿੱਥੋ), ਡਾ: ਦਲੀਪ ਕੌਰ ਟਿਵਾਣਾ, ਸ੍ਰੀ ਮਨਜੀਤ ਦਾਦਾ (ਸੰਪਾ. ਕੈਚ ਮੈਗਜ਼ੀਨ, ਕਲਕੱਤਾ), ਗਿਆਨੀ ਨਿਰੰਜਨ ਸਿੰਘ ਨਰਗਿਸ (ਯੂ.ਕੇ.), ਮੇਜਰ ਮਹਿੰਦਰ ਸਿੰਘ ਰੈਨਾ, ਸ੍ਰੀਮਤੀ ਭੁਪਿੰਦਰ ਕੌਰ ਰੈਨਾ, ਪ੍ਰੋ. ਹਰਜੀਤ ਸਿੰਘ ਆਹਲੂਵਾਲੀਆਂ (ਕਪੂਰਥਲਾ), ਉਸਤਾਦ ਸ੍ਰੀ ਜਸਵੰਤ ਭੰਵਰਾ, ਡਾ. ਰਵੇਲ ਸਿੰਘ (ਪੰਜਾਬੀ ਅਕੈਡਮੀ, ਦਿੱਲੀ) ਅਤੇ ਸੰਤ ਬਾਬਾ ਸੁੱਚਾ ਸਿੰਘ ਜੀ (ਜਵੱਦੀ ਕਲਾਂ) ਦਾ ਮੈਂ ਅਤਿ ਰਿਣੀ ਹਾਂ ਜਿਨ੍ਹਾਂ ਨੇ ਮੈਨੂੰ ਥੀਸਿਸ ਬਾਰੇ ਕੇਵਲ ਜਾਣਕਾਰੀ ਹੀ ਨਹੀ ਦਿੱਤੀ ਸਗੋਂ ਕੁਝ ਲੋੜੀਦੀਆਂ ਪੁਸਤਕਾਂ ਵੀ ਦਿੱਤੀਆਂ। ਮੈਂ ਉਹਨਾਂ ਸਾਰੀਆਂ ਪੁਸਤਕਾਂ ਦੇ ਲੇਖਕਾਂ ਦਾ, ਅਤੇ ਹੇਠ ਲਿਖੀਆਂ ਲਾਇਬਰੇਰੀਆਂ ਦੇ ਇੰਚਾਰਜਾਂ ਦਾ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ

ਲੋੜੀਦੀਆਂ ਪੁਸਤਕਾਂ ਦਾ ਅਧਿਐਨ ਕਰਨ ਦੀ ਖੁੱਲ੍ਹ ਦਿੱਤੀ।

1. ਏ. ਸੀ. ਜੋਸ਼ੀ ਲਾਇਬਰੇਰੀ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
2. ਪੰਜਾਬੀ ਯੂਨੀਵਰਸਿਟੀ ਲਾਇਬਰੇਰੀ, ਪਟਿਆਲਾ।
3. ਭਾਸ਼ਾ ਵਿਭਾਗ ਰੈਫਰੈਂਸ ਲਾਇਬਰੇਰੀ, ਪਟਿਆਲਾ।
4. ਹਵਾਲਾ ਭਾਗ, ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ।
5. ਸਿੱਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ
6. ਸਿੰਘ ਸਭਾ ਲਾਇਬਰੇਰੀ, ਗੁਰਦੁਆਰਾ ਜਗਤ ਸੁਧਾਰ, ਕਾਲੀਘਾਟ, ਕਲਕੱਤਾ।
7. ਪੰਜਾਬੀ ਸਾਹਿਤ ਅਕੈਡਮੀ ਲਾਇਬਰੇਰੀ, ਪਹਾੜਗੰਜ, ਦਿੱਲੀ।
8. ਭਾਈ ਵੀਰ ਸਿੰਘ ਸਾਹਿਤ ਸਦਨ ਲਾਇਬਰੇਰੀ, ਦਿੱਲੀ
9. ਪ੍ਰਿੰਸੀਪਲ ਭਗਤ ਸਿੰਘ ਹੀਰਾ ਦੀ ਨਿੱਜੀ ਲਾਇਬਰੇਰੀ, ਤਿਲਕ ਨਗਰ, ਦਿੱਲੀ।
10. ਗੁਰੂ ਨਾਨਕ ਸਿੱਖ ਫਾਊਂਡੇਸ਼ਨ ਲਾਇਬਰੇਰੀ, ਦਿੱਲੀ।
11. ਦਸ਼ਮੇਸ਼ ਲਾਇਬਰੇਰੀ, ਫਤਹਿ ਨਗਰ, ਨਵੀਂ ਦਿੱਲੀ।
12. ਡਾ. ਰਛਪਾਲ ਕੌਰ ਦੀ ਨਿੱਜੀ ਲਾਇਬਰੇਰੀ, ਚਰਨ ਬਾਗ, ਪਟਿਆਲਾ।
13. ਭਾਈ ਕਾਨ੍ਹ ਸਿੰਘ ਨਾਭਾ, ਨਿੱਜੀ ਸੰਗ੍ਰਹਿ, ਵ੍ਰਿਜੇਸ਼ ਭਵਨ, ਨਾਭਾ।

*ਖ. ਖੋਜ ਪ੍ਰਬੰਧ ਦੀ ਵਿਉਂਤ*

ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ ਵਿਸਤ੍ਰਿਤ ਸਾਹਿਤ ਨੂੰ ਕਈ ਦ੍ਰਿਸ਼ਟੀਕੋਣਾਂ ਤੋਂ ਜਾਂਚਿਆ ਤੇ ਪਰਖਿਆ ਜਾ ਸਕਦਾ ਹੈ। ਇਕ ਆਲੋਚਕ ਦੀ ਦ੍ਰਿਸ਼ਟੀ ਤੋਂ ਇਸ ਸਾਹਿਤ ਦਾ ਵਡੇਰਾ ਭਾਗ ਆਲੋਚਨਾਤਮਕ ਪ੍ਰਸੰਸਾ ਦਾ ਪਾਤਰ ਹੈ। ਭਾਈ ਸਾਹਿਬ ਨੇ ਪਹਿਲੀ ਵਾਰ ਸਿੱਖ ਸਾਹਿਤ ਅਤੇ ਇਤਿਹਾਸ ਨੂੰ ਗੁਰਬਾਣੀ ਦੀ ਕਸਵਟੀ ਤੇ ਪਰਖਿਆ। ਕੁਝ ਅਜਿਹੇ ਵਿਚਾਰ ਰੋਸ਼ਨੀ ਵਿਚ ਆਏ, ਜਿਨ੍ਹਾਂ ਨੇ ਲਕੀਰ ਦੇ ਫਕੀਰ ਖੋਜੀਆਂ ਨੂੰ ਚਕਾਚੌਂਧ ਕੀਤਾ। ਜਿਸ ਇਤਿਹਾਸਕ ਦੌਰ ਅਤੇ ਸਥਿਤੀ ਵਿਚ ਇਹ ਸਾਹਿਤ ਰਚਿਆ ਗਿਆ ਉਸ ਦੌਰ ਦੀਆਂ ਜਿਨ੍ਹਾਂ ਸਾਹਿਤ੍ਕ ਮੰਗਾਂ ਨੂੰ ਇਸਨੇ ਪੂਰਾ ਕੀਤਾ ਅਤੇ ਜਿੰਨੀ ਸਫਲਤਾ ਨਾਲ ਪੂਰਾ ਕੀਤਾ, ਇਸਦਾ

ਸਰਵੇਖਣ ਅਤੇ ਮੁਲਾਂਕਣ ਕਰਨ ਦਾ ਇਕ ਯਤਨ ਕੀਤਾ ਗਿਆ ਹੈ। ਖੋਜ-ਪ੍ਰਬੰਧ ਦੀ ਵਿਉਂਤ ਇਸ ਤਰ੍ਹਾਂ ਰੱਖੀ ਗਈ ਹੈ ਕਿ ਵੱਖ ਵੱਖ ਖੇਤਰਾਂ ਵਿਚ ਭਾਈ ਸਾਹਿਬ ਦੀ ਕਿਰਤ ਦਾ ਅਧਿਐਨ ਕਰਕੇ ਸਮਕਾਲੀ ਸਾਹਿਤ ਦੀ ਰੋਸ਼ਨੀ ਵਿਚ ਮੁਲੰਕਣ ਕੀਤਾ ਗਿਆ ਹੈ ਤਾਂ ਜੋ ਹਰੇਕ ਖੇਤਰ ਵਿਚ ਉਨ੍ਹਾਂ ਦੀ ਘਾਲਣਾ ਤੇ ਯੋਗਦਾਨ ਦਾ ਹੀ ਮੁੱਲ ਪਾਇਆ ਜਾ ਸਕੇ। ਖੋਜ-ਪ੍ਰਬੰਧ ਦੇ ਨੌਂ ਅਧਿਆਇ ਨਿਰਧਾਰਤ ਕੀਤੇ ਗਏ ਹਨ। ਸੰਖੇਪ ਤੌਰ ਤੇ ਜਿਨ੍ਹਾਂ ਦਾ ਆਸ਼ਾ ਨਿਮਨ ਲਿਖਤ ਹੈ:

*1. ਸਾਹਿਤ ਅਤੇ ਸਾਹਿਤ ਦੇ ਰੂਪ*

ਇਸ ਅਧਿਆਇ ਵਿਚ ਸਾਹਿਤ ਦੀ ਪਰਿਭਾਸ਼ਾ ਅਤੇ ਸਾਹਿਤ ਦੇ ਰੂਪਾਂ ਬਾਰੇ ਜਾਣਕਾਰੀ ਦੇਣ ਦੇ ਨਾਲ ਨਾਲ, ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਭਾਈ ਸਾਹਿਬ ਦਾ ਸਾਹਿਤ ਅਤੇ ਇਸਦੇ ਅੰਗਾਂ ਬਾਰੇ, ਗਦਯ ਅਤੇ ਪਦਯ ਬਾਰੇ ਕੀ ਵਿਚਾਰ ਹੈ। ਭਾਈ ਸਾਹਿਬ ਦੀ ਸਾਹਿਤਕ ਦਿਲਚਸਪੀ, ਅਤੇ ਉਨ੍ਹਾਂ ਦੀਆਂ ਸਾਹਿਤਕ ਵਿਕਾਸ ਸਥਿਤੀਆਂ ਬਾਰੇ ਚਰਚਾ ਕੀਤੀ ਗਈ ਹੈ। ਉਨ੍ਹਾਂ ਦੀ ਹਮੇਸ਼ਾਂ ਇਹ ਇੱਛਾ ਰਹੀ ਹੈ ਕਿ ਪੰਜਾਬੀ ਪਾਠਕਾਂ ਅਤੇ ਵਿਦਿਆਰਥੀਆਂ ਨੂੰ ਸਾਹਿਤ ਤੇ ਇਸਦੇ ਰੂਪ, ਸਨਾਤਨੀ ਸੁਹਜ-ਸ਼ਾਸਤਰ ਅਤੇ ਸਾਹਿਤ ਆਲੋਚਨਾ ਦਾ ਪੂਰਾ ਗਿਆਨ ਹੋਵੇ।

*2. ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਧਾਰਮਿਕ-ਸਾਹਿਤ*

ਭਾਈ ਸਾਹਿਬ ਨੇ ਸਿੱਖ ਧਰਮ ਦੇ ਵਿਚਾਰਾਂ ਤੇ ਆਦਰਸ਼ਾਂ ਨੂੰ ਪ੍ਰਚਾਰਨ ਦਾ ਆਸ਼ਾ ਸਾਹਮਣੇ ਰੱਖਿਆ ਹੋਇਆ ਸੀ। ਭਾਈ ਸਾਹਿਬ ਨੇ ਧਰਮ ਅਤੇ ਰਹਿਤ ਮਰਯਾਦਾ ਬਾਰੇ ਜੋ ਨਵੀਨ ਵਿਗਿਆਨਕ ਜਾਣਕਾਰੀ ਪੇਸ਼ ਕੀਤੀ, ਉਸ ਦੀ ਪੜਚੋਲ, ਉਨ੍ਹਾਂ ਦੀਆਂ ਲਿਖਤਾਂ ਨੂੰ ਸਮਕਾਲੀ ਪ੍ਰਸੰਗ ਵਿਚ ਉਭਾਰ ਕੇ, ਇਸ ਅਧਿਆਇ ਵਿਚ ਕੀਤੀ ਹੈ।

*3. ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਸਮਾਜ ਸੁਧਾਰਕ ਸਾਹਿਤ*

ਭਾਈ ਸਾਹਿਬ ਦੇ ਜੀਵਨ ਕਾਲ ਵਿਚ ਜਿਨ੍ਹਾਂ ਮਨੁੱਖੀ ਆਦਰਸ਼ਾਂ ਦੀ ਪ੍ਰਧਾਨਤਾ ਸੀ, ਉਨ੍ਹਾਂ ਦੇ ਪ੍ਰਕਰਣ ਵਿਚ ਭਾਈ ਸਾਹਿਬ ਦੀਆਂ ਸਮਾਜ ਸੁਧਾਰਕ ਵਿਸ਼ਿਆਂ ਤੇ

ਲਿਖੀਆਂ ਪੁਸਤਕਾਂ ਤੇ ਡਾਇਰੀਆਂ ਦੇ ਆਧਾਰ ਤੇ ਲੇਖਕ ਦੇ ਸਮਾਜ ਸੁਧਾਰਕ ਵਿਚਾਰਾਂ ਦੀ ਪੜਤਾਲ ਇਸ ਅਧਿਆਇ ਵਿਚ ਕੀਤੀ ਹੈ। ਇਸ ਵਿਸ਼ੇ ਨਾਲ ਸੰਬੰਧਿਤ ਭਾਈ ਸਾਹਿਬ ਦੀਆਂ ਕਵਿਤਾਵਾਂ ਵੀ ਇਸ ਅਧਿਆਇ ਵਿਚ ਦਿੱਤੀਆਂ ਹਨ।

*4. ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਕੋਸ਼ ਸਾਹਿਤ*

ਗੁਰੁਸ਼ਬਦ ਰਤਨਾਕਰ ਮਹਾਨਕੋਸ਼ ਭਾਈ ਸਾਹਿਬ ਦੀ ਜੀਵਨ ਭਰ ਦੀ ਸਭ ਤੋਂ ਵੱਡੀ ਸਾਹਿਤਕ ਪ੍ਰਾਪਤੀ ਹੈ। ਇਸ ਦੀ ਤੁਲਨਾ ਇਸ ਤੋਂ ਪਹਿਲੇ ਕੋਸ਼ਾਂ ਨਾਲ ਕਰਕੇ, ਕੋਸ਼ਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਦਾ ਸਥਾਨ ਨਿਸ਼ਚਿਤ ਕੀਤਾ ਹੈ। ਕੋਸ਼ਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਦੀ ਸੰਪਾਦਨ ਕਲਾ, ਅਤੇ ਮਹਾਨ ਕੋਸ਼ ਵਿਚ ਰਹਿ ਗਈਆਂ ਅਸ਼ੁੱਧੀਆਂ ਬਾਰੇ ਚਰਚਾ ਇਸ ਅਧਿਆਇ ਵਿਚ ਹੈ।

*5. ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਟੀਕਾ ਸਾਹਿਤ*

ਗੁਰਬਾਣੀ-ਵਿਆਖਿਆ ਨੂੰ ਭਾਈ ਸਾਹਿਬ ਦੀ ਦੇਣ ਮਹਾਨ ਹੈ। ਆਪ ਦੀ ਕਲਮ ਨੇ 'ਟੀਕਾ' ਤੋਂ ਲੈ ਕੇ ਵਿਸ਼ਲੇਸ਼ਣ ਤੱਕ ਦੇ ਲੰਮੇ ਪੰਧ ਨੂੰ ਮੁਕਾਇਆ ਅਤੇ ਆਉਣ ਵਾਲੀ ਪੀੜੀ ਨੂੰ ਇਕ ਨਵੀਂ ਸੇਧ ਪ੍ਰਦਾਨ ਕੀਤੀ ਹੈ। ਟੀਕਾਕਾਰੀ ਨੂੰ ਵਿਗਿਆਨਕ ਲੀਹਾਂ ਉਤੇ ਤੋਰਨ ਲਈ ਉਨ੍ਹਾਂ ਦਾ ਕਿੰਨਾ ਕੁ ਹੱਥ ਹੈ, ਇਸਦਾ ਸਰਵੇਖਣ ਇਸ ਅਧਿਆਇ ਵਿਚ ਕੀਤਾ ਹੈ।

*6. ਭਾਈ ਕਾਨ੍ਹ ਸਿੰਘ ਨਾਭਾ ਦੇ ਸਫ਼ਰ ਤੇ ਉਨ੍ਹਾਂ ਦੇ ਭਰਾ ਨੂੰ ਲਿਖੀਆਂ ਚਿੱਠੀਆਂ ਵਿਚ ਵਰਨਣ*

ਇਸ ਅਧਿਆਇ ਵਿਚ ਭਾਈ ਸਾਹਿਬ ਦੀਆਂ ਉਨ੍ਹਾਂ ਚਿੱਠੀਆਂ ਦਾ ਆਲੋਚਨਾਤਮਕ ਅਧਿਐਨ ਕੀਤਾ ਗਿਆ ਹੈ, ਜੋ ਚਿੱਠੀਆਂ ਸਫ਼ਰਾਂ ਦੌਰਾਨ ਉਹ ਆਪਣੇ ਘਰਦਿਆਂ ਨੂੰ ਲਿਖਦੇ ਰਹੇ। ਭਾਈ ਸਾਹਿਬ ਵਲੋਂ ਆਪਣੇ ਸਾਹਿਤ ਪ੍ਰੇਮੀਆਂ ਅਤੇ ਸਨੇਹੀਆਂ ਨੂੰ ਜੋ ਚਿੱਠੀਆਂ ਲਿਖੀਆਂ ਗਈਆਂ, ਉਨ੍ਹਾਂ ਬਾਰੇ ਵੀ ਸੰਖੇਪ ਜਾਣਕਾਰੀ ਤੇ ਵੇਰਵਾ ਦਿੱਤਾ ਹੈ।

*7. ਰਾਜਨੀਤੀ ਬਾਰੇ ਸਿਧਾਂਤਕ ਸਾਹਿਤ*

ਭਾਈ ਕਾਨ੍ਹ ਸਿੰਘ ਰਚਿਤ ਰਾਜਨੀਤੀ ਨਾਲ ਸੰਬੰਧਿਤ ਗ੍ਰੰਥਾਂ ਦਾ ਅਧਿਐਨ

ਕਰਕੇ ਇਹ ਜਾਣਨ ਦੀ ਕੋਸ਼ਿਸ਼ ਕੀਤੀ ਹੈ ਕਿ ਭਾਈ ਸਾਹਿਬ ਸਮਾਜ ਦੀ ਭਲਾਈ ਲਈ ਕਿਸ ਕਿਸਮ ਦੇ ਰਾਜ ਦੀ ਕਲਪਨਾ ਕਰਦੇ ਸਨ। ਰਾਜਨੀਤੀ ਖੇਤਰ ਵਿਚ ਉਨ੍ਹਾਂ ਦੀਆਂ ਦੋ ਰਚਨਾਵਾਂ 'ਰਾਜ ਧਰਮ' ਅਤੇ 'ਬਿਜੈ ਸ੍ਵਾਮ ਧਰਮ' ਤੋਂ ਸਾਨੂੰ ਪਰੰਪਰਾਵਾਦੀ ਸਮਾਜ ਦੇ ਵਿਚਾਰਾਂ ਦਾ ਹੀ ਨਹੀਂ ਪਤਾ ਲਗਦਾ ਸਗੋਂ ਸਮਕਾਲੀ ਸਮਾਜ ਦੇ ਮਨੁੱਖਾਂ ਤੇ ਸ਼ਾਸਕਾਂ ਦੇ ਸੰਬੰਧਾਂ ਦਾ ਵੀ ਪਤਾ ਲਗਦਾ ਹੈ। ਇਸ ਖੋਜ ਪ੍ਰਬੰਧ ਦੇ ਲੇਖਕ ਨੇ ਲੰਮੀ ਮਿਹਨਤ ਤੇ ਖੋਜ ਉਪਰੰਤ ਭਾਈ ਸਾਹਿਬ ਦੇ ਉਪਰੋਕਤ ਰਾਜਨੀਤਕ ਗ੍ਰੰਥ ਲੱਭ ਕੇ ਪਹਿਲੀ ਵਾਰ ਇਨ੍ਹਾਂ ਦਾ ਅਧਿਐਨ ਤੇ ਵਿਸ਼ਲੇਸ਼ਣ ਕਰਕੇ, ਭਾਈ ਸਾਹਿਬ ਦੇ ਰਾਜਨੀਤਕ ਵਿਚਾਰਾਂ ਦੀ ਜਾਂਚ ਪੜਤਾਲ ਇਸ ਅਧਿਆਇ ਵਿਚ ਕੀਤੀ ਹੈ।

*8. ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਫੁਟਕਲ ਸਾਹਿਤ*

ਇਸ ਅਧਿਆਇ ਵਿਚ ਭਾਈ ਸਾਹਿਬ ਦੀਆਂ ਖੋਜ, ਪਰਖ, ਆਲੋਚਨਾ ਤੇ ਇਤਿਹਾਸ ਆਦਿ ਵਿਸ਼ਿਆਂ ਬਾਰੇ ਰਚੀਆਂ ਪੁਸਤਕਾਂ ਅਤੇ ਭਾਈ ਸਾਹਿਬ ਵਲੋਂ ਲਿਖੇ ਨਿਬੰਧ, ਕਾਵਿ ਰਚਨਾਵਾਂ, ਸੰਕਲਿਤ, ਸੰਸ਼ੋਧਿਤ ਰਚਨਾਵਾਂ, ਅਪ੍ਰਕਾਸ਼ਿਤ ਰਚਨਾਵਾਂ ਅਤੇ ਗਲਤੀ ਨਾਲ ਜਾਂ ਕਿਸੇ ਭੁਲੇਖੇ ਕਾਰਣ ਹੋਰ ਲੇਖਕਾਂ ਦੀਆਂ ਭਾਈ ਸਾਹਿਬ ਦੇ ਨਾਂ ਨਾਲ ਜੋੜੀਆਂ ਗਈਆਂ ਰਚਨਾਵਾਂ ਦਾ ਸਰਵੇਖਣ ਅਤੇ ਜਾਂਚ ਪੜਤਾਲ ਕੀਤੀ ਗਈ ਹੈ।

*9. ਉਪਸੰਹਾਰ*

ਇਸ ਅਧਿਆਇ ਵਿਚ ਭਾਈ ਸਾਹਿਬ ਦੀ ਸਾਹਿਤਕ ਦੇਣ ਦਾ ਸਮੁੱਚਾ ਮੁਲੰਕਣ ਕੀਤਾ ਗਿਆ ਹੈ। ਪੰਜਾਬੀ ਸਾਹਿਤ ਅਤੇ ਭਾਸ਼ਾ ਦੇ ਵਿਕਾਸ ਵਿਚ ਉਸਦੀ ਜੋ ਦੇਣ ਹੈ ਪੰਜਾਬੀ ਸਾਹਿਤ ਦੇ ਪਰਿਵਰਤਨ ਕਾਲ ਅਤੇ ਆਧੁਨਿਕ ਕਾਲ ਦੇ ਵਿਚਕਾਰ ਭਾਈ ਸਾਹਿਬ ਦੀ ਕੀ ਘਾਲਣਾ ਅਤੇ ਕੀ ਸਥਾਨ ਹੈ, ਉਸਦੀ ਕਦਰ-ਕੀਮਤ ਜਾਣਨ ਦਾ ਯਤਨ ਇਸ ਭਾਗ ਵਿਚ ਹੈ।

ਅਖੀਰ ਵਿਚ ਇਸ ਸਾਰੇ ਖੋਜ-ਕਾਰਜ ਦੀ ਸੰਪੂਰਨਤਾ ਲਈ ਮੈਂ ਆਪਣੇ ਨਿਗਰਾਨ ਗੁਰੁਦੇਵ ਡਾ. ਦਰਸ਼ਨ ਸਿੰਘ ਜੀ ਦਾ ਤਹਿ ਦਿਲੋਂ ਸ਼ੁਕਰਗੁਜਾਰ ਹਾਂ

ਜਿਨ੍ਹਾਂ ਨੇ ਮੇਰੀ ਇਸ ਖੋਜ ਦੇ ਯਤਨ ਵਿਚ ਪੂਰੀ ਅਗਵਾਈ ਕੀਤੀ।

ਮੈਂ ਆਪਣੀ ਜੀਵਨ ਸਾਥਣ ਰਵਿੰਦਰ ਕੌਰ 'ਰਵੀ' ਦਾ ਬੜਾ ਧੰਨਵਾਦੀ ਹਾਂ ਕਿਉਂਕਿ ਉਨ੍ਹਾਂ ਦੇ ਸਹਿਯੋਗ ਬਿਨਾਂ ਤਾਂ ਮੈਂ ਸ਼ਾਇਦ ਇਸ ਕਾਰਜ ਨੂੰ ਨੇਪਰੇ ਹੀ ਨਾ ਚਾੜ ਸਕਦਾ, ਭੈਣਾਂ ਭਰਾਵਾਂ ਅਤੇ ਗੁਰਦੇਵ ਮਾਤਾ, ਗੁਰਦੇਵ ਪਿਤਾ ਦਾ ਰਿਣੀ ਹਾਂ ਜਿਨ੍ਹਾਂ ਨੇ ਮੈਨੂੰ ਹਰ ਮੁਸ਼ਕਿਲ ਘੜੀ ਵਿਚ ਮਾਨਸਿਕ ਬਲ ਪ੍ਰਦਾਨ ਕੀਤਾ।

ਜਗਮੇਲ ਸਿੰਘ
(ਜਗਮੇਲ ਸਿੰਘ)

# ਅਧਿਆਇ ਪਹਿਲਾ

## ਸਾਹਿਤ ਅਤੇ ਸਾਹਿਤ ਦੇ ਰੂਪ

ੳ. ਸਾਹਿਤ : ਪਰਿਭਾਸ਼ਾ ਤੇ ਮਹੱਤਵ

ਅ. ਸਾਹਿਤ ਦੇ ਤੱਤ

ੲ. ਸਾਹਿਤ ਦੀ ਪ੍ਰਕਿਰਤੀ

ਸ. ਸਾਹਿਤ ਵਿਚ ਪ੍ਰੇਰਣਾ ਦੇ ਮੂਲ ਸਿਧਾਂਤ

ਹ. ਮਨੁੱਖ ਦੀਆਂ ਸੁਭਾਵਿਕ ਪ੍ਰਵਿਰਤੀਆਂ ਦਾ ਸਾਹਿਤ ਨਾਲ ਸੰਬੰਧ

ਕ. ਸਾਹਿਤ ਦੇ ਰੂਪ

ਖ. ਸਾਹਿਤ ਦਾ ਪ੍ਰਯੋਜਨ

ਗ. ਭਾਈ ਕਾਨ੍ਹ ਸਿੰਘ ਨਾਭਾ ਦੀ ਸਾਹਿਤਕ ਦਿਲਚਸਪੀ

ਘ. ਭਾਈ ਸਾਹਿਬ ਦੀਆਂ ਸਾਹਿਤਕ ਵਿਕਾਸ ਸਥਿਤੀਆਂ

ਸਾਹਿਤ ਜੀਵਨ ਦਾ ਰਸ ਹੈ, ਇਸਦੀ ਉੱਤਮਤਾ ਇਸ ਗੱਲ ਵਿਚ ਹੈ ਕਿ ਹਰ ਯੁੱਗ ਵਿਚ ਇਹ ਸਮਾਜ ਨੂੰ ਸਭਿਅਕ ਬਣਾਉਂਦਾ ਅਤੇ ਮਨੁੱਖ ਨੂੰ ਜਿਊਣ ਦਾ ਮਨੋਰਥ ਦੱਸਦਾ ਆਇਆ ਹੈ। ਮਨੁੱਖ ਦੀ ਆਦਿ ਕਾਲ ਤੋਂ ਇਹੋ ਇੱਛਾ ਰਹੀ ਹੈ ਕਿ ਉਹ ਆਪਣੇ ਭਾਵ ਤੇ ਵਿਚਾਰ ਦੂਜੇ ਲੋਕਾਂ ਨਾਲ ਸਾਂਝੇ ਕਰ ਸਕੇ। ਵਿਚਾਰਧਾਰਾ ਸਮਾਜਕ ਵਿਕਾਸ ਦੀ ਪ੍ਰਕ੍ਰਿਆ ਦਾ ਇਕ ਅਨਿੱਖੜ ਅੰਗ ਹੈ। ਕੁਦਰਤ ਨਾਲ ਆਪਣੇ ਸਾਂਝੇ ਅਤੇ ਸਮੂਹਕ ਸੰਘਰਸ਼ ਦੇ ਅਨੁਭਵ ਨੂੰ ਹਰ ਮਨੁੱਖੀ ਸਮੂਹ, ਚੇਤਨਾ ਦੇ ਤਤਕਾਲੀਨ ਮੁਹਾਵਰੇ ਅਤੇ ਆਪਣੇ ਵਿਕਾਸ ਦੀ ਇਤਿਹਾਸਕ ਪੱਧਰ ਅਨੁਸਾਰ, ਜੀਵਨ-ਕੀਮਤਾਂ, ਜ਼ਿੰਦਗੀ ਅਤੇ ਕੁਦਰਤ ਬਾਰੇ ਆਪਣੀ ਸਮਝ ਦਾ ਇਕ ਤਰਤੀਬ-ਬੱਧ ਸੰਗਠਤ ਰੂਪ ਸਿਰਜਦਾ ਹੈ ਜਿਹੜਾ ਵਿਚਾਰਧਾਰਾ ਵਲੋਂ ਸਮਾਜ ਦੇ ਅਮਲੀ ਪਿੜ ਵਿਚ ਨਿਰੰਤਰ ਪ੍ਰਵਾਹਮਾਨ ਰਹਿੰਦਾ ਹੈ। ਇਸੇ ਲਈ ਹਰ ਵਿਅਕਤੀ ਅਤੇ ਵਿਅਕਤੀ ਸਮੂਹ ਆਪਣੀ ਸਮਾਜਕ ਹੋਂਦ ਸਦਕਾ ਸੁਚੇਤ ਜਾਂ ਅਚੇਤ ਰੂਪ ਵਿਚ ਕਿਸੇ ਨਾ ਕਿਸੇ ਪੱਧਰ ਅਤੇ ਕਿਸਮ ਦੀ ਵਿਚਾਰਧਾਰਾ ਦਾ ਸੰਵਾਹਕ ਹੁੰਦਾ ਹੈ। ਭਾਸ਼ਾ ਦੀ ਹੋਂਦ ਤੋਂ ਪਹਿਲਾਂ ਮਨੁੱਖ ਸੈਨਤਾਂ ਅਤੇ ਇਸ਼ਾਰਿਆਂ ਨਾਲ ਆਪਣੇ ਮਨੋਭਾਵ ਪ੍ਰਗਟ ਕਰਦਾ ਸੀ। ਮਨੁੱਖੀ ਅੰਤਰ ਮਨ ਦੀਆਂ ਇਹ ਭਾਵਨਾਵਾਂ, ਹਿਰਦੇ ਦੇ ਤਰਲ ਵਲਵਲੇ ਕਿਸੇ ਕਲਾਤਮਕ ਰੂਪ ਰਾਹੀਂ, ਸ਼ਾਬਦਿਕ ਜਾਮਾ ਪਹਿਨਕੇ ਜਦੋਂ ਸਮੁੱਚੀ ਮਾਨਵਤਾ ਦੀ ਇਕ ਸਾਂਝੀ ਪੂੰਜੀ ਬਣ ਜਾਂਦੇ ਹਨ, ਉਦੋਂ ਇਹ ਸਾਹਿਤ ਹੋ ਨਿਬੜਦੇ ਹਨ।

ਸਾਹਿਤ ਮਾਨਵਤਾ ਦਾ ਸਰਵ-ਕਾਲੀਨ, ਵਿਸ਼ਵ-ਵਿਆਪੀ, ਭਾਸ਼ਾਈ, ਮੌਖਿਕ, ਉਚਿਰਤ, ਲਿਪੀਗਤ ਅਤੇ ਮੁਦਰਿਤ ਵਰਤਾਰਾ ਹੈ। ਮਨੁੱਖ ਨੇ ਸਵੈਪ੍ਰਗਟਾਵੇ ਲਈ ਹੁਣ ਤੱਕ 5000 ਦੇ ਕਰੀਬ ਭਾਸ਼ਾਵਾਂ ਦੀ ਸਿਰਜਨਾ ਕੀਤੀ ਅਤੇ ਜਿਉਂ-ਜਿਉਂ ਕਿਸੇ ਭਾਸ਼ਾ ਦੇ ਸਮਾਜ ਨੇ ਉਨਤੀ ਕੀਤੀ ਹੈ, ਤਿਉਂ-ਤਿਉਂ ਸਭਿਅਤਾ ਦੇ ਹੋਰਨਾਂ ਪੱਖਾਂ ਦੇ ਨਾਲ ਨਾਲ ਭਾਸ਼ਾਈ ਸਮਰਥਾ ਆਪਣੀਆਂ-ਆਪਣੀਆਂ ਸਰਗਰਮੀਆਂ, ਅਨੁਭੂਤੀਆਂ, ਵਿਚਾਰਾਂ, ਚਿੰਤਨ ਅਤੇ ਮਾਨਵੀ ਪਰਸਪਰਤਾ ਦੇ ਪ੍ਰਗਟਾਵੇ ਵਿਚ ਵਿਵਿਧਤਾ ਲਿਆਈ ਹੈ ਅਤੇ ਅਤੀਤ ਨੂੰ ਲਿਖਤ ਰਾਹੀਂ ਸੁਰੱਖਿਅਤ ਕਰਕੇ ਇਸ ਤੋਂ ਭਵਿੱਖ

ਦੀਆਂ ਸਰਗਰਮੀਆਂ ਲਈ ਸੇਧ ਲਈ ਹੈ। ਸਾਹਿਤ ਦੇ ਅਨੁਪਮ ਬਨਾਉਣ ਲਈ ਕਲਾਤਮਿਕ ਜੁਗਤਾਂ ਦਾ ਨਿਰਮਾਣ ਕੀਤਾ ਹੈ। ਸਾਹਿਤ ਦੇ ਸਰਗਰਮੀ ਮੂਲਕ, ਪਰੰਪਰਾ-ਮੂਲਕ, ਸੰਪਰਦਾਇ-ਮੂਲਕ ਅਤੇ ਵਿਧਾ ਮੂਲਕ ਨਾਂ ਰੱਖੇ ਹਨ। ਹਰ ਤਰ੍ਹਾਂ ਦੇ ਗਿਆਨ ਨੂੰ ਸਮਝਣ ਲਈ ਉਸਨੂੰ ਮਦਾਂਵਾਰ ਵਿਭਾਜਿਤ ਕੀਤਾ ਗਿਆ ਹੈ। ਜਿਵੇਂ ਯੂਨਾਨੀ-ਸਾਹਿਤ, ਵੈਦਿਕ-ਸਾਹਿਤ, ਬੁੱਧ ਸਾਹਿਤ, ਸੂਫੀ ਸਾਹਿਤ, ਗੁਰਮਤ-ਸਾਹਿਤ, ਬੀਰ-ਕਾਵਿ, ਕਥਾ ਸਾਹਿਤ, ਗਲਪ ਸਾਹਿਤ।

*(ੳ) ਸਾਹਿਤ : ਪਰਿਭਾਸ਼ਾ ਤੇ ਮਹੱਤਵ*

ਸਾਹਿਤ ਸੰਸਕ੍ਰਿਤ ਦੇ ਸ਼ਬਦ 'ਸਾਹਿਤਯਮ' ਦਾ ਪੰਜਾਬੀ ਪਰਿਆਇ ਹੈ, ਜਿਸਦੇ ਕੋਸ਼ਗਤ ਅਰਥ ਸੰਜੋਗ, ਮੇਲ ਅਤੇ ਸਾਥ ਹਨ। ਸੰਸਕ੍ਰਿਤ ਵਿਦਵਾਨਾਂ ਅਨੁਸਾਰ, ਜਿਸ ਰਚਨਾ ਵਿਚ ਮਨੁੱਖੀ ਹਿੱਤਾਂ ਦਾ ਪ੍ਰਗਟਾਵਾ ਹੋਵੇ ਉਹ ਸਾਹਿਤ ਹੈ।[1] ਸੰਸਕ੍ਰਿਤ ਗ੍ਰੰਥਾਂ ਵਿੱਚ ਇਸ ਸ਼ਬਦ ਦੀ ਵਰਤੋਂ ਕਈ ਅਰਥਾਂ ਵਿਚ ਕੀਤੀ ਜਾਂਦੀ ਹੈ। 'ਕਾਵਯਲੰਕਾਰ' ਦੇ ਰਚੇਤਾ ਰਾਜ ਸ਼ੇਖਰ ਨੇ 'ਸ਼ਬਦਾਰਥੋ ਭਾਮਹ ਸਹਿਤੌ ਕਾਵਯਮ' ਕਹਿਕੇ ਸਾਹਿਤ ਅਤੇ ਕਾਵਿ ਨੂੰ ਪਰਯਾਯਵਾਚੀ ਬਣਾ ਦਿੱਤਾ ਹੈ।[2] ਆਚਾਰਯ ਮਹਾਂਵੀਰ ਪ੍ਰਸਾਦਿ ਦ੍ਵਿਵੇਦੀ ਨੇ ਸਾਹਿਤ ਨੂੰ ਗਿਆਨ ਰਾਸ਼ੀ ਦਾ ਸੰਚਿਤ ਕੋਸ਼ ਅਤੇ ਬਾਬੂ ਸਿਆਮ ਸੁੰਦਰ ਦਾਸ ਨੇ ਕਿਸੇ ਵੀ ਵਿਸ਼ੇ ਦੀ ਕਲਾਤਮਕ ਢੰਗ ਨਾਲ ਲਿਖੀ ਪੁਸਤਕ ਨੂੰ ਸਾਹਿਤ ਕਿਹਾ ਹੈ।[3]

ਸੰਤ ਸਿੰਘ ਸੇਖੋਂ ਅਨੁਸਾਰ, ਸਾਹਿਤ ਦੇ ਮੁੱਢਲੇ ਮੰਤਵ ਮਨੋਰੰਜਨ ਅਤੇ ਮਨੋਵਿਰੇਚਨ ਹਨ, ਪਰੰਤੂ ਸਾਹਿਤ ਦਾ ਪ੍ਰੌਢ ਮੰਤਵ ਪਾਠਕ ਦਾ ਮਨੋਵਿਕਾਸ ਹੈ।[4] ਕਾਨ੍ਹ ਸਿੰਘ ਨਾਭਾ ਅਨੁਸਾਰ ਸਾਹਿਤ ਤੋਂ ਭਾਵ ਹੈ, "ਸਹਿਤ (ਸਾਥ) ਹੋਣ ਦਾ ਭਾਵ ਮੇਲ, ਇਕੱਠ, ਉਹ ਕਾਵਿ ਸ਼ਾਸਤਰ ਜਿਸ ਵਿਚ ਰਸ ਅਲੰਕਾਰ ਛੰਦ ਆਦਿ ਸਾਰੇ ਅੰਗ ਇਕੱਠੇ ਕੀਤੇ ਜਾਣ। ਕਿਸੇ ਵੀ ਵਿਦਿਆ ਦੇ ਸਰਵ-ਅੰਗਾਂ ਦਾ ਜਿਸ ਵਿਚ ਇਕੱਠ ਹੋਵੇ, ਉਹ 'ਸਾਹਿਤਯ' ਹੈ।"[5] ਜਿਉਂ-ਜਿਉਂ ਮਨੁੱਖ ਦੀ ਅਭਿਵਿਅੰਜਕ ਸ਼ਕਤੀ ਵਧਦੀ ਗਈ, ਤਿਉਂ ਤਿਉਂ ਸਾਹਿਤ ਸ਼ਬਦ ਸੁਹਣੇ ਵਿਚਾਰਾਂ ਤੇ ਸੁਹਣੇ ਲਿਖਣ ਢੰਗ ਦੇ ਸੁਮੇਲ ਲਈ ਵਰਤਿਆ ਜਾਣ ਲੱਗਾ।

ਅਰਬੀ, ਫ਼ਾਰਸੀ ਅਤੇ ਉਰਦੂ ਵਿਚ ਸਾਮੀ ਤੇ ਮੁਸਲਿਮ ਕਲਚਰ ਤੋਂ ਪ੍ਰਭਾਵਿਤ ਸਾਹਿਤ ਲਈ 'ਅਦਬ' ਸ਼ਬਦ ਪ੍ਰਚੱਲਿਤ ਹੈ। 'ਅਦਬ' ਮੂਲ ਰੂਪ ਵਿਚ ਫ਼ਾਰਸੀ ਦਾ ਸ਼ਬਦ ਹੈ, ਜਿਸ ਦੇ ਕੋਸ਼ਗਤ ਅਰਥ ਆਦਰ, ਮਾਣ, ਸ਼ਿਸ਼ਟਾਚਾਰ, ਨਿਯਮ, ਕਾਇਦਾ ਅਤੇ ਸਦਾਚਾਰ ਵਾਲਾ ਸਾਹਿਤ ਹਨ।[6] ਅਦਬ ਅਜਿਹੀ ਰਚਨਾ ਮੰਨੀ ਜਾਂਦੀ ਹੈ ਜੋ ਜੀਵਨ ਦੇ ਤੌਰ ਤਰੀਕੇ ਨੂੰ ਸੁਹਣੇ ਢੰਗ ਨਾਲ ਇਸ ਤਰ੍ਹਾਂ ਬਿਆਨ ਕਰੇ ਕਿ ਉਸਤੋਂ ਸੁੰਦਰ ਜੀਵਨ-ਜਾਂਚ ਦੀ ਪ੍ਰੇਰਨਾ ਮਿਲਦੀ ਹੋਵੇ।[7] ਸਾਹਿਤ ਦੇ ਅੰਗਰੇਜ਼ੀ ਪਰਿਆਇਵਾਚੀ 'ਲਿਟਰੇਚਰ' ਦਾ ਮੂਲ ਭਾਵ 'ਕੁਝ ਵਿਚਾਰਾਂ ਨੂੰ ਲੈਟਰਜ਼ ਭਾਵ ਅੱਖਰਾਂ ਰਾਹੀਂ ਪ੍ਰਗਟ ਜਾਂ ਲਿਪੀਬੱਧ ਕਰਨਾ ਹੈ। ਹੌਲੀ ਹੌਲੀ ਇਨ੍ਹਾਂ ਭਾਵਾਂ ਵਿਚ ਵਿਕਾਸ ਆਇਆ ਤੇ ਅੱਜ ਲਿਟਰੇਚਰ ਤੋਂ ਭਾਵ ਅਜੇਹੀ ਰਚਨਾ ਹੈ ਜੋ ਮੂਲ ਰੂਪ ਵਿਚ ਮਨੁੱਖੀ ਜੀਵਨ ਨਾਲ ਸੰਬੰਧਿਤ ਹੋਵੇ ਤੇ ਜਿਸਨੂੰ ਸੁਹਣੇ ਤੇ ਦਿਲ-ਖਿਚਵੇਂ ਢੰਗ ਨਾਲ ਬਿਆਨ ਕੀਤਾ ਗਿਆ ਹੋਵੇ। 'ਲਿਟਰੇਚਰ' ਦੀਆਂ ਅੰਗਰੇਜ਼ੀ ਵਿਚ ਦਰਜਨਾਂ ਪਰਿਭਾਸ਼ਾਵਾਂ ਉਪਲੱਬਧ ਹਨ ਜਿਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ :

ਰੋਮਨਾਂ ਦਾ ਮੱਤ ਹੈ ਕਿ ਜੋ ਵੀ ਕੁਝ ਸਾਡੇ ਪੂਰਵਜਾਂ ਨੇ ਲਿਖਿਆ ਹੈ ਉਹ ਸਾਡੇ ਗਿਆਨ ਲਈ ਸਿਰਜਿਆ ਹੈ।[8] ਲਾਤੀਨੀ ਕਵੀ ਮਾਰਸ਼ੀਅਲ (40-104 ਈਸਵੀ) ਦਾ ਕਥਨ ਹੈ ਕਿ ਲੁਟੇਰੇ ਇਸਦਾ ਨਾਸ ਨਹੀਂ ਕਰ ਸਕਦੇ, ਸਮੇਂ ਨਾਲ ਇਸ ਵਿਚ ਸੁਧਾਈ ਹੁੰਦੀ ਜਾਂਦੀ ਹੈ। ਇਹ ਹੀ ਇਕੋ ਇਕ ਯਾਦਗਾਰ ਹੈ, ਜਿਸ ਦੀ ਮੌਤ ਨਹੀਂ ਹੁੰਦੀ।[9] ਸੈਮੂਅਲ ਜੌਹਨਸਨ ਅਨੁਸਾਰ ਸਾਹਿਤ ਬੌਧਿਕ ਪ੍ਰਕਾਸ਼ ਦੀ ਇਕ ਕਿਸਮ ਹੈ, ਜਿਹੜੀ ਸੂਰਜ ਦੇ ਪ੍ਰਕਾਸ਼ ਵਾਂਗ, ਸਾਨੂੰ ਕਈ ਵਾਰ ਉਹ ਕੁਝ ਵੀ ਵੇਖਣ ਦੇ ਯੋਗ ਬਣਾ ਦਿੰਦੀ ਹੈ, ਜਿਸਨੂੰ ਅਸੀਂ ਵੇਖਣਾ ਨਹੀਂ ਚਾਹੁੰਦੇ।[10] ਗੋਰਕੀ ਲਈ ਲਿਟਰੇਚਰ "ਦੁਨੀਆਂ ਦਾ ਦਿਲ ਹੈ।"[11] ਮੈਥੀਉ ਆਰਨਲਡ, ਸਾਹਿਤ ਨੂੰ ਜੀਵਨ ਦੀ ਵਿਆਖਿਆ ਮੰਨਦਾ ਹੋਇਆ, ਜੀਵਨ ਤੇ ਸਾਹਿਤ ਦਾ ਅਟੁੱਟ ਸੰਬੰਧ ਕਾਇਮ ਕਰਦਾ ਹੈ।[12] ਪ੍ਰੋਫੈਸਰ ਵਿਨਚੈਸਟਰ ਅਨੁਸਾਰ, ਸਾਹਿਤ ਉਨ੍ਹਾਂ ਪੁਸਤਕਾਂ ਦਾ ਸੰਗ੍ਰਹਿ ਹੈ ਜਿਨ੍ਹਾਂ ਦੀ ਰੋਚਕਤਾ ਸਦੀਵੀ ਹੈ ਤੇ ਪ੍ਰੇਰਨਾ ਸਾਰਵਜਨਕ ਹੈ।[13] ਐਮਰਸਨ ਲਈ ਸਾਹਿਤ ਉਤਮ ਵਿਚਾਰਾਂ ਦੀ ਲਿਖਤ ਹੈ।[14]

ਉਪਰੋਕਤ ਪਰਿਭਾਸ਼ਾਵਾਂ ਅਨੁਸਾਰ ਜਿਸ ਕਾਵਿ-ਰਚਨਾ ਵਿਚ ਰਸ, ਅਲੰਕਾਰ ਤੇ ਛੰਦ ਆਦਿਕ ਇਕੱਠੇ ਆ ਜਾਣ ਅਤੇ ਜਿਸ ਗਦ ਰਚਨਾ ਵਿਚ ਮੁਹਾਵਰੇ, ਅਖਾਣ, ਰਵਾਨੀ, ਸਰਲਤਾ ਅਤੇ ਸਾਰਥਕਤਾ ਹੋਵੇ, ਉਹੀ ਸਾਹਿਤ, ਅਦਬ ਜਾਂ ਲਿਟਰੇਚਰ ਹੈ। ਸਾਹਿਤ ਜੀਵਨ ਦੀ ਬਹਾਰ ਦਾ ਸਦਵਰਤੀ ਅਮਰ ਪੁਸ਼ਪ ਹੈ। ਚਿੰਤਨ ਦੇ ਗਗਨਾਂ ਵਿਚ ਸਾਹਿਤ ਇਕ ਸੂਰਜ ਦੀ ਤਰ੍ਹਾਂ ਹੈ, ਜਿਸਨੇ ਆਪਣੇ ਉਜਲ ਪ੍ਰਕਾਸ਼ ਨਾਲ ਮਾਨਵੀ ਚੇਤਨਾ ਦੇ ਵਿਕਾਸ ਲਈ ਨਵੇਂ ਮਾਰਗ ਉਜਲੇ ਕੀਤੇ ਹਨ। ਸੂਖਮ ਹੁਨਰਾਂ ਵਿਚ ਇਸਨੇ ਆਪਣੀ ਸ੍ਰੇਸ਼ਟ ਪਦਵੀ ਸਥਾਪਤ ਕਰ ਲਈ ਹੈ। ਸਮਾਜਕ ਪ੍ਰਾਣੀ ਹੋਣ ਦੇ ਨਾਤੇ ਮਨੁੱਖ ਆਪਣੀਆਂ ਪਰੰਪਰਾਵਾਂ ਨਾਲ ਸੰਬੰਧਿਤ ਰਹਿੰਦਾ ਹੈ, ਜਿਨ੍ਹਾਂ ਤੇ ਉਸਦਾ ਵਰਤਮਾਨ ਤੇ ਭਵਿੱਖ ਉਸਰਦਾ ਹੈ। ਉਹ ਇਕ ਸਭਿਆਚਾਰ ਵਿਚ ਜਨਮ ਲੈਂਦਾ ਹੈ ਅਤੇ ਜਿਥੇ ਵੀ ਜਾਂਦਾ ਹੈ ਆਪਣੇ ਸਭਿਆਚਾਰ ਨੂੰ ਨਾਲ ਲੈ ਕੇ ਜਾਂਦਾ ਹੈ। ਸੂਝ ਤੇ ਸੰਵੇਦਨਸ਼ੀਲਤਾ ਦੁਆਰਾ ਉਸਦੇ ਮਨ ਦੇ ਮੈਦਾਨ ਵਿਚੋਂ ਨਿਰੰਤਰ ਵਿਅਕਤੀਗਤ ਸਭਿਆਚਾਰ ਦਾ ਪ੍ਰਗਟਾਵਾ ਹੁੰਦਾ ਰਹਿੰਦਾ ਹੈ, ਜਿਸਦੀ ਅਭਿਵਿਅਕਤੀ ਉਹ ਸੰਗੀਤ, ਦਰਸ਼ਨ, ਧਰਮ ਅਤੇ ਸਾਹਿਤ ਦੁਆਰਾ ਕਰਦਾ ਹੈ।

*(ਅ) ਸਾਹਿਤ ਦੇ ਤੱਤ*

ਕਿਸੇ ਵੀ ਲਿਖਤ ਨੂੰ ਉਦੋਂ ਤੱਕ ਸਾਹਿਤ ਨਹੀਂ ਕਿਹਾ ਜਾ ਸਕਦਾ ਜਦੋਂ ਤੀਕ ਉਸ ਵਿਚ ਸਾਹਿਤ ਨਾਲ ਸੰਬੰਧਿਤ ਕੁਝ ਵਿਸ਼ੇਸ਼ ਗੁਣ ਜਾਂ ਤੱਤ ਨਾ ਹੋਣ। ਸਟਾਅਫ਼ੋਰਡ ਬਰੁੱਕ ਅਨੁਸਾਰ ਲਿਖਤ ਉਨਾ ਚਿਰ ਲਿਟਰੇਚਰ ਨਹੀਂ ਬਣਦੀ, ਜਿਨਾ ਚਿਰ ਉਹ ਪਾਠਕ ਨੂੰ ਪ੍ਰਸੰਨਤਾ ਪ੍ਰਦਾਨ ਨਹੀਂ ਕਰਦੀ, ਜਿਹੜੀ ਨਾ ਕੇਵਲ ਕਹੇ ਹੋਏ ਤੱਥਾਂ ਤੋਂ ਹੀ ਮਿਲਦੀ ਹੈ, ਸਗੋਂ ਉਨ੍ਹਾਂ ਤੱਥਾਂ ਨੂੰ ਕਹਿਣ ਦੇ ਢੰਗਾਂ ਤੋਂ ਵੀ ਮਿਲਦੀ ਹੈ ਅਤੇ ਇਹ ਪ੍ਰਸੰਨਤਾ ਧਿਆਨ ਪੂਰਬਕ ਅਨੋਖੇ ਸੁੰਦਰ ਢੰਗ ਨਾਲ ਵਾਕਾਂ ਵਿਚ ਪ੍ਰਯੁਕਤ ਕੀਤੇ ਸ਼ਬਦਾਂ ਤੋਂ ਮਿਲਦੀ ਹੈ।[15] ਸਾਹਿਤ ਸਿਰਜਣਾ ਇਕ ਅਜਿਹੀ ਪ੍ਰਕ੍ਰਿਆ ਹੈ ਜੋ ਜੀਵੰਤ ਅਤੇ ਗਤੀਸ਼ੀਲ ਹੈ। ਕਲਾ ਦੇ ਹੋਰ ਰੂਪਾਂ ਵਾਂਗ ਇਸਨੂੰ ਵੀ ਇਸਦੇ ਤੱਤਾਂ ਵਿਚ ਵਿਭਾਜਿਤ ਕਰਕੇ ਵੇਖਣਾ ਕਾਫੀ ਕਠਿਨ ਕੰਮ ਹੈ। ਅਸਲ

ਵਿਚ ਸਾਹਿਤ ਇਕ ਅਜਿਹੀ ਜੀਵੰਤ ਇਕਾਈ ਹੈ ਜੋ ਆਪਣੇ ਤੱਤਾਂ ਵਿਚ ਸੰਕੁਚਿਤ ਹੋ ਹੀ ਨਹੀਂ ਸਕਦੀ ਤਾਂ ਵੀ ਅਕਾਦਮਿਕ ਹਲਕਿਆਂ ਵਿਚ, ਸਾਹਿਤ ਅਤੇ ਇਸਦੇ ਹੋਰ ਰੂਪਾਂ ਨੂੰ ਤੱਤਾਂ ਵਿਚ ਵੰਡ ਕੇ ਦੇਖਣ ਪਰਖਣ ਦੀ ਰੁਚੀ ਆਮ ਦੇਖੀ ਜਾ ਸਕਦੀ ਹੈ। ਜਿਹੜੇ ਤੱਤ ਸਾਹਿਤ ਨੂੰ ਹੋਰ ਲਿਖਤਾਂ ਨਾਲੋਂ ਵੱਖਰਿਆਉਂਦੇ ਅਤੇ ਸਾਹਿਤ ਵਿਚ ਸੁਹਜ-ਸੁਆਦ ਪੈਦਾ ਕਰਦੇ ਹਨ, ਉਹ ਆਮ ਤੌਰ ਤੇ ਵਿਦਵਾਨਾਂ ਵਲੋਂ ਨਿਮਨ ਲਿਖਤ ਮੰਨੇ ਜਾਂਦੇ ਹਨ :

1. ਅਨੁਭਵ
2. ਕਲਪਨਾ
3. ਭਾਵ
4. ਸ਼ੈਲੀ/ਭਾਸ਼ਾ
5. ਵਿਚਾਰ ਸਮੱਗਰੀ

ਕਵਿਤਾ ਵਿਚ ਕਿਹੜੇ ਕਿਹੜੇ ਤੱਤ ਹੁੰਦੇ ਹਨ, ਇਨ੍ਹਾਂ ਬਾਰੇ ਭਾਰਤੀ ਅਤੇ ਪੱਛਮੀ ਵਿਦਵਾਨਾਂ ਨੇ ਵਿਸਤਾਰ ਨਾਲ ਵਿਚਾਰ ਕੀਤਾ ਹੈ। ਭਾਰਤੀ ਵਿਦਵਾਨਾਂ ਨੇ ਰਸ, ਧੁਨੀ, ਅਲੰਕਾਰ, ਵਕ੍ਰੋਕਤੀ, ਰੀਤੀ ਅਤੇ ਔਚਿਤਯ, ਇਨ੍ਹਾਂ ਛੇਆਂ ਨੂੰ ਆਪਣੀ ਆਪਣੀ ਦ੍ਰਿਸ਼ਟੀ ਤੋਂ ਕਾਵਿ ਦੀ ਆਤਮਾ ਜਾਂ ਪ੍ਰਮੁੱਖ ਤੱਤ ਮੰਨਿਆ ਹੈ।[16] ਪੱਛਮੀ ਵਿਦਵਾਨਾਂ ਵਿਚੋਂ ਹਡਸਨ ਨੇ ਬੁੱਧੀ, ਭਾਵ, ਕਲਪਨਾ ਅਤੇ ਸ਼ੈਲੀ ਨੂੰ ਕਾਵਿ ਦੇ ਤੱਤਾਂ ਵਿਚ ਗਿਣਿਆ ਹੈ।[17] ਉਸਤੋਂ ਬਾਅਦ ਹੋਏ ਵਿਦਵਾਨਾਂ ਨੇ ਆਪਣੇ ਆਪਣੇ ਢੰਗ ਨਾਲ ਤੱਤਾਂ ਦੀ ਗਿਣਤੀ ਕੀਤੀ ਹੈ। ਉਨ੍ਹਾਂ ਨੇ ਮੁੱਖ ਤੌਰ ਤੇ ਵਿਚਾਰ-ਆਦਰਸ਼, ਭਾਵਨਾ, ਕਲਪਨਾ, ਬਿੰਬ, ਅਲੰਕਾਰ, ਛੰਦ, ਪ੍ਰਤੀਕ, ਭਾਸ਼ਾ ਆਦਿ ਨੂੰ ਕਾਵਿ ਦੇ ਤੱਤਾਂ ਵਿਚ ਸ਼ਾਮਿਲ ਕੀਤਾ ਹੈ।

ਡਾ. ਰਤਨ ਸਿੰਘ ਜੱਗੀ ਅਨੁਸਾਰ, ਭਾਰਤੀ ਅਤੇ ਪੱਛਮੀ ਦੋਹਾਂ ਪਰੰਪਰਾਵਾਂ ਵਲੋਂ ਦੱਸੇ ਗਏ ਕਾਵਿ-ਤੱਤਾਂ ਨੂੰ ਮਿਲਾਕੇ ਹੇਠ ਲਿਖੇ ਨੌਂ ਤੱਤ ਸਾਹਮਣੇ ਆਉਂਦੇ ਹਨ : ਭਾਵ, ਕਲਪਨਾ, ਬੁੱਧੀ, ਰਸ, ਬਿੰਬ, ਪ੍ਰਤੀਕ, ਅਲੰਕਾਰ, ਛੰਦ ਅਤੇ ਭਾਸ਼ਾ।[18] ਜੇ ਸਮੂਹ ਸਾਹਿਤ ਆਚਾਰੀਆਂ ਦੇ ਵਿਚਾਰਾਂ ਦਾ ਇਕ ਥਾਂ ਸੰਗ੍ਰਹਿ ਕਰਕੇ ਕਿਸੇ

ਸਿੱਟੇ ਤੇ ਪੁੱਜਣ ਦਾ ਯਤਨ ਕੀਤਾ ਜਾਵੇ ਤਾਂ ਅਸੀਂ ਇਹੀ ਸਿੱਟਾ ਕੱਢਦੇ ਹਾਂ ਕਿ ਕਵਿਤਾ ਦੇ ਪ੍ਰਮੁੱਖ ਤੱਤ, ਕਲਪਨਾ, ਭਾਵ, ਬੁੱਧੀ ਅਤੇ ਸ਼ੈਲੀ ਹੀ ਹਨ। ਇਨ੍ਹਾਂ ਤੱਤਾਂ ਦਾ ਹੀ ਅੱਗੇ ਹੋਰ ਸਿਰਜਿਤ ਤੱਤਾਂ ਵਿਚੋਂ ਵਿਸਥਾਰ ਵੇਖਿਆ ਜਾ ਸਕਦਾ ਹੈ। ਸਮੇਂ-ਸਮੇਂ ਹਰ ਆਲੋਚਕ ਨੇ ਸਾਹਿਤ ਦੇ ਇਕ ਜਾਂ ਦੂਜੇ ਤੱਤ ਨੂੰ ਆਪਣੇ ਅਧਿਐਨ-ਵਿਸ਼ਲੇਸ਼ਣ ਦਾ ਵਿਸ਼ਾ ਬਣਾਈ ਰੱਖਿਆ ਹੈ। ਅਰਸਤੂ, ਲੰਜਾਈਨਸ, ਹਾਰੇਸ, ਜਾਨਸਨ, ਡਰਾਈਡਨ, ਪੋਪ, ਵਰਡਜ਼ਵਰਥ, ਆਰਨਲਡ, ਐਲੀਅਟ ਅਤੇ ਨਵਾਲੋਚਕਾਂ ਨੇ ਸਾਹਿਤ ਦੇ ਕਿਸੇ ਇਕ ਜਾਂ ਵੱਧ ਤੱਤਾਂ ਨੂੰ ਬੁਨਿਆਦੀ ਮੰਨ ਕੇ ਸਾਹਿਤ ਸਮੀਖਿਆ ਦੇ ਸਿਧਾਂਤਾਂ ਦੀ ਸਥਾਪਨਾ ਦਾ ਕੰਮ ਜਾਰੀ ਰੱਖਿਆ ਹੈ।

*(ੲ) ਸਾਹਿਤ ਦੀ ਪ੍ਰਕਿਰਤੀ*

ਪਲੈਟੋ ਦੇ ਯੁੱਗ ਤੋਂ ਲੈ ਕੇ ਅੱਜ ਤੱਕ ਸਾਹਿਤ ਦੀ ਪ੍ਰਕਿਰਤੀ ਸੰਬੰਧੀ ਵਾਦ-ਵਿਵਾਦ ਤੇ ਸੰਵਾਦ ਨਿਰੰਤਰ ਜਾਰੀ ਹੈ। ਪਲੈਟੋ ਨੇ ਸਾਹਿਤ ਦੀ ਪ੍ਰਕਿਰਤੀ ਨੂੰ ਅਨੁਕਰਣ-ਮੂਲਕ ਮੰਨਿਆ, ਅਰਸਤੂ ਨੇ ਅਭਿਵਿਅਕਤੀਮੂਲਕ ਅਤੇ ਐਲੀਅਟ ਨੇ ਪਰੰਪਰਾਮੂਲਕ।[19] ਹਾਵਰਡ ਫ਼ਾਸਟ ਅਨੁਸਾਰ, ਅਸੀਂ ਉਸ ਦੌਰ ਵਿਚ ਖੜੇ ਹਾਂ ਜਦੋਂ ਸਮੁੱਚੀ ਮਾਨਵਤਾ ਨੂੰ ਯਥਾਰਥ ਨਾਲ ਆਮੋ ਸਾਮ੍ਹਣੇ ਕਰਕੇ ਪੇਸ਼ ਕੀਤਾ ਜਾ ਰਿਹਾ ਹੈ। ਲੇਖਕਾਂ ਦਾ ਕੰਮ ਯਥਾਰਥ ਦੀ ਪ੍ਰਕਿਰਤੀ ਨੂੰ ਲੋਕਾਂ ਦੇ ਸਮੂਹ ਤੱਕ ਪਹੁੰਚਾਉਣਾ ਹੈ।[20]

ਡਾ. ਹਰਿਭਜਨ ਸਿੰਘ ਸਾਹਿਤ ਨੂੰ ਦੂਜੈਲੀ ਪ੍ਰਕਾਰ ਦੀ ਸਿਰਜਣਾ ਮੰਨਦੇ ਹਨ। ਉਨ੍ਹਾਂ ਅਨੁਸਾਰ, ਪ੍ਰਕਿਰਤੀ ਸਾਨੂੰ ਸਮੱਗਰੀ ਦੇਂਦੀ ਹੈ। ਅਸੀਂ ਇਸ ਸਮੱਗਰੀ ਰਾਹੀਂ ਇਕ ਦੂਜੈਲੀ ਪ੍ਰਕਿਰਤੀ ਸਿਰਜਦੇ ਹਾਂ। ਉਦਾਹਰਣ ਲਈ ਅਸੀਂ 'ਮਿੱਟੀ' ਦੀ ਸਹਾਇਤਾ ਨਾਲ ਮਿੱਟੀ ਦਾ ਘੋੜਾ ਸਿਰਜਦੇ ਹਾਂ, ਮਿੱਟੀ ਦਾ ਘੋੜਾ ਨਾ ਕੇਵਲ ਮਿੱਟੀ ਹੈ ਅਤੇ ਨਾ ਕੇਵਲ ਘੋੜਾ। ਉਹ ਮਿੱਟੀ ਅਤੇ ਘੋੜਾ ਦੋਹਾਂ ਦੇ ਮੁਕਾਬਲੇ ਵਧੇਰੇ ਜਟਿਲ ਹੈ। ਇਸੇ ਤਰ੍ਹਾਂ ਸਮਾਜ ਨੂੰ ਚਿੱਤਰ ਰੂਪ ਵਿਚ ਪੇਸ਼ ਕਰਨ ਵਾਲਾ ਸਾਹਿਤ, ਨਾ ਕੇਵਲ ਸਾਹਿਤ ਹੈ ਨਾ ਕੇਵਲ ਸਮਾਜ। ਉਹ ਸਮਾਜ, ਭਾਸ਼ਾ ਅਤੇ ਚਿੱਤਰ ਦਾ ਜਟਿਲ ਰੂਪ ਹੈ।[21]

*(ਸ) ਸਾਹਿਤ ਵਿਚ ਪ੍ਰੇਰਣਾ ਦੇ ਮੂਲ ਸਿਧਾਂਤ*

ਹਰ ਵਿਚਾਰ ਸਾਹਿਤ ਨਹੀਂ, ਪਰ ਸਾਹਿਤ ਰਚਨਾ ਕਿਸੇ ਵਿਚਾਰ ਦੀ ਧਾਰਨੀ ਜ਼ਰੂਰ ਹੁੰਦੀ ਹੈ। ਜਦੋਂ ਕੋਈ ਵਿਚਾਰ ਬੌਧਿਕ ਪੁਸ਼ਟੀ ਦੇ ਪੜਾਅ ਪਾਰ ਕਰਕੇ, ਸਿਧਾਂਤਕ ਰੂਪ ਧਾਰ ਲੈਂਦਾ ਹੈ ਤਾਂ ਉਹ 'ਵਾਦ' ਦਾ ਨਾ ਧਾਰ ਲੈਂਦਾ ਹੈ, ਜਿਵੇਂ ਅਦ੍ਵੈਤਵਾਦ, ਮਾਇਆਵਾਦ, ਸ਼ੂੰਨਵਾਦ, ਯਥਾਰਥਵਾਦ ਆਦਿ। ਦਰਅਸਲ ਵਾਦ ਦਰਸ਼ਨ ਦੀ ਚੀਜ਼ ਹੈ ਪਰੰਤੂ ਹੁਣ ਇਹ ਦਾਰਸ਼ਨਿਕ ਸੀਮਾਂ ਲੰਘਕੇ ਧਰਮ, ਰਾਜਨੀਤੀ ਤੇ ਸਾਹਿਤ ਆਦਿ ਦੇ ਖੇਤਰ ਵਿਚ ਵੀ ਪਰਵੇਸ਼ ਕਰ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵਾਦ ਸ਼ਬਦ ਦੇ ਅਰਥ ਚਰਚਾ, ਬਹਿਸ, ਤਰਕ ਅਤੇ ਕਿਸੇ ਦਰਸ਼ਨ (ਸ਼ਾਸਤਰ) ਦਾ ਨਿਸਚੈ ਕੀਤਾ ਸਿਧਾਂਤ, ਜਿਵੇਂ ਪਰਿਣਾਮਵਾਦ, ਅਦ੍ਵੈਤਵਾਦ ਆਦਿ, ਕੀਤੇ ਹਨ।[22] ਸਾਹਿਤ ਦੇ ਵਾਦ ਦੋ ਤਰ੍ਹਾਂ ਦੇ ਹਨ, ਇਕ ਉਹ ਜੋ ਕਾਵਿ-ਰੀਤੀ ਜਾਂ ਕਾਵਿ-ਸ਼ੈਲੀ ਨਾਲ ਸੰਬੰਧ ਰੱਖਦੇ ਹਨ, ਜਿਵੇਂ ਛਾਇਆਵਾਦ, ਪ੍ਰਤੀਕਵਾਦ, ਰੋਮਾਂਸਵਾਦ, ਪ੍ਰਭਾਵਵਾਦ ਆਦਿ। ਦੂਜੀ ਕਿਸਮ ਦੇ ਵਾਦ ਉਹ ਹਨ, ਜਿਨ੍ਹਾਂ ਦਾ ਵਿਸ਼ੇ ਨਾਲ ਸੰਬੰਧ ਹੈ ਜਿਵੇਂ ਅਧਿਆਤਮਵਾਦ, ਸਮਾਜਵਾਦ, ਪ੍ਰਗਤੀਵਾਦ ਆਦਿ।

ਹਿੰਦੁਸਤਾਨ ਦੇ ਸਾਹਿਤਾ-ਚਾਰੀਆਂ ਨੇ, ਨਾਟਯ-ਸ਼ਾਸਤ੍ਰ ਦੇ ਕਰਤਾ ਭਰਤ ਮੁਨੀ (ਤੀਜੀ ਸਦੀ) ਤੋਂ ਲੈ ਕੇ ਸਾਹਿਤ ਦਰਪਣ ਦੇ ਕਰਤਾ ਵਿਸ਼ਵਨਾਥ (ਚੌਧਵੀਂ ਸਦੀ) ਤੱਕ, ਕਾਵਿ ਸ਼ਾਸਤਰ ਬਾਰੇ ਲੰਮੇ ਵਾਦ ਵਿਵਾਦਾਂ ਬਾਅਦ ਬੜੇ ਦ੍ਰਿੜ ਸਿੱਟੇ ਕੱਢੇ ਸਨ। ਹੁਣ ਸਾਹਿਤ ਵਿਚ ਵਾਦਾਂ ਦੀ ਗਿਣਤੀ ਬਹੁਤ ਵੱਡੀ ਹੁੰਦੀ ਜਾ ਰਹੀ ਹੈ। ਇਨ੍ਹਾਂ ਵਾਦਾਂ ਨੂੰ ਆਧਾਰ ਬਣਾਕੇ ਸਾਹਿਤ ਦੀ ਪਛਾਣ ਲਈ ਆਲੋਚਨਾਂ ਦੀਆਂ ਬਹੁਤ ਸਾਰੀਆਂ ਅਲੋਚਨਾਂ ਪ੍ਰਣਾਲੀਆਂ ਹੋਂਦ ਵਿਚ ਆ ਚੁੱਕੀਆਂ ਹਨ, ਜਿਨ੍ਹਾਂ ਵਿਚੋਂ ਕਈ ਵਿਸ਼ਵ ਪੱਧਰ ਤੇ ਬਹੁਤ ਪ੍ਰਚੱਲਿਤ ਹੋ ਕੇ ਹੁਣ ਆਪਣੀਆਂ ਸਭਾਵਨਾਵਾਂ ਹੰਢਾ ਚੁੱਕੀਆਂ ਹਨ।

*(ਹ) ਮਨੁੱਖ ਦੀਆਂ ਸੁਭਾਵਿਕ ਪ੍ਰਵਿਰਤੀਆਂ ਦਾ ਸਾਹਿਤ ਨਾਲ ਸੰਬੰਧ*

ਸਾਹਿਤ ਦਾ ਸੰਬੰਧ ਮਨੁੱਖੀ ਜਜ਼ਬਿਆਂ, ਜੀਵਨ ਦੀ ਵਿਆਖਿਆ ਅਤੇ ਮਨੁੱਖ ਨੂੰ ਆਨੰਦ ਦੇਣ ਨਾਲ ਹੈ। ਜਿਵੇਂ ਆਤਮਾ ਦੀ ਮੁਕਤ ਅਵਸਥਾ ਨੂੰ ਗਿਆਨ ਦਸ਼ਾ

ਕਹਿੰਦੇ ਹਨ, ਇਸੇ ਤਰਾਂ ਹਿਰਦੇ ਦੀ ਮੁਕਤ ਅਵਸਥਾ ਨੂੰ ਰਸ ਦਸ਼ਾ ਕਿਹਾ ਜਾਂਦਾ ਹੈ। ਹਿਦੁੰਸਤਾਨ ਦੇ ਸਾਹਿਤਾਚਾਰੀਆ ਭਰਤਮੁਨੀ, ਕਰਤਾ ਨਾਟਯ ਸ਼ਾਸਤ੍ਰ (ਤੀਜੀ ਸਦੀ) ਤੋਂ ਲੈ ਕੇ ਵਿਸ਼ਵਨਾਥ, ਕਰਤਾ ਸਾਹਿਤਯ ਦਰਪਣ (ਚੌਧਵੀਂ ਸਦੀ) ਤੱਕ ਬਹੁਤੇ ਰਸਵਾਦ ਦੇ ਹਾਮੀ ਰਹੇ ਹਨ। ਕਵਿਤਾ ਵਿਚ ਰਸ ਦਾ ਬਹੁਤ ਉਚੱਾ ਸਥਾਨ ਹੈ। 'ਸਾਹਿਤ ਦਰਪਣ' ਦੇ ਕਰਤਾ ਨੇ ਲਿਖਿਆ ਹੈ ਕਿ ਰਸਾਤਮਕ ਵਾਕ ਹੀ ਕਾਵਿ ਦਾ ਦਰਜਾ ਰੱਖਦੇ ਹਨ।[23] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਰਸ' ਕਾਵਯ ਅਨੁਸਾਰ ਮਨ ਵਿਚ ਉਤਪੰਨ ਹੋਣ ਵਾਲਾ ਉਹ ਭਾਵ ਹੈ ਜੋ ਕਾਵਯ ਪੜਨ, ਸੁਣਨ ਅਥਵਾ ਨਾਟਕ ਆਦਿ ਦੇਖਣ ਤੋਂ ਉਤਪੰਨ ਹੁੰਦਾ ਹੈ।[24] ਪ੍ਰਮੁੱਖ ਰਸਾਂ ਦੀ ਗਿਣਤੀ ਨੌਂ ਮੰਨੀ ਗਈ ਹੈ। ਹਰ ਰਸ ਦੇ ਮੂਲ ਵਿਚ ਇਕ ਬੁਨਿਆਦੀ ਜਜ਼ਬਾ ਕੰਮ ਕਰਦਾ ਹੈ ਜਿਸਨੂੰ ਪ੍ਰਾਚੀਨ ਸਾਹਿਤਕ ਭਾਸ਼ਾ ਵਿਚ 'ਸਥਾਈ ਭਾਵ' ਆਖਿਆ ਗਿਆ ਹੈ। ਹਰ ਰਸ ਨਾਲ ਇਕ ਸਥਾਈ ਭਾਵ ਜੁੜਿਆ ਹੁੰਦਾ ਹੈ। ਪ੍ਰੋ. ਪਿਆਰਾ ਸਿੰਘ ਅਨੁਸਾਰ, "ਕਾਵਿ ਵਿਚ ਸਥਾਈ ਭਾਵਾਂ ਨੂੰ ਪੈਦਾ ਕਰਨ ਵਾਲੇ ਭਾਵਾਂ ਨੂੰ 'ਵਿਭਾਵ' ਵੀ ਆਖਿਆ ਜਾਂਦਾ ਹੈ। ਇਨ੍ਹਾਂ ਦੀਆਂ ਅੱਗੇ ਦੋ ਕਿਸਮਾਂ ਹੁੰਦੀਆਂ ਹਨ (1) ਅਲੰਬਨ ਭਾਵ (2) ਉਦੀਪਤ ਭਾਵ। ਸ਼ਿੰਗਾਰ ਰਸ ਵਿਚ ਨਾਇਕ ਅਤੇ ਨਾਇਕਾ ਅਲੰਬਨ ਹੁੰਦੀ ਅਤੇ ਉਦੀਪਤ ਪ੍ਰੇਮ ਅਥਵਾ ਪ੍ਰੀਤ ਦਾ ਜਜ਼ਬਾ ਹੁੰਦਾ ਹੈ, ਇਹ ਭਾਵਾਂ ਨੂੰ ਤੀਬਰ ਕਰਦਾ ਹੈ।"[25] ਰਸ ਦੇ ਪ੍ਰਸੰਗ ਵਿਚ ਇਕ ਹੋਰ ਸ਼ਬਦ ਅਨੁਭਾਵ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਸਰੀਰ ਜਾਂ ਚਿਹਰੇ ਦੇ ਉਪਰ ਜਾਂ ਅੰਦਰ ਪ੍ਰਗਟ ਹੋਣ ਵਾਲੇ ਭਾਵਾਂ ਨੂੰ ਸਾਕਾਰ ਕਰਦਾ ਹੈ। ਭਾਈ ਕਾਨ੍ਹ ਸਿੰਘ ਨੇ ਨੌ ਰਸਾਂ ਨਾਲ ਮਾਨਸਿਕ ਭਾਵਾਂ ਦਾ ਸੰਬੰਧ ਇਸ ਪ੍ਰਕਾਰ ਦੱਸਿਆ ਹੈ :

| "ਰਸ | ਸਥਾਈ ਭਾਵ |
|---|---|
| 1. ਸ਼ਿੰਗਾਰ | ਰਤਿ (ਪ੍ਰੀਤਿ) |
| 2. ਹਾਸਯ | ਹਾਸ (ਖੁਸ਼ੀ) |
| 3. ਕਰੁਣਾ | ਸ਼ੋਕ (ਗਮ) |
| 4. ਰੌਦ੍ਰ | ਕ੍ਰੋਧ |

5. ਵੀਰ ਉਤਸ਼ਾਹ

6. ਭਯਾਨਕ ਭਯ (ਡਰ)

7. ਬੀਭਤਸ ਨਿੰਦਾ (ਗਿਲਾਨੀ)

8. ਅਦਭੁਤ ਆਸ਼ਚਰਯ (ਵਿਸਮਯ)

9. ਸਾਂਤ ਨਿਰਵੇਦ (ਵੈਰਾਗਯ)"[26]

ਜਦੋਂ ਅਸੀਂ ਵਰਤਮਾਨ ਮਨੋਵਿਗਿਆਨਕਾਂ ਵਲੋਂ ਕੀਤੀ ਗਈ ਸ਼ਿਰੋਮਣੀ ਭਾਵਾਂ ਦੀ ਵੰਡ ਦੀ ਜਾਂਚ ਪੜਤਾਲ ਕਰਦੇ ਹਾਂ ਤਾਂ ਉਹ ਭਾਈ ਸਾਹਿਬ ਵਲੋਂ ਦੱਸੇ ਨੌ ਰਸਾਂ ਨਾਲ ਸੰਬੰਧਿਤ ਸਥਾਈ ਭਾਵਾਂ ਨਾਲ ਕਾਫੀ ਮਿਲਦੇ ਹਨ। ਪ੍ਰਸਿੱਧ ਮਨੋਵਿਗਿਆਨੀ ਵਿਲੀਅਮ ਮੈਕਡਯੂਗਲ ਮਨੁੱਖ ਦੀਆਂ 12 ਸੁਭਾਵਿਕ ਪ੍ਰਵਿਰਤੀਆਂ (instincts) ਗਿਣਦਾ ਹੈ, ਜੋ ਇਸ ਪ੍ਰਕਾਰ ਹਨ:

"ਪ੍ਰੇਮ, ਕਾਮ (ਜਿਨਸੀ ਖਿੱਚ), ਡਰ, ਕ੍ਰੋਧ, ਘਿਰਣਾ, ਪੁਕਾਰ (ਮੰਗ), ਇਕੱਠੇ ਰਹਿਣ ਦਾ ਭਾਵ, ਲੱਜਾ (ਸੰਕੋਚ), ਮਾਲਕੀ ਦੀ ਲਾਲਸਾ, ਪਾਸਾਰ-ਇੱਛਾ, ਜਾਣਨ ਦੀ ਇੱਛਾ, ਹੱਸਣਾ ਆਦਿ।"[27] ਇਹ ਪ੍ਰਵਿਰਤੀਆਂ ਸਥਾਈ ਭਾਵਾਂ ਨਾਲ ਸੌਖੀਆਂ ਹੀ ਮੇਲੀਆਂ ਜਾ ਸਕਦੀਆਂ ਹਨ। ਇਸ ਤਰ੍ਹਾਂ ਸਥਾਈ ਭਾਵ ਇਕ ਪ੍ਰਕਾਰ ਦੇ ਕੇਂਦਰੀ ਜਜ਼ਬੇ ਹਨ, ਜੋ ਕਵੀ ਦੀ ਕਲਾ 'ਕਵਿਤਾ' ਵਿਚ ਰਸ ਹੋ ਨਿਬੜਦੇ ਹਨ। ਪੁਰਾਣਾ ਜ਼ਮਾਨਾ ਭਾਵ ਪ੍ਰਧਾਨ ਸੀ। ਪਦਾਰਥਕ ਤੋਟਾ ਨਾ ਹੋਣ ਕਾਰਣ ਮਨੁੱਖ ਨਿਸ਼ਚਿੰਤ ਹੋ ਕੁਦਰਤ ਅਤੇ ਆਪਣੇ ਅੰਦਰ ਦਾ ਰਸ ਲੈਂਦਾ ਭਾਵਾਂ ਦੇ ਖੰਭਾਂ ਤੇ ਉਡਾਰੀਆਂ ਲਾਉਂਦਾ ਫਿਰਦਾ ਸੀ। ਇਸੇ ਭਾਵ-ਮਈ ਜੀਵਨ ਨੇ ਕਾਵਿ-ਮਈ ਸਾਹਿਤ ਨੂੰ ਜਨਮ ਦਿੱਤਾ ਅਤੇ ਕਵਿਤਾ ਉਸ ਯੁੱਗ ਦੀ ਪ੍ਰਧਾਨ ਕਲਾ ਬਣੀ। ਪੰਜਾਬੀ ਕਵਿਤਾ ਵਿਚ ਹਰ ਪ੍ਰਕਾਰ ਦੇ ਰਸ ਪ੍ਰਸਤੁੱਤ ਹਨ। ਭਾਵੇਂ ਪੰਜਾਬੀ ਕਵੀਆਂ ਦੀ ਕਵਿਤਾ ਵਿਚ ਵੀਰ ਰਸ ਦੀ ਪ੍ਰਧਾਨਤਾ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਮਿਲਦੀ ਹੈ ਤਦ ਵੀ ਬਾਕੀ ਸਾਰੇ ਰਸਾਂ ਦੀ ਵਰਤੋਂ ਪੰਜਾਬੀ ਕਵਿਤਾ ਵਿਚ ਸੁਯੋਗ ਰੂਪ ਵਿਚ ਹੋਈ ਹੈ।

*(ਕ) ਸਾਹਿਤ ਦੇ ਰੂਪ*

ਸਾਹਿਤ ਜਾਂ ਕਾਵਿ ਦੇ ਵਿਸ਼ਾਲ ਅਰਥਾਂ ਨੂੰ ਸਮਝਣ ਤੋਂ ਬਾਅਦ ਸਾਹਿਤ ਦੇ ਰੂਪਾਂ ਬਾਰੇ ਵਿਚਾਰ ਕਰ ਲੈਣਾ ਸੌਖਾ ਹੋ ਗਿਆ ਹੈ। ਸਾਹਿਤ ਦਾ ਕੇਂਦਰ ਸਾਹਿਤਕਾਰ ਦਾ ਅਨੁਭਵ ਹੁੰਦਾ ਹੈ। ਜੀਵਨ ਜਾਂ ਪ੍ਰਕਿਰਤੀ ਦੀ ਕੋਈ ਝਾਕੀ ਜਦੋਂ ਸਾਹਿਤਕਾਰ ਦੇ ਹਿਰਦੇ ਵਿਚ ਆਨੰਦਮਈ ਭਾਵਾਂ ਦਾ ਹੜ੍ਹ ਪੈਦਾ ਕਰ ਦਿੰਦੀ ਹੈ ਤਾਂ ਉਹ ਆਪਣੇ ਅੰਦਰਲੇ ਇਸ ਆਨੰਦ ਨੂੰ ਸ਼ਬਦਾਂ ਰਾਹੀਂ ਪ੍ਰਗਟ ਕਰਕੇ ਦੂਜਿਆਂ ਵਿਚ ਵੰਡਣਾ ਚਾਹੁੰਦਾ ਹੈ। ਸਾਹਿਤ ਦਾ ਅਨੁਭਵ ਅਦਭੁਤ ਅਤੇ ਅੱਡ ਅੱਡ ਪ੍ਰਕਾਰ ਦਾ ਹੁੰਦਾ ਹੈ। ਕਈ ਅਨੁਭਵ ਜਾਂ ਤਜਰਬੇ ਅਜਿਹੇ ਹਨ, ਜਿਹੜੇ ਸਾਡੇ ਦਿਲੀ ਭਾਵਾਂ, ਜਜ਼ਬਿਆਂ ਤੇ ਵੇਗਾਂ ਨਾਲ ਸੰਬੰਧ ਰੱਖਦੇ ਹਨ ਅਤੇ ਕਈ ਬੁੱਧੀ ਨਾਲ।

ਨਿਆਇ-ਵਿਦਿਆ (logic) ਵਿਚ ਮਨੁੱਖ ਦੀ ਉਪਮਾ ਇਕ ਸਿਆਣਾ ਪਸ਼ੂ (man is a rational animal) ਕਰਕੇ ਕੀਤੀ ਜਾਂਦੀ ਹੈ। ਇਸ ਉਪਮਾ ਤੋਂ ਹੀ ਸਾਨੂੰ ਮਨੁੱਖ ਵਿਚ ਪ੍ਰਵੇਸ਼ ਕੀਤੀਆਂ ਦੋ ਰੁਚੀਆਂ ਭਾਵਕਤਾ (sentimentalism) ਅਤੇ ਬੌਧਿਕਤਾ (intellect) ਦਾ ਗਿਆਨ ਹੁੰਦਾ ਹੈ।[28] ਇਕ ਮਨੁੱਖ ਵਿਚ ਭਾਵਾਂ ਅਤੇ ਬੁੱਧੀ ਦੀ ਸਮਤਾ ਵੀ ਹੋ ਸਕਦੀ ਹੈ, ਅਜੋੜਤਾ ਵੀ। ਕਿਸੇ ਮਨੁੱਖ ਵਿਚ ਭਾਵ ਤੇ ਕਿਸੇ ਵਿਚ ਬੁੱਧੀ ਪ੍ਰਧਾਨ ਹੁੰਦੀ ਹੈ। ਆਮ ਤੌਰ ਤੇ ਕਵੀਆਂ ਵਿਚ 'ਭਾਵ' ਅਤੇ ਫ਼ਿਲਾਸਫ਼ਰਾਂ ਵਿਚ 'ਬੁੱਧੀ' ਵਧੇਰੇ ਪ੍ਰਧਾਨ ਹੁੰਦੀ ਹੈ। ਇਸ ਤਰਾਂ ਸਾਹਿਤ ਵਿਚ ਪ੍ਰੇਰਣਾ ਦੇ ਦੋ ਮੂਲ ਸਰੋਤ ਹਨ :

(ੳ) ਹਿਰਦਾ

(ਅ) ਬੁੱਧੀ

ਉਨ੍ਹੀਵੀਂ ਸਦੀ ਦੇ ਅੰਗਰੇਜ਼ੀ ਦੇ ਨਿਬੰਧਕਾਰ ਤੇ ਆਲੋਚਕ ਡੀ ਕੁਇਨਸੀ ਦੇ ਕਥਨ ਅਨੁਸਾਰ ''ਸਾਹਿਤ ਦੋ ਪ੍ਰਕਾਰ ਦਾ ਹੈ, ਗਿਆਨਮਈ ਤੇ ਸ਼ਕਤੀਮਈ। ਪਹਿਲਾ ਨਵੇਂ ਵਿਚਾਰ ਪ੍ਰਬੰਧ ਦਿੰਦਾ ਹੈ ਤੇ ਦੂਜੇ ਵਿਚ ਭਾਵਾਂ ਨੂੰ ਹਲੂਣਾ ਦੇਣ ਦੀ ਸ਼ਕਤੀ ਹੁੰਦੀ ਹੈ। ਇਸਨੂੰ ਸੂਚਨਾਤਮਕ ਅਤੇ ਪ੍ਰੇਰਨਾਤਮਕ ਸਾਹਿਤ ਵਿਚ ਵੰਡ ਕੇ ਵੇਖਿਆ ਜਾ ਸਕਦਾ ਹੈ।''[29] ਇਸ ਤਰ੍ਹਾਂ ਗਿਆਨਮਈ ਅਤੇ ਸ਼ਕਤੀਮਈ,

ਸਾਹਿਤਕਾਰ ਦੇ ਮਨ ਵਿਚ ਚਲਦੇ ਵੱਖ ਵੱਖ ਵਰਤਾਰਿਆਂ ਕਾਰਣ ਸਾਹਿਤ ਦੇ ਭਿੰਨ-ਭਿੰਨ ਰੂਪ ਹੋਂਦ ਵਿਚ ਆਉਂਦੇ ਹਨ। ਸਾਹਿਤਕਾਰ ਆਪਣੇ ਅਨੁਭਵ ਨੂੰ ਸੁੰਦਰ ਸ਼ਬਦ ਰਚਨਾ ਦੁਆਰਾ ਅਲੱਗ ਅਲੱਗ ਰੂਪਾਂ ਵਿਚ ਮੂਰਤੀਮਾਨ ਕਰਦਾ ਹੈ। ਸਵੀਕ੍ਰਿਤ ਵਿਵਰਣ ਨੂੰ ਆਪਣੇ ਭਾਵਾਂ ਅਨੁਸਾਰ ਸੰਵਾਰਦਾ ਤੇ ਸ਼ਿੰਗਾਰਦਾ ਹੈ ਤੇ ਉਨ੍ਹਾਂ ਵਿਚ ਕ੍ਰਮ ਪੈਦਾ ਕਰਕੇ ਸਮੁੱਚਾ ਪ੍ਰਭਾਵ ਤੱਕਕੇ ਰੂਪ ਕੱਢਦਾ ਹੈ।

ਮਨੁੱਖ ਦੇ ਆਪੇ ਅਨੁਸਾਰ ਸਾਹਿਤ ਦੇ ਦੋ ਵਿਸ਼ੇਸ਼ ਰੂਪ ਉਘੜਕੇ ਸਾਮ੍ਹਣੇ ਆਏ। ਇਕ ਉਹ ਰੂਪ ਜਿਸਦਾ ਵਧੇਰੇ ਸੰਬੰਧ ਭਾਵਾਂ ਨਾਲ ਹੈ, 'ਕਵਿਤਾ' ਅਤੇ ਦੂਜਾ ਉਹ ਰੂਪ ਜਿਸਦਾ ਵਧੇਰੇ ਸੰਬੰਧ ਬੁੱਧੀ ਨਾਲ ਹੈ 'ਵਾਰਤਕ'। ਕਈ ਘਟਨਾਵਾਂ ਨੂੰ ਸਾਕਾਰ ਰੂਪ ਵਿਚ ਪੇਸ਼ ਕਰਨ ਅਤੇ ਕਈ ਘਟਨਾਵਾਂ ਨੂੰ ਸਿਰਫ ਵਰਨਣ ਕਰਨ ਦੀ ਲੋੜ ਨੇ ਨਾਟਕ ਤੇ ਨਾਵਲ ਨੂੰ ਜਨਮ ਦਿੱਤਾ। ਪ੍ਰਾਚੀਨ ਅਰਥਾਂ ਵਿਚ 'ਕਾਵਿ' ਸਾਹਿਤ ਦਾ ਸਮਾਨਰਥਕ ਸ਼ਬਦ ਸੀ। ਕਾਵਿ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ - ਦ੍ਰਿਸ਼ ਕਾਵਿ ਅਤੇ ਸ੍ਰਵ ਕਾਵਿ। ਦ੍ਰਿਸ਼ ਕਾਵਿ ਦਾ ਸੰਬੰਧ ਦ੍ਰਿਸ਼ਟੀ ਨਾਲ ਦੇਖਣ ਨਾਲ ਹੈ ਜਿਵੇਂ ਨਾਟਕ ਆਦਿ। ਸ੍ਰਵ-ਕਾਵਿ ਦਾ ਸੰਬੰਧ ਸੁਣਨ, ਸ੍ਰਵਣ ਇੰਦ੍ਰੀ ਨਾਲ ਹੈ। ਸ੍ਰਵ-ਕਾਵਿ ਦੇ ਅੱਗੇ ਚਲਕੇ ਤਿੰਨ ਭੇਦ, ਪਦ, ਗਦ ਅਤੇ ਮਿਸ਼੍ਰਤ ਮੰਨੇ ਜਾਂਦੇ ਹਨ।

ਕਾਨ੍ਹ ਸਿੰਘ ਨਾਭਾ ਅਨੁਸਾਰ ''ਵਿਦਵਾਨਾਂ ਨੇ 'ਕਾਵਯ', ਦੇ ਦੋ ਭੇਦ ਮੰਨੇ ਹਨ, ਗਦਯ ਤੇ ਪਦਯ ਅਰਥਾਤ ਵਾਰਤਕ ਤੇ ਛੰਦ, ਅਥਵਾ ਨਸ਼ਰ ਅਤੇ ਨਜ਼ਮ - - - ਗਦਯ ਅਤੇ ਪਦਯ ਦੇ ਗੁਣੀਆਂ ਨੇ ਦੋ ਹੋਰ ਭੇਦ ਥਾਪੇ ਹਨ, ਸ੍ਰਵਯ ਅਤੇ ਦ੍ਰਿਸ਼ਯ। ਜੋ ਸੁਣਨ ਤੋਂ ਆਨੰਦਦਾਇਕ ਹੋਵੇ ਉਹ ਸ੍ਰਵਯ ਅਰ ਜੋ ਦੇਖਣ ਤੋਂ ਅਨੰਦਾਇਕ ਹੋਵੇ ਉਹ ਦ੍ਰਿਸ਼ਯ, ਜੈਸੇ ਨਾਟਕ ਆਦਿ।''[30]

ਆਚਾਰੀਆ ਭਾਮਹ ਨੇ 'ਗਦਯ' ਨੂੰ, ਸੁਭਾਵਿਕ, ਨਿਰਛੰਦ ਸੁਣਨ ਨਾਲ ਸੰਬੰਧਿਤ ਸ਼ਬਦਾਂ ਤੇ ਅਰਥਾਂ ਵਾਲੇ ਪਦ ਦੀ ਵਰਤੋਂ ਕਿਹਾ ਹੈ।[31] ਆਚਾਰੀਆ ਵਿਸ਼ਵਨਾਥ ਨੇ 'ਸਾਹਿਤਯ ਦਰਪਣ' ਵਿਚ ਮੁਕਤਕ, ਵ੍ਰਿਤ ਦੀ ਗੰਧ ਰੱਖਣ ਵਾਲੀ, ਲੰਮੇ ਸਮਾਸਾਂ ਵਾਲੀ ਆਦਿ ਭੇਦ ਕਰਕੇ, ਵ੍ਰਿਤ ਅਤੇ ਬੰਧ ਤੋਂ ਰਹਿਤ ਸਮੱਗਰੀ ਨੂੰ

'ਗਦ' ਕਿਹਾ ਹੈ।[32] ਪੰਜਾਬੀ ਵਿਚ 'ਗਦ' ਲਈ ਹੁਣ 'ਵਾਰਤਕ' ਸ਼ਬਦ ਵਰਤਿਆ ਜਾਂਦਾ ਹੈ। ਭਾਰਤੀ ਸਾਹਿਤ ਸ਼ਾਸਤਰੀਆਂ ਅਨੁਸਾਰ 'ਵਾਰਤਿਕ' ਸੰਸਕ੍ਰਿਤ ਦੀ ਵ੍ਰਿਤਿ ਧਾਤੂ ਤੋਂ ਬਣਿਆ, ਜਿਸਦੇ ਅਰਥ ਟੀਕਾ ਦੇ ਹਨ, ਭਾਵ ਸੂਤ੍ਰਾਂ ਦੀ ਵਿਆਖਿਆ ਕਰਨ ਵਾਲਾ ਗ੍ਰੰਥ, ਇਸਨੂੰ ਗਦਯ-ਕਾਵਯ ਵੀ ਆਖਿਆ ਗਿਆ ਹੈ।[33]

ਡਾ. ਧਰਮਪਾਲ ਸਿੰਗਲ ਅਨੁਸਾਰ "ਵਾਰਤਕ ਸ਼ਬਦ ਲਈ ਲਾਤੀਨੀ ਜ਼ਬਾਨ ਵਿਚ ਪ੍ਰੋਜ਼ਾ (prosa) ਜਾਂ ਪ੍ਰੋਰਸਾ (prorsa) ਦੀ ਵਰਤੋਂ ਕੀਤੀ ਗਈ ਹੈ। ਅੰਗਰੇ-ਜ਼ੀ ਵਿਚ ਪ੍ਰੋਜ਼ ਸ਼ਬਦ ਦੀ ਵਰਤੋਂ ਦਾ ਮੂਲ ਸੋਮਾ ਉਕਤ ਲਾਤੀਨੀ ਸ਼ਬਦ ਹੀ ਹੈ। ਲਾਤੀਨੀ ਜ਼ਬਾਨ ਵਾਲਿਆਂ ਨੇ ਇਸਦਾ ਅਰਥ 'ਸਿੱਧਾ ਸਾਦਾ ਕਥਨ' (straight forward speech) ਕੀਤਾ ਹੈ।[34] ਡਾ. ਜੀਤ ਸਿੰਘ ਸੀਤਲ ਅਨੁਸਾਰ ''ਅਰਬੀ ਫ਼ਾਰਸੀ ਵਿਚ ਵਾਰਤਕ ਨੂੰ 'ਨਸਰ' ਕਹਿੰਦੇ ਹਨ, ਜਿਸਦੇ ਅਰਥ ਹਨ, ਖਿਲੇਰਨਾ, ਬਿਖੇਰਨਾ, ਜਾਂ ਸਿਰ ਤੋਂ ਵਾਰਕੇ ਸੁੱਟਣਾ। ਇਸ ਤਰ੍ਹਾਂ ਖਿਲਰੇ ਜਾਂ ਨਿਛਾਵਰ ਕੀਤੇ ਬਚਨਾਂ ਤੇ ਬੋਲਾਂ ਨੂੰ 'ਨਸਰ' ਕਹਿੰਦੇ ਹਨ।''[35]

ਉਪਰੋਕਤ ਪਰਿਭਾਸ਼ਾਵਾਂ ਅਨੁਸਾਰ 'ਪ੍ਰੋਜ਼', ਵਾਰਤਕ ਜਾਂ 'ਨਸਰ' ਜਾਂ 'ਗਦ', ਮਨੁੱਖ ਦੇ ਉਹ ਵਿਕੋਲਿਤ੍ਰੇ ਤੇ ਖਿਲਰੇ ਬਿਖਰੇ ਸ਼ਬਦ ਹਨ ਜਿਨ੍ਹਾਂ ਨੂੰ ਛੰਦਾ ਬੰਧੀ ਦੀ ਆਵੱਸ਼ਕਤਾ ਨਾ ਹੋਵੇ ਤੇ ਜਿਹੜੇ ਸਿੱਧੇ, ਸਾਫ ਤੇ ਸੱਚੇ ਮਨੁੱਖੀ ਭਾਵਾਂ ਦੀ ਤਰਜਮਾਨੀ ਕਰਦੇ ਹੋਣ। ਇਹ ਸਾਹਿਤ ਦਾ ਇਕ ਉਤਮ ਰੂਪ ਤੇ ਹੁਨਰ ਹੈ। ਸਾਹਿਤ ਦੇ ਹਰ ਰੂਪ ਵਿਚ ਤਿੰਨ ਅੰਗ ਅਵੱਸ਼ ਮਿਲਦੇ ਹਨ - ਵਿਸ਼ਾ, ਪ੍ਰਗਟਾਅ ਢੰਗ (ਰੂਪ) ਅਤੇ ਉਦੇਸ਼। ਇਨ੍ਹਾਂ ਤਿੰਨਾਂ ਅੰਗਾਂ ਦੇ ਆਧਾਰ ਤੇ ਹੀ ਵਾਰਤਕ ਦੀ ਰੂਪ-ਵੰਡ ਹੁੰਦੀ ਹੈ। ਜੇਕਰ ਵਿਸ਼ਾ ਦਰਸ਼ਨ ਨਾਲ ਸੰਬੰਧਿਤ ਹੋਵੇ ਤਾਂ ਵਾਰਤਕ ਦਾਰਸ਼ਨਿਕ, ਜੇਕਰ ਸੰਬੰਧ ਇਤਿਹਾਸ ਨਾਲ ਹੋਵੇ ਤਾਂ ਇਤਿਹਾਸਕ ਅਖਵਾਉਂਦੀ ਹੈ। ਇਸੇ ਤਰ੍ਹਾਂ ਗਿਆਨਮਈ ਵਾਰਤਕ ਨੂੰ ਗਿਆਤਕਾਰੀ ਅਤੇ ਜੀਵਨ ਤੇ ਯਾਤਰਾ ਨਾਲ ਸੰਬੰਧਿਤ ਵਾਰਤਕ ਜੀਵਨੀ ਤੇ ਸਫ਼ਰਨਾਮਾ ਨਾਵਾਂ ਨਾਲ ਸੰਬੋਧਿਤ ਕੀਤੀ

ਜਾਂਦੀ ਹੈ।

ਡਾ. ਪਿਆਰ ਸਿੰਘ ਨੇ ਵਿਸ਼ੇ ਪੱਖੋਂ ਵਾਰਤਕ ਦੇ 11 ਭੇਦ ਕੀਤੇ ਹਨ, ਜੋ ਇਸ ਪ੍ਰਕਾਰ ਹਨ :

1. ਨਿਬੰਧ ਜਾਂ ਨਿਰੋਲ ਸਾਹਿਤਕ ਵਾਰਤਕ, 2. ਗਲਪ, 3. ਇਤਿਹਾਸ ਤੇ ਜੀਵਨੀ ਚਿਤ੍ਰਣ, 4. ਪੱਤਰਕਾਰੀ, 5. ਧਰਮ, ਦਰਸ਼ਨ ਤੇ ਸਮਾਜ ਸੁਧਾਰ, 6. ਟੀਕਾਕਾਰੀ, 7. ਉਲੱਥੇ, 8. ਕੋਸ਼ਕਾਰੀ, 9. ਸਕੂਲੀ ਪੁਸਤਕਾਂ ਆਦਿ, 10. ਖੋਜ (ਸਾਹਿਤਕ ਆਦਿ), 11. ਨਾਟਕ।[36]

ਡਾ. ਧਰਮਪਾਲ ਸਿੰਗਲ ਨੇ ਵਾਰਤਕ ਭੇਦਾਂ ਦੀ ਵੰਡ ਇਸ ਤਰ੍ਹਾਂ ਕੀਤੀ ਹੈ:

1. ਉਪਯੋਗੀ ਵਾਰਤਕ (ਨਿਬੰਧ, ਪ੍ਰਬੰਧ, ਸਮਾਲੋਚਨਾ ਅਤੇ ਵਿਆਖਿਆ)
2. ਲਲਿਤ ਵਾਰਤਕ (ਨਾਟਕ, ਉਪਨਿਆਸ, ਕਹਾਣੀ, ਰੇਖਾ-ਚਿਤਰ, ਰਿਪੋਰਤਾਜ਼, ਯਾਦਨਾਮੇ, ਸਫ਼ਰਨਾਮੇ, ਜੀਵਨੀ, ਸਵੈਜੀਵਨੀ ਆਦਿ)।[37]

ਦੁਨੀਆਂ ਦਾ ਸਾਰਾ ਪੁਰਾਣਾ ਸਾਹਿਤ ਲਗਭਗ 'ਪਦ' ਵਿਚ ਹੀ ਮਿਲਦਾ ਹੈ। ਸਾਹਿਤ ਦੇ ਦੋ ਵਿਸ਼ੇਸ਼ ਰੂਪਾਂ ਵਿਚੋਂ ਦੂਜਾ ਵਿਸ਼ੇਸ਼ ਰੂਪ 'ਪਦਯ' ਹੈ, ਜਿਸ ਦਾ ਜਿਆਦਾਤਰ ਸੰਬੰਧ ਭਾਵਾਂ ਨਾਲ ਹੈ। ਵਿਦਵਾਨਾਂ ਨੇ ਸਾਹਿਤ ਨੂੰ ਦੋ ਭਾਗਾਂ (ਦ੍ਰਿਸ਼ ਕਾਵਿ ਤੇ ਸ੍ਰਵ ਕਾਵਿ) ਵਿਚ ਵੰਡਕੇ 'ਪਦਯ' ਨੂੰ ਸ੍ਰਵਿ-ਕਾਵਿ ਮੰਨਿਆ ਹੈ। ਭਾਈ ਕਾਨ੍ਹ ਸਿੰਘ ਅਨੁਸਾਰ "ਪਦਯ ਉਹ ਕਾਵਯ ਹੈ ਜੋ ਛੰਦ ਦੇ ਨਿਯਮਾਂ ਅਨੁਸਾਰ ਹੋਵੇ, ਜਿਸ ਵਿਚ ਪਦ ਦਾ ਪ੍ਰਬੰਧ ਹੋਵੇ, ਨਜ਼ਮ ਆਦਿ।"[38]

ਗੁਰੁਛੰਦ-ਦਿਵਾਕਰ ਵਿਚ ਭਾਈ ਸਾਹਿਬ ਨੇ ਨਜ਼ਮ, poetry ਅਤੇ ਛੰਦ ਸ਼ਬਦ, 'ਪਦਯ' ਦੇ ਪਰਿਆਇਵਾਚੀ ਦੱਸੇ ਹਨ। ਉਨ੍ਹਾਂ ਅਨੁਸਾਰ, ਵਿਆਕਰਣ ਅਰੁ ਪਿੰਗਲ ਸ਼ਾਸਤਰ ਦੇ ਨਿਯਮਾਨੁਸਾਰ ਜੋ ਅਲੰਕਾਰ ਸਹਿਤ ਰਸਭਰੀ ਵਰਣ ਰਚਨਾ ਹੋਵੇ, ਉਸਦੀ ਕਾਵਯ ਸੰਗਯਾ ਹੈ।[39] ਜਿਸ ਕਾਵਯ ਵਿਚ ਮਾਤ੍ਰਾ, ਗਣ, ਅਕਸ਼ਰ, ਵਿਸ਼ਰਾਮ ਅਤੇ ਅਨੁਪ੍ਰਾਸ ਆਦਿ ਨਿਯਮਾਂ ਦੀ ਪਾਲਣਾ, ਪਾਬੰਦੀ ਹੋਵੇ, ਉਹ ਛੰਦ ਹੈ।[40] ਇਸ ਤਰ੍ਹਾਂ ਨਜ਼ਮ, poetry, ਛੰਦ ਅਤੇ 'ਪਦਯ' ਦਾ ਸੰਬੰਧ 'ਕਵਿਤਾ' ਨਾਲ

ਆ ਜੁੜਦਾ ਹੈ। 'ਅਨੇਕਾਰਥ ਕੋਸ਼' ਵਿਚ ਵੀ ਨਜ਼ਮ, ਪਦਯ, ਅਤੇ ਛੰਦ ਨੂੰ ਇਕੋ ਅਰਥਾਂ ਵਿਚ ਲਿਆ ਹੈ।[41] ''ਪੰਜਾਬੀ ਪਰਿਆਇ ਤੇ ਵਿਪਰਿਆਇ ਕੋਸ਼' ਵਿਚ ਨਜ਼ਮ ਦੇ ਪਰਿਆਇ ਕਾਵਿ, ਕਵਿਤਾ, ਸ਼ਾਇਰੀ, ਕਵੀਸ਼ਰੀ, ਛੰਦਾਬੰਦੀ ਆਦਿ ਸ਼ਬਦ ਮਿਲਦੇ ਹਨ।"[42]

ਇਸ ਤਰ੍ਹਾਂ ਸਾਹਿਤ ਦੇ ਦੋ ਵਿਸ਼ੇਸ਼ ਰੂਪ ਗਦਯ ਅਤੇ ਪਦਯ ਵਿਚੋਂ 'ਪਦਯ' ਦਾ ਸੰਬੰਧ ਕਵਿਤਾ ਨਾਲ ਹੈ। ਗਦ ਅਤੇ ਪਦ ਕਰਕੇ ਮਿਲਵੀਂ ਕਵਿਤਾ ਨੂੰ ਭਾਈ ਕਾਨ੍ਹ ਸਿੰਘ ਨੇ 'ਚੰਪੂ' ਕਿਹਾ ਹੈ।[43] ਕਵਿਤਾ ਦੀ ਪਰਿਭਾਸ਼ਾ ਵੱਖ ਵੱਖ ਵਿਦਵਾਨਾਂ ਨੇ ਆਪਣੇ ਆਪਣੇ ਢੰਗ ਨਾਲ ਕੀਤੀ ਹੈ। ਪ੍ਰਸਿੱਧ ਆਲੋਚਕ ਤੇ ਕਵੀ ਮੈਥਯੂ ਆਰਨਲਡ ਕਵਿਤਾ ਨੂੰ 'ਜੀਵਨ ਦੀ ਅਲੋਚਨਾ' ਕਹਿੰਦਾ ਹੈ।[44] ਕਾਰਲਾਈਲ ਦਾ ਕਥਨ ਹੈ ਕਿ ਕਵਿਤਾ ਕੇਵਲ ਜੀਵਨ ਦੀ ਆਲੋਚਨਾ ਨਹੀਂ ਹੁੰਦੀ, ਸਗੋਂ ਜੀਵਨ ਦਾ ਸੱਚ ਹੈ। ਕਵਿਤਾ ਮਨੁੱਖ ਦੀ ਉਹ ਉਚਤਮ ਭਾਲ ਹੈ ਜਿਹੜੀ ਉਸਨੂੰ ਰੂਹ ਦੀ ਖੁਸ਼ੀ ਦੀ ਹਕੂਮਤ ਤੱਕ ਪਹੁੰਚਣ ਦਾ ਸਾਧਨ ਬਣਦੀ ਹੈ।[45] ਇਕ ਹੋਰ ਆਲੋਚਕ ਹਡਸਨ ਇਸਨੂੰ Interpretation of life through imagination and emotion ਕਹਿੰਦਾ ਹੈ।[46] ਸ਼ੈਲੇ (Shelley) ਅਨੁਸਾਰ ਕਵਿਤਾ ਉਤਮ ਅਤੇ ਖੁਸ਼ ਮਨ ਦੇ ਉਤਮ ਪਲਾਂ ਦਾ ਰਿਕਾਰਡ ਹੁੰਦੀ ਹੈ।[47] ਪ੍ਰਸਿੱਧ ਪੱਛਮੀ ਕਵੀ ਵਰਡਜ਼ਵਰਥ (Wordsworth) ਅਨੁਸਾਰ ਕਵਿਤਾ ਸ਼ਕਤੀਸ਼ਾਲੀ ਭਾਵਾਂ ਦਾ ਆਪ ਮੁਹਾਰਾ ਪ੍ਰਵਾਹ ਹੈ।[48] ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿਚ ਕਵਿਤਾ 'ਪਿਆਰ ਵਿਚ ਮੋਏ ਬੰਦਿਆਂ ਦੇ ਬਚਨ ਹਨ।'[49]

ਉਪਰੋਕਤ ਸਭ ਪ੍ਰਕਾਰ ਦੀਆਂ ਪਰਿਭਾਸ਼ਾਵਾਂ ਤੋਂ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਕਵਿਤਾ ਸਾਡੇ ਜਜ਼ਬਿਆਂ ਵਿਚੋਂ ਜਨਮ ਲੈਂਦੀ ਹੈ। ਇਸਦਾ ਜਿਤਨਾ ਸੰਬੰਧ ਮਨੁੱਖੀ ਹਿਰਦੇ ਨਾਲ ਹੈ ਉਤਨਾ ਮਨੁੱਖੀ ਦਿਮਾਗ ਨਾਲ ਨਹੀਂ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਕਵਿਤਾ ਸੁਹਿਰਦ ਮਨੁੱਖੀ ਭਾਵਨਾਵਾਂ ਦਾ ਸੰਗੀਤਕ ਤੇ ਲੈਅ-ਬੱਧ ਪ੍ਰਗਟਾਅ ਹੈ ਜਿਸ ਵਿਚ ਕਲਪਨਾ ਦੀ ਸਹਾਇਤਾ ਨਾਲ ਆਨੰਦ ਅਤੇ

ਸਚਾਈ ਨੂੰ ਪ੍ਰਤੱਖ ਪੱਧਰ ਤੇ ਸਾਕਾਰ ਕੀਤਾ ਜਾਂਦਾ ਹੈ।

ਪਰਮਾਤਮਾ ਦੀ ਭਗਤੀ ਵਾਲੀ ਵਿਸਮਾਦਮਈ ਪਦ ਰਚਨਾ ਦਾ ਸੋਮਾ ਪਰਮ ਸੱਤ ਹੁੰਦਾ ਹੈ, ਇਸ ਲਈ ਉਹ ਬੜੀ ਮਹੱਤਵਪੂਰਣ ਤੇ ਆਮ ਕਵਿਤਾ ਨਾਲੋਂ ਵੱਖਰੀ ਹੁੰਦੀ ਹੈ। ਵੇਦਾਂ, ਉਪਨਿਸ਼ਦਾਂ ਦੇ ਰਚਨਹਾਰੇ ਰਿਸ਼ੀਆਂ ਅਤੇ ਸਤਿਗੁਰੂ, ਸੰਤਾਂ, ਭਗਤਾਂ ਅਤੇ ਉਨ੍ਹਾਂ ਦੀ ਬਾਣੀ ਦੀ ਆਮ ਕਵਿਤਾ ਅਤੇ ਕਵੀਆਂ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ। ਇਸੇ ਆਧਾਰ ਤੇ ਹੀ ਗੁਰੂ ਸਾਹਿਬਾਨ ਨੇ 'ਬਾਣੀ' ਨੂੰ 'ਧੁਰ ਕੀ ਬਾਣੀ'[50] ਅਤੇ 'ਸੱਚੀ ਬਾਣੀ'[51] ਦੱਸਿਆ ਹੈ ਅਤੇ ਹੋਰ ਆਮ ਕਵਿਤਾ ਨੂੰ 'ਕੱਚੀ ਬਾਣੀ' ਕਿਹਾ ਹੈ। ਸੱਚੀ ਬਾਣੀ ਜਾਂ 'ਧੁਰ ਕੀ ਬਾਣੀ' ਰੱਬੀ ਹੁਕਮ ਅਨੁਸਾਰ ਉਦੋਂ ਉਤਰਦੀ ਹੈ ਜਦੋਂ ਕਿਸੇ ਮਹਾਨ ਪੁਰਸ਼ ਦਾ ਮਨ ਪਰਮ ਸੱਤ (Ultimate reality) ਨਾਲ ਜੁੜਕੇ, ਪਰਮੇਸ਼ਰ ਦੀ ਅਭੇਦਤਾ ਦਾ ਅਹਿਸਾਸ ਕਰਦਾ ਹੈ। ਉਸ ਏਕਤਾ, ਅਭੇਦਤਾ ਤੇ ਮਿਲਬੇ ਦੀ ਹਾਲਤ ਵਿਚ ਜੋ ਸਚਾਈਆਂ ਤੇ ਪ੍ਰਕਾਸ਼ ਹੁੰਦਾ ਹੈ, ਉਹ ਮਨੁੱਖ ਦੇ ਕਿਸੀ ਹੋਰ ਯਤਨ ਨਾਲ ਨਹੀਂ ਹੁੰਦਾ। ਇਸੇ ਆਧਾਰ ਤੇ ਗੁਰਬਾਣੀ ਰੱਬੀ ਕ੍ਰਿਤ ਹੈ, ਧੁਰ ਕੀ ਬਾਣੀ ਹੈ। ਡਾ. ਦਰਸ਼ਨ ਸਿੰਘ ਵਲੋਂ ਆਪਣੇ ਇਕ ਲੇਖ 'ਨਾਨਕ ਬਾਣੀ ਦੀਆਂ ਸੰਚਾਰ ਜੁਗਤਾਂ' ਵਿਚ ਬਾਣੀ ਅਤੇ ਕਵਿਤਾ ਵਿਚਲੇ ਭੇਦ ਨੂੰ ਬੜੇ ਹੀ ਕਲਾਮਈ ਢੰਗ ਨਾਲ ਸਪਸ਼ਟ ਕੀਤਾ ਹੈ। ਉਨ੍ਹਾਂ ਅਨੁਸਾਰ ''ਸਭ ਤੋਂ ਮਹੱਤਵਪੂਰਨ ਸੰਚਾਰ ਜੁਗਤ, ਬਾਣੀ ਰਾਹੀਂ ਗੁਰੂ ਸਾਹਿਬਾਨ ਨੇ, ਇਕ ਐਸੀ ਵਿਉਂਤ ਸਿਰਜੀ ਹੈ ਜਿਸ ਨਾਲ ਕਾਦਰ ਅਤੇ ਉਸਦੀ ਕਿਰਤ ਵਿਚ ਇਕਸੁਰਤਾ ਲਿਆਂਦੀ ਜਾ ਸਕੇ — ਕਾਦਰ ਦੀ ਗੱਲ ਕਾਦਰ ਆਪ ਕ੍ਰਿਤ ਨਾਲ ਕਰ ਰਿਹਾ ਹੈ। ਇੰਞ ਰੱਬ ਅਤੇ ਮਨੁੱਖ ਇਕ ਦੂਜੇ ਦੇ ਸਨਮੁਖ ਹੋਕੇ ਇਕ ਦੂਜੇ ਦੇ ਅਨੁਸਾਰੀ ਬਣਨ ਲਈ ਇਕ ਦੂਜੇ ਨਾਲ ਵਾਰਤਾਲਾਪ ਕਰ ਰਹੇ ਹਨ। ਇਸੇ ਪ੍ਰਸੰਗ ਵਿਚ ਗੁਰੂ ਨਾਨਕ ਸਾਹਿਬ ਨੇ ਇਸ ਬਾਣੀ ਨੂੰ 'ਖਸਮ ਦੀ ਬਾਣੀ ਜਾਂ ਧੁਰ ਕੀ ਬਾਣੀ ਆਖਿਆ ਹੈ। ਅਜੋਕੇ ਵਿਦਵਾਨਾਂ ਵਲੋਂ ਬਾਣੀ ਅਤੇ ਕਵਿਤਾ ਵਿਚ ਭੇਦ ਕਰਨ ਲਈ ਜੋ ਵਾਦ-ਵਿਵਾਦ ਖੜਾ ਕੀਤਾ ਹੋਇਆ ਹੈ, ਉਹ ਸਿਰਫ

ਅਪ੍ਰਸੰਗਕ ਹੀ ਨਹੀਂ ਬਲਕਿ ਅਪ੍ਰਮਾਣਕ ਹੈ।''[52]

ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ ਕਿ ਜਿਸ ਤਰ੍ਹਾਂ ਮੈਨੂੰ ਪ੍ਰਭੂ ਵਲੋਂ ਬਾਣੀ ਆਉਂਦੀ ਹੈ, ਇਲਹਾਮ (revelation) ਹੁੰਦਾ ਹੈ, ਮੈਂ ਉਸੇ ਤਰ੍ਹਾਂ ਬਿਆਨ ਕਰ ਰਿਹਾ ਹਾਂ :

*ਜੈਸੀ ਮੈ ਆਵੈ ਖਸਮ ਕੀ ਬਾਣੀ,*
*ਤੈਸੜਾ ਕਰੀ ਗਿਆਨੁ ਵੇ ਲਾਲੋ।।*[53]

ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ ਕਿ ਉਹ ਉਹੀ ਕੁਝ ਉਚਾਰਦੇ ਹਨ ਜੋ ਪ੍ਰਭੂ ਉਨ੍ਹਾਂ ਨੂੰ ਕਹਿੰਦਾ ਹੈ, *''ਬੋਲਾਇਆ ਬੋਲੀ ਖਸਮ ਦਾ।''* [54] ਖਸਮ ਕੀ ਬਾਣੀ, ਖਸਮ ਦੀ ਬੋਲੀ ਤੋਂ ਭਾਵ, ਬਾਣੀ ਕਵੀ ਦੀ ਕਵਿਤਾ ਤੋਂ ਵੱਖਰੀ ਹੈ।

ਉਪਰੋਕਤ ਵਿਚਾਰ ਤੋਂ ਸਪਸ਼ਟ ਹੁੰਦਾ ਹੈ ਕਿ ਸਾਧਾਰਣ ਬਾਣੀ (ਕਾਵਯ) ਅਤੇ ਗੁਰਬਾਣੀ, ਛੰਦ ਸ਼ਾਸਤਰ ਅਨੁਸਾਰ ਭਾਵੇਂ ਸਮਾਨਤਾ ਰੱਖਦੀ ਹੋਵੇ, ਫਿਰ ਵੀ ਦੋਵਾਂ ਵਿਚ ਆਪਣੇ ਆਪਣੇ ਮੂਲ ਸੋਮਿਆਂ ਕਾਰਣ ਵੱਡਾ ਅੰਤਰ ਹੈ। ਸਾਧਾਰਣ ਬਾਣੀ ਜਾਂ ਕਾਵਯ ਉਚੇ ਆਤਮਕ ਮੰਡਲ ਵਿਚ ਬੈਠਕੇ ਨਹੀਂ ਲਿਖੀ ਹੁੰਦੀ। ਉਸ ਵਿਚ ਗਿਆਨ ਤਾਂ ਹੁੰਦਾ ਹੈ ਪਰ ਉਹ ਆਤਮਕ ਤਜਰਬਿਆਂ ਦਾ ਨਤੀਜਾ ਨਹੀਂ ਹੁੰਦੀ। ਦੁਨੀਆਂ ਦਾ ਲਗਭਗ ਸਾਰਾ ਪੁਰਾਣਾ ਸਾਹਿਤ ਕਵਿਤਾ ਵਿਚ ਹੀ ਮਿਲਦਾ ਹੈ। ਉਨ੍ਹੀਂ ਦਿਨੀਂ ਕਾਵਿ ਰਚਨਾ ਹੀ ਸਾਹਿਤ ਸੀ। ਪੁਰਾਣਾ ਜ਼ਮਾਨਾ ਭਾਵ ਪ੍ਰਧਾਨ ਸੀ। ਪਦਾਰਥਕ ਤੋਟਾ ਨਾ ਹੋਣ ਕਾਰਨ ਮਨੁੱਖ ਨਿਸ਼ਚਿੰਤ ਹੋ ਕੁਦਰਤ ਅਤੇ ਆਪਣੇ ਅੰਦਰ ਦਾ ਰਸ ਲੈਂਦਾ ਸੀ। ਜਿਉਂ ਜਿਉਂ ਜਨਸੰਖਿਆ ਵਧਣ ਨਾਲ ਜ਼ਿੰਦਗੀ ਗੁੰਝਲਦਾਰ ਤੇ ਬਿਖਮ ਹੁੰਦੀ ਗਈ, ਤਿਉਂ ਤਿਉਂ ਇਨ੍ਹਾਂ ਗੁੰਝਲਾਂ ਦੇ ਸੁਲਝਾਉਣ ਲਈ ਮਨੁੱਖੀ ਦਿਮਾਗ ਦਾ ਬਹੁ ਪੱਖੀ ਵਿਕਾਸ ਹੋਣ ਲੱਗਾ। ਵਿਚਾਰਾਂ ਦੇ ਨਿਖੇੜ ਅਤੇ ਨਿਖਰਵੀਂ ਸਪਸ਼ਟਤਾ ਦੀ ਲੋੜ ਕਾਰਣ ਕਵਿਤਾ ਦੇ ਵੱਖਰੇ ਵੱਖਰੇ ਵਿਸ਼ੇਸ਼ ਰੂਪ ਹੋਂਦ ਵਿਚ ਆਉਂਦੇ ਗਏ। ਸਲੋਕ, ਘੋੜੀਆਂ, ਸਿੱਠਣੀਆਂ, ਅਲਾਹਣੀ, ਵਾਰ, ਕਿੱਸਾ, ਗੀਤ, ਸੀਹਰਫ਼ੀ, ਪੈਂਤੀ ਅੱਖਰੀ, ਬਾਵਨ ਅੱਖਰੀ, ਪੱਤਲ, ਢੋਲਾ, ਕਾਫੀ,

ਬਾਰਾਮਾਹਾ, ਸਤਵਾਰਾ ਮਹਾ-ਕਾਵਿ, ਗਜ਼ਲ, ਰੁਬਾਈ, ਨਜ਼ਮ ਸਭ ਕਵਿਤਾ ਦੇ ਹੀ ਰੂਪ ਹਨ।

*(ਖ) ਸਾਹਿਤ ਦਾ ਪ੍ਰਯੋਜਨ*

ਸਾਹਿਤ ਜ਼ਿੰਦਗੀ ਦਾ ਪੱਥ-ਪ੍ਰਦਰਸ਼ਕ, ਜੀਵਨ ਦਾ ਬੋਧ ਕਰਾਉਣ ਵਾਲਾ, ਪ੍ਰੇਰਕ ਅਤੇ ਭਾਵਾਤਮਿਕ ਰਚਨਾ ਹੁੰਦੀ ਹੈ, ਜਿਸਦੇ ਕਾਵਿ, ਨਿਬੰਧ, ਨਾਟਕ, ਜੀਵਨੀ, ਸਵੈ ਜੀਵਨੀ, ਸਫ਼ਰਨਾਮਾ ਆਦਿਕ ਅਨੇਕ ਰੂਪ ਹਨ। ਵੱਖ ਵੱਖ ਮਨੁੱਖੀ ਫ਼ਲਸਫ਼ੇ ਤੇ ਸਰਗਰਮੀਆਂ ਅਨੁਸਾਰ ਸਾਹਿਤ ਉਪਦੇਸ਼ਾਤਮਕ, ਅਧਿਆਤਮਕ, ਨੌਆਂ ਰਸਾਂ ਵਿਚੋਂ ਇਕ ਤੋਂ ਵੱਧ ਰਸਾਂ ਦਾ ਅਨੁਸਾਰੀ, ਸ਼ਿੰਗਾਰ, ਬੀਰ, ਰੌਦਰ, ਕਰੁਣਾ, ਅਦਭੁੱਤ, ਵੀਭਤਸ, ਭਿਆਨਕ, ਹਾਸ ਅਤੇ ਸ਼ਾਂਤ ਰਸ ਉਪਜਾਉਣ ਵਾਲਾ ਹੋ ਸਕਦਾ ਹੈ। ਇਉਂ ਸਾਹਿਤ ਦੀ ਸਿਰਜਨਾ ਉਦੇਸ਼ਮਈ ਹੁੰਦੀ ਹੈ। 'ਕਲਾ ਕਲਾ ਲਈ' ਜਾਂ 'ਉਦੇਸ਼ਹੀਣ ਸਾਹਿਤ' ਦਾ ਵੀ ਉਦੇਸ਼ ਜਾਂ ਪ੍ਰਯੋਜਨ ਹੁੰਦਾ ਹੈ। ਸਾਹਿਤ ਦੇ ਪ੍ਰਯੋਜਨ ਪੱਖੋਂ ਇਸਦੀ ਕੁਝ ਅਕਾਦਮਿਕ ਵਿਆਖਿਆ ਕਰਨੀ ਬਣਦੀ ਹੈ।

ਸਾਹਿਤ ਇਕ ਸੂਖਮ ਕਲਾ ਹੈ, ਅਤੇ ਸ਼ਬਦਾਂ ਦੀ ਅਜੇਹੀ ਰਚਨਾ ਹੈ, ਜਿਸਦੀ ਪਕੜ ਵਿਚ ਮਾਨਵੀ ਭਾਈਚਾਰੇ ਦੇ ਸਾਰੇ ਪਹਿਲੂ ਗਿਆਨ, ਆਦਰਸ਼ ਤੇ ਆਨੰਦ ਆ ਜਾਂਦੇ ਹਨ। ਗਿਆਨ ਤੇ ਆਨੰਦ ਇਨ੍ਹਾਂ ਦੋਹਾਂ ਬਿੰਦੂਆਂ ਦੇ ਵਿਚਕਾਰ ਸਾਹਿਤ ਦਾ ਪ੍ਰਯੋਜਨ ਪ੍ਰਾਕਿਰਤਿਕ ਸ਼ਕਤੀ ਦੇ ਉਚਿਤ ਤੇ ਅਨੁਚਿਤ ਇਸਤੇਮਾਲ ਦਾ ਨਿਖੇੜਾ ਕਰਨਾ ਹੁੰਦਾ ਹੈ। ਉਚਿਤ ਇਸਤੇਮਾਲ ਨੂੰ ਮਾਨਵੀ ਸਮਾਜ ਦੇ ਉਚੇਰਿਆਂ ਟੀਚਿਆਂ ਨਾਲ ਜੋੜਕੇ ਮਾਨਵੀ ਜੀਵਨ ਦੇ ਅਨੇਕਾਰਥੀ ਪ੍ਰਯੋਜਨਾਂ ਨੂੰ ਸਪਸ਼ਟ ਕਰਨਾ ਇਸ ਦਾ ਵਿਸ਼ੇਸ਼ ਲਕਸ਼ ਹੈ।

ਉਤਮ ਸਾਹਿਤ ਦੇ ਪ੍ਰਾਚੀਨ ਸਮੇਂ ਤੋਂ ਤਿੰਨ ਮੁੱਖ ਲੱਛਣ ਮੰਨੇ ਜਾਂਦੇ ਰਹੇ ਹਨ ਕਿ ਸਾਹਿਤ ਸੱਚ ਦਾ ਧਾਰਨੀ ਹੋਵੇ, ਜੀਵਨ ਲਈ ਕਲਿਆਣਕਾਰੀ ਹੋਵੇ ਅਤੇ ਸੁੰਦਰਤਾ ਦਾ ਪ੍ਰਕਾਸ਼ ਕਰੇ ; ਇਹੀ ਭਾਵ 'ਸਤਯੰ ਸ਼ਿਵੰ ਸੁੰਦਰਮ' ਸੂਤਰ ਦੇ ਹਨ।[55]

ਭਾਰਤੀ ਸਾਹਿਤ ਸ਼ਾਸਤਰੀਆਂ ਨੇ ਸਾਹਿਤ ਦੇ ਪ੍ਰਯੋਜਨ ਦੀ ਵੀ ਚਰਚਾ ਕੀਤੀ ਹੈ। ਭਰਤਮੁਨੀ ਅਨੁਸਾਰ ਨਾਟਕ ਰੂਪੀ ਸਾਹਿਤ ਧਰਮ, ਕੀਰਤੀ ਅਤੇ ਉਮਰ ਦਾ ਸਾਧਕ, ਕਲਿਆਣਕਾਰੀ, ਬੁੱਧੀ ਵਰਧਕ ਅਤੇ ਲੋਕ-ਉਪਦੇਸ਼ਕ ਹੁੰਦਾ ਹੈ। ਇਸ ਨਾਲ ਮਨੋਰੰਜਨ ਵੀ ਹੁੰਦਾ ਹੈ ਅਤੇ ਦੁਖੀ ਹਿਰਦੇ ਨੂੰ ਸ਼ਾਂਤੀ ਵੀ ਮਿਲਦੀ ਹੈ।[56] ਆਚਾਰੀਆ ਭਾਮਹ ਅਨੁਸਾਰ ਕਾਵਿ ਦਾ ਮੂਲ ਉਦੇਸ਼ ਆਨੰਦ ਪ੍ਰਾਪਤੀ ਹੈ ਅਤੇ ਇਸਦੇ ਨਾਲ ਪ੍ਰਸਿੱਧੀ ਵੀ ਮਿਲਦੀ ਹੈ। ਵਾਮਨ ਕਾਵਿ ਦੇ ਦੋ ਪ੍ਰਯੋਜਨ 'ਦ੍ਰਿਸ਼ਟ' ਅਤੇ 'ਅਦ੍ਰਿਸ਼ਟ' ਮੰਨਦਾ ਹੈ। ਦ੍ਰਿਸ਼ਟ ਪ੍ਰਯੋਜਨ ਪ੍ਰੀਤੀ ਹੈ ਅਤੇ ਅਦ੍ਰਿਸ਼ਟ ਕੀਰਤੀ ਹੈ। ਪਹਿਲੇ ਰਾਹੀਂ ਲੌਕਿਕ ਅਤੇ ਦੂਸਰੇ ਰਾਹੀਂ ਅਲੌਕਿਕ ਫਲ ਦੀ ਪ੍ਰਾਪਤੀ ਹੁੰਦੀ ਹੈ।[58] ਆਚਾਰੀਆ ਵਿਸ਼ਵਨਾਥ ਅਨੁਸਾਰ ਕਾਵਿ ਦਾ ਪ੍ਰਯੋਜਨ ਚਾਰ ਵਰਗਾਂ ਦੀ ਪ੍ਰਾਪਤੀ ਹੈ। ਇਸ ਨਾਲ ਪ੍ਰਸਿੱਧੀ, ਦੌਲਤ, ਸਮਾਜਕ ਵਿਹਾਰ ਦੀ ਸਿਖਿਆ, ਅਰੋਗਤਾ ਅਤੇ ਉਚ ਕੋਟੀ ਦੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ।[59] ਡਾ. ਰਾਜਵੰਸ਼ ਸਹਾਇ 'ਹੀਰਾ' ਉਪਰੋਕਤ ਸਾਹਿਤ-ਸ਼ਾਸਤਰੀਆਂ ਦੀਆਂ ਧਾਰਨਾਵਾਂ ਨੂੰ ਨਿਸ਼ਕਰਸ਼ਿਤ ਕਰਦਾ ਹੋਇਆ ਲਿਖਦਾ ਹੈ ਕਿ ਭਾਰਤੀ ਸਾਹਿਤ ਦਾ ਮੁੱਖ ਪ੍ਰਯੋਜਨ ਰਸ ਪ੍ਰਦਾਨ ਕਰਦਿਆਂ ਹੋਇਆਂ ਵੀ ਅਨੇਕ ਤਰ੍ਹਾਂ ਦੇ ਜੀਵਨ ਮੂਲਾਂ ਦੀ ਸਥਾਪਨਾ ਤੇ ਸਮਾਜਕ ਕਲਿਆਣ ਹੈ। ਸਾਹਿਤ 'ਸਤਯੰ, ਸ਼ਿਵੰ, ਸੁੰਦਰਮ' ਦਾ ਸੱਚਾ ਧਾਰਨੀ ਹੈ।[60]

ਬਹੁਤ ਸਾਰੇ ਵਿਚਾਰਵਾਨ ਜਿਹੜੇ ਕਲਾ ਕਲਾ ਲਈ ਸਿਧਾਂਤ ਵਾਲੇ ਹਨ, ਸਾਹਿਤ ਦਾ ਮੂਲ ਮਨੋਰਥ ਸੁਹਜ-ਸੁਆਦ ਉਤਪੰਨ ਕਰਨਾ ਹੀ ਮੰਨਦੇ ਹਨ। ਉਨ੍ਹਾਂ ਦਾ ਕਹਿਣਾ ਹੈ, ਸਾਹਿਤਕਾਰ ਦੇ ਨਾਤੇ ਉਨ੍ਹਾਂ ਦੀ ਕੋਈ ਜ਼ੁੰਮੇਵਾਰੀ ਨਹੀਂ ਤੇ ਨਾਹੀ ਉਨ੍ਹਾਂ ਦਾ ਸੰਬੰਧ ਕਿਸੇ ਵਿਚਾਰਧਾਰਾ ਜਾਂ ਸਿਧਾਂਤ ਨਾਲ ਹੈ।[61] ਪ੍ਰੰਤੂ ਪ੍ਰਗਤੀਵਾਦੀ ਆਲੋਚਕ ਵੈਲਿੰਸਕੀ, ਕਾਡਵੈਲ, ਮੈਕਸਿਮ ਗੋਰਕੀ ਅਤੇ ਹਾਵਰਡ ਫਾਸਟ ਦਾ ਕਹਿਣਾ ਹੈ ਕਿ ਕਲਾ ਕਲਾ ਲਈ ਨਹੀਂ, ਸਗੋਂ ਸਮਾਜ ਲਈ ਹੈ। ਉਨ੍ਹਾਂ ਅਨੁਸਾਰ ਕਲਾ ਤੇ ਸਾਹਿਤ ਸਮਾਜ ਦੇ ਪਰਿਵਰਤਨ ਹਿਤ ਵਰਤਿਆ ਜਾਵੇ।[62]

ਇਸੇ ਤਰ੍ਹਾਂ ਮਾਰਕਸਵਾਦੀ ਪ੍ਰਵਿਰਤੀ ਦੇ ਆਲੋਚਕਾਂ ਅਨੁਸਾਰ ਸਾਹਿਤ ਨੂੰ

ਸਮਾਜਕ ਕ੍ਰਾਂਤੀ ਹਿੱਤ ਵਰਤਣਾ ਚਾਹੀਦਾ ਹੈ। ਅਰਨਲਡ ਹਸਰ ਨੇ ਦੱਸਿਆ ਹੈ ਕਿ ਕਲਾ ਦਾ ਮੰਤਵ ਕੇਵਲ ਲੋਕਾਂ ਦੀਆਂ ਅੱਖਾਂ ਹੀ ਨਹੀਂ ਖੋਲ੍ਹਣਾ, ਸਗੋਂ ਲੋਕਾਂ ਨੂੰ ਇਹ ਵੀ ਦੱਸਣਾ ਹੈ ਕਿ ਉਹ ਆਪਣੀਆਂ ਅੱਖਾਂ ਤੱਥਾਂ ਪ੍ਰਤੀ ਬੰਦ ਨਾ ਕਰਨ।[63] ਕਲਾ ਕਲਾ ਲਈ ਦੇ ਪੁਜਾਰੀ ਕਲਾ ਦੇ ਨੈਤਿਕ, ਸਮਾਜਕ ਅਤੇ ਮਾਨਵਵਾਦੀ ਪੱਖਾਂ ਨੂੰ ਭੁੱਲ ਜਾਂਦੇ ਹਨ। ਇਕ ਪ੍ਰਕਾਰ ਕਲਾ ਦਾ ਮੰਤਵ ਸਿੱਖਿਆ ਅਤੇ ਮਾਨਵਵਾਦੀ ਆਦਰਸ਼ਾਂ ਨੂੰ ਯੋਗ ਦੱਸਣਾ, ਨੈਤਿਕਤਾ, ਨਵੇਂ ਸੋਚਣ ਅਤੇ ਅਨੁਭਵ ਕਰਨ ਦੇ ਢੰਗਾਂ ਨੂੰ ਸਵੀਕਾਰ ਕਰਨਾ ਹੈ।

ਇਸ ਪ੍ਰਕਾਰ ਸਾਹਿਤ ਨਾ ਤਾਂ ਸ਼ਬਦਾਂ ਦਾ ਸੁਹਜ ਹੈ ਅਤੇ ਨਾ ਹੀ ਸਿੱਖਿਆ ਦਾ ਮਾਧਿਅਮ। ਇਹ ਦੁਵੱਲੀ ਖਿਚੋਤਾਣ ਹੈ। ਇਸ ਸਪਸ਼ਟੀਕਰਣ ਲਈ ਡਾ. ਅਤਰ ਸਿੰਘ ਟੀ. ਐਸ. ਈਲੀਅਟ ਦੇ ਵਿਚਾਰ ਪੇਸ਼ ਕਰਦੇ ਹਨ, ''ਸਾਹਿਤ ਦੀ ਮਹਾਨਤਾ ਕੇਵਲ ਸਾਹਿਤਕ ਟੀਚਿਆਂ ਤੋਂ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ, ਭਾਵੇਂ ਸਾਨੂੰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਇਕ ਰਚਨਾ ਨੂੰ ਸਾਹਿਤ ਵਜੋਂ ਪਰਖਣ ਲਈ ਸਾਹਿਤਕ ਟੀਚਿਆਂ ਦੀ ਜ਼ਰੂਰਤ ਹੁੰਦੀ ਹੈ।''[64]

ਇਹ ਗੱਲ ਸਪਸ਼ਟ ਹੈ ਕਿ ਸਾਹਿਤ ਦੇ ਪ੍ਰਯੋਜਨ ਦੀ ਸਹੀ ਗੱਲ ਸਾਹਿਤ--ਪ੍ਰਕਿਰਤੀ ਤੋਂ ਮੁਕਤ ਹੋ ਕੇ ਕਰਨੀ ਸੰਭਵ ਵੀ ਨਹੀਂ ਅਤੇ ਯੋਗ ਵੀ ਨਹੀਂ। ਇਹ ਦੋਵੇਂ ਸੰਕਲਪ ਅੰਤਰ-ਸੰਬੰਧਿਤ ਹਨ ਅਤੇ ਇਕ ਦੂਜੇ ਦੀ ਵਿਆਖਿਆ ਕਰਦੇ ਹਨ। ਸਾਹਿਤ ਦਾ ਕੀ ਪ੍ਰਯੋਜਨ ਹੈ, ਇਸਦਾ ਸਭ ਤੋਂ ਵਧੀਆ ਉੱਤਰ ਇਹੀ ਹੋ ਸਕਦਾ ਹੈ ਕਿ ਸਾਹਿਤ ਆਪਣੀ ਪ੍ਰਕਿਰਤੀ ਨਾਲ ਪੂਰਨ ਵਫ਼ਾ ਨਿਭਾਏ। ਇਹ ਗੱਲ ਕਿਸੇ ਵੀ ਵਸਤ ਬਾਰੇ ਕਹੀ ਜਾ ਸਕਦੀ ਹੈ ਜਾਂ ਜੋ ਆਪਣੀ ਪ੍ਰਕਿਰਤੀ ਅਨੁਸਾਰ ਮੁੱਖ ਰੂਪ ਵਿਚ ਉਹ ਕਰ ਸਕਣ ਯੋਗ ਪ੍ਰਤੀਤ ਹੁੰਦੀ ਹੈ।

*(ਗ) ਭਾਈ ਕਾਨ੍ਹ ਸਿੰਘ ਨਾਭਾ ਦੀ ਸਾਹਿਤਕ ਦਿਲਚਸਪੀ*

ਭਾਈ ਕਾਨ੍ਹ ਸਿੰਘ ਨਾਭਾ ਦੀ ਸਾਹਿਤਕ ਦਿਲਚਸਪੀ ਦਾ ਘੇਰਾ ਅਤਿ ਵਿਸ਼ਾਲ ਸੀ, ਜਿਸ ਵਿਚ ਧਰਮ, ਖੰਡਨ ਮੰਡਨ, ਇਤਿਹਾਸ, ਟੀਕਾਕਾਰੀ, ਕੋਸ਼ਕਾਰੀ

ਅਤੇ ਰਾਜਨੀਤੀ ਆਦਿਕ ਅਨੇਕ ਵਿਸ਼ੇ ਸ਼ਾਮਿਲ ਹਨ। ਭਾਈ ਸਾਹਿਬ ਆਪਣੀ ਪੜ੍ਹਾਈ ਦੇ ਸਮੇਂ ਤੋਂ ਹੀ ਸਾਹਿਤਕ ਰੁਚੀਆਂ ਦੇ ਮਾਲਕ ਸਨ। ਆਪ ਬਹੁਤਾ ਚਿਰ ਰਾਜ ਦਰਬਾਰ ਵਿਚ ਹੀ ਰਹੇ ਅਤੇ ਸੰਸਕ੍ਰਿਤ ਅਤੇ ਹਿੰਦੀ ਦੇ ਵਿਦਵਾਨਾਂ ਤੋਂ ਵਿਦਿਆ ਪ੍ਰਾਪਤ ਕੀਤੀ। ਇਕ ਲੇਖਕ ਦੇ ਰੂਪ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਆਗਮਨ ਉਨੀਵੀਂ ਸਦੀ ਦੇ ਅਖੀਰਲੇ ਦਹਾਕੇ ਵਿਚ ਹੋਇਆ। ਪੰਜਾਬੀ ਸਾਹਿਤ ਉਸ ਸਮੇਂ ਅਜਿਹੇ ਪੜਾਅ ਤੇ ਖੜਾ ਸੀ, ਜਿਥੇ ਉਸਨੇ ਆਧੁਨਿਕਤਾ ਵੱਲ ਛਲਾਂਗ ਲਗਾਉਣ ਲਈ ਆਪਣੇ ਆਪਨੂੰ ਤਿਆਰ ਕਰਨਾ ਸੀ। ਇਸ ਸਮੇਂ ਦੌਰਾਨ ਪੁਰਾਤਨਤਾ ਅਤੇ ਨਵੀਨਤਾ ਦੀ ਪਰਸਪਰ ਟੱਕਰ ਅਤੇ ਮੇਲ ਮਿਲਾਪ ਨੇ ਅਜਿਹੀਆਂ ਰਚਨਾਵਾਂ ਨੂੰ ਹੋਂਦ ਵਿਚ ਲਿਆਂਦਾ ਜਿਨ੍ਹਾਂ ਉਤੇ ਪੁਰਾਤਨਤਾ ਦੀ ਪਾਣ ਚੜ੍ਹੀ ਹੋਈ ਹੈ, ਪਰ ਨਾਲ ਹੀ ਨਵੀਨਤਾ ਦੀ ਤਾਂਘ ਵੀ ਹੈ। ਇਸੇ ਸਮੇਂ ਗੁਰਮਤ ਵਿਰੋਧੀ ਲਹਿਰਾਂ ਆਮ ਚੱਲ ਰਹੀਆਂ ਸਨ। ਭਾਈ ਸਾਹਿਬ ਨੇ ਸਿੱਖ ਧਰਮ ਅਤੇ ਸਮਾਜ ਨੂੰ ਇਨ੍ਹਾਂ ਅਣਮਤੀਆਂ ਦੇ ਵਿਸ਼ਭਰੇ ਪ੍ਰਚਾਰ ਤੋਂ ਬਚਾਉਣ ਲਈ ਸ਼ਲਾਘਾਯੋਗ ਯਤਨ ਆਰੰਭ ਕੀਤੇ। ਗੁਰਬਾਣੀ, ਸਿੱਖ ਪਰੰਪਰਾਵਾਂ ਤੇ ਇਤਿਹਾਸ ਉਨ੍ਹਾਂ ਦੀ ਲੇਖਣੀ ਦੇ ਵਿਸ਼ੇਸ਼ ਖੇਤਰ ਬਣ ਗਏ। ਉਨ੍ਹਾਂ ਵਿਚ ਇਕ ਖੂਬੀ ਇਹ ਵੀ ਸੀ ਕਿ ਉਨ੍ਹਾਂ ਅੰਧ ਵਿਸ਼ਵਾਸ਼ੀ ਧਰਮ ਭਾਵਨਾ ਨੂੰ ਬੁੱਧੀ ਉਪਰ ਹਾਵੀ ਨਹੀਂ ਹੋਣ ਦਿੱਤਾ, ਤਰਕ ਨੂੰ ਹੱਥੋਂ ਨਹੀਂ ਛੱਡਿਆ, ਜੋ ਗੱਲ ਕਹਿੰਦੇ, ਦਲੀਲ, ਯੁਕਤੀ ਤੇ ਪ੍ਰਮਾਣ ਨਾਲ ਕਹਿੰਦੇ। ਭਾਈ ਸਾਹਿਬ ਇਕ ਸ੍ਰੇਸ਼ਟ ਧਰਮ ਸ਼ਾਸਤ੍ਰੀ, ਟੀਕਾਕਾਰ, ਕੋਸ਼ਕਾਰ, ਛੰਦ ਸ਼ਾਸਤ੍ਰੀ ਅਤੇ ਭਾਸ਼ਾ ਵਿਗਿਆਨੀ ਦੇ ਤੌਰ ਤੇ ਪਾਠਕਾਂ ਸਾਹਮਣੇ ਆਉਂਦੇ ਹਨ।

ਭਾਈ ਸਾਹਿਬ ਦੇ ਵਿਅਕਤੀਤਵ ਨੂੰ ਉਘਾੜਨ ਲਈ ਜੋ ਤੱਥ ਸਾਮ੍ਹਣੇ ਆਉਂਦੇ ਹਨ, ਉਨ੍ਹਾਂ ਵਿਚੋਂ ਮੁੱਖ ਉਨ੍ਹਾਂ ਦੀ ਗਿਆਨ ਪ੍ਰਾਪਤੀ ਲਈ ਅਮੁੱਕ ਜਿਗਿਆਸਾ ਹੈ। ਉਨ੍ਹਾਂ ਨੂੰ ਹੋਰ ਜਾਣਨ ਦੀ ਇੱਛਾ ਇਤਨੀ ਪ੍ਰਬੱਲ ਸੀ ਕਿ ਬਚਪਨ ਤੋਂ ਲੈ ਕੇ ਬਿਰਧ ਅਵਸਥਾ ਤੱਕ ਉਨ੍ਹਾਂ ਨੇ ਵਿਦਿਅਕ ਯੋਗਤਾ ਵਧਾਉਣ ਦਾ ਮੰਤਵ ਹਮੇਸ਼ਾ ਸਾਮ੍ਹਣੇ ਰਖਿਆ।

*(ਘ) ਭਾਈ ਸਾਹਿਬ ਦੀਆਂ ਸਾਹਿਤਕ ਵਿਕਾਸ ਸਥਿਤੀਆਂ*

ਭਾਈ ਸਾਹਿਬ ਦੀ ਸਮੁੱਚੀ ਸਾਹਿਤਕ ਘਾਲਣਾ ਦੀ ਜੇਕਰ ਵਰਗ-ਵੰਡ ਕੀਤੀ ਜਾਵੇ, ਆਪ ਦੇ ਰਚਨਾ ਕਾਲ ਦੇ ਤਿੰਨ ਵਿਕਾਸ ਪੜਾਅ ਬਣਦੇ ਹਨ। ਪਹਿਲਾ ਪੜਾਅ 1897 ਈ. ਤੱਕ ਦਾ ਹੈ। ਪਹਿਲੇ ਕਾਲ ਵਿਚ ਭਾਈ ਸਾਹਿਬ ਨੇ ਜੋ ਸਾਹਿਤੱਕ ਰਚਨਾ ਕੀਤੀ, ਉਹ ਪਰੰਪਰਾਵਾਦੀ ਰਿਵਾਜ ਦੇ ਅਨੁਸਾਰ ਬ੍ਰਜੀ ਦੇ ਅਸਰ ਅਧੀਨ ਕੀਤੀ। ਇਸਦਾ ਕਾਰਣ ਭਾਈ ਸਾਹਿਬ ਦਾ ਸੰਸਕ੍ਰਿਤ ਅਤੇ ਹਿੰਦੀ ਦੇ ਪ੍ਰਸਿੱਧ ਪੰਡਤਾਂ ਪਾਸੋਂ ਵਿਦਿਆ ਪ੍ਰਾਪਤ ਕਰਨਾ ਹੈ। ਬਚਪਨ ਵਿਚ ਆਪਣੇ ਉਸਤਾਦ ਤੇ ਪ੍ਰਸਿੱਧ ਕਵੀ ਭਾਈ ਭਗਵਾਨ ਸਿੰਘ ਦੁੱਗਾਂ ਵਾਲਿਆਂ ਤੋਂ ਕਵਿਤਾ ਰਚਣ ਦਾ ਅਭਿਆਸ ਕੀਤਾ, ਤੇ ਮੁੱਢ ਵਿਚ ਕਵਿਤਾ ਵੱਲ ਹੀ ਵਿਸ਼ੇਸ਼ ਧਿਆਨ ਦਿੱਤਾ।

ਨਾਭਾ ਦਰਬਾਰ ਵਿਚ ਰਹਿੰਦਿਆਂ 'ਰਾਜ ਧਰਮ' (1884 ਈ.), 'ਟੀਕਾ ਜੈਮਨੀ ਅਸ੍ਵਮੇਧ' (1896 ਈ.) ਅਤੇ 'ਨਾਟਕ ਭਾਵਾਰਥ ਦੀਪਕਾ' (1897 ਈ.), ਗ੍ਰੰਥਾਂ ਦੀ ਰਚਨਾ ਕੀਤੀ, ਜਿਨ੍ਹਾਂ ਵਿਚ ਪ੍ਰਸਤੁਤ ਖਿਆਲ ਬਹੁਤ ਕਰਕੇ ਮਹਾਰਾਜਾ ਹੀਰਾ ਸਿੰਘ ਦੇ ਸਨ।

ਦੂਜਾ ਪੜਾਅ 1897 ਈ. ਤੋਂ 1907 ਈ. ਤੱਕ ਦਾ ਹੈ ਜਦੋਂ ਆਪ ਗੁਰਮਤ ਪ੍ਰਚਾਰ ਹਿਤ ਸਿੰਘ ਸਭਾ ਲਹਿਰ ਅਧੀਨ ਸਿੱਖ ਸਿਧਾਂਤਾਂ ਅਨੁਸਾਰ ਸਾਹਿਤਕ ਰਚਨਾ ਕਰਦੇ ਹਨ। ਦੂਜਾ ਦੌਰ ਉਨ੍ਹਾਂ ਦੀ ਪਹਿਲੀ ਮੌਲਿਕ ਰਚਨਾ 'ਹਮ ਹਿੰਦੂ ਨਹੀਂ' (1897 ਈ.) ਤੋਂ ਆਰੰਭ ਹੁੰਦਾ ਹੈ। ਇਸ ਕਾਲ ਵਿਚ ਆਪ ਨੇ ਵਾਰਤਕ ਉਤੇ ਵਧੇਰੇ ਜ਼ੋਰ ਦਿੱਤਾ। ਇਸ ਦੌਰ ਵਿਚ ਆਪ ਦੀਆਂ ਹੋਰ ਰਚਨਾਵਾਂ 'ਗੁਰੁਮਤ ਪ੍ਰਭਾਕਰ' (1898 ਈ.), 'ਗੁਰੁਮਤ ਸੁਧਾਕਰ' (1899 ਈ.), 'ਗੁਰੁਗਿਰਾ ਕਸੌਟੀ' (1899 ਈ.), 'ਸੱਦ ਕਾ ਪਰਮਾਰਥ' (1901 ਈ.), 'ਸ਼ਰਾਬ ਨਿਸ਼ੇਧ' (1907 ਈ.) ਪ੍ਰਮੁੱਖ ਹਨ। ਇਸ ਕਾਲ ਵਿਚ ਹੀ ਆਪ ਨੂੰ ਇਤਿਹਾਸ ਅਤੇ ਗੁਰਮਤ ਸਾਹਿਤ ਸੰਬੰਧੀ ਖੋਜ ਕਰਨ ਦਾ ਸ਼ੌਕ ਹੋਇਆ ਅਤੇ ਆਪ ਨੇ ਕਈ ਖੋਜ ਦੌਰੇ ਕੀਤੇ। ਦਰਬਾਰੀ ਕੰਮ ਅਤੇ ਖੋਜ ਲਈ ਜੋ ਸਫ਼ਰ ਕੀਤੇ, ਉਸ ਦਾ ਹਾਲ ਆਪਣੇ ਛੋਟੇ ਭਰਾ ਨੂੰ ਲਿਖੀਆਂ ਚਿੱਠੀਆਂ ਵਿਚ ਕਲਮਬੰਦ ਕੀਤਾ।

ਭਾਈ ਸਾਹਿਬ ਦੀ ਰਚਨਾ ਕਾਲ ਦਾ ਤੀਸਰਾ ਪੜਾਅ 1907 ਤੋਂ 1938 ਈ.

ਤੱਕ ਆਪਦੀ ਰਚਨਾ ਦਾ ਸਿਖਰ ਦਾ ਸਮਾਂ ਹੈ। ਇਸ ਕਾਲ ਵਿਚ ਆਪ ਨੇ 'ਗੁਰੁਛੰਦ ਦਿਵਾਕਰ' (1924 ਈ.) ਅਤੇ 'ਗੁਰੁਸ਼ਬਦਾਲੰਕਾਰ' (1925 ਈ.) ਪੁਸਤਕਾਂ ਦੀ ਰਚਨਾ ਕਰਕੇ ਛੰਦ ਸ਼ਾਸਤਰੀ ਅਤੇ ਅਲੰਕਾਰ ਸ਼ਾਸਤਰੀ ਹੋਣ ਦਾ ਗੌਰਵਮਈ ਸਬੂਤ ਦਿੱਤਾ। ਸੰਪਾਦਨ ਕਲਾ ਵਿਚ ਜੌਹਰ ਦਿਖਾਏ। ਵਿਦਿਆਰਥੀਆਂ ਤੇ ਸਾਹਿਤ ਪ੍ਰੇਮੀਆਂ ਦੇ ਲਾਭ ਲਈ ਨੰਦ ਦਾਸ ਦੇ ਤਿਆਰ ਕੀਤੇ ਪ੍ਰਸਿੱਧ ਕੋਸ਼ਾਂ, ਅਨੇਕਾਰਥ ਕੋਸ਼, ਨਾਮਮਾਲਾ ਕੋਸ਼ ਤੇ ਕਵੀ ਜੈ ਕ੍ਰਿਸ਼ਨ ਦਾਸ ਰਚਿਤ 'ਰੂਪ ਦੀਪ ਪਿੰਗਲ' ਦੀ ਸੁਧਾਈ ਕੀਤੀ, ਉਨ੍ਹਾਂ ਵਿਚ ਲੋੜ ਅਨੁਸਾਰ ਵਾਧੇ ਕੀਤੇ ਤੇ ਟਿੱਪਣੀਆਂ ਸਹਿਤ ਸੰਪਾਦਿਤ ਕਰਕੇ ਕ੍ਰਮਵਾਰ 1925, 1938 ਤੇ 1925 ਈ. ਵਿਚ ਪ੍ਰਕਾਸ਼ਿਤ ਹੋਣ ਦੇ ਯੋਗ ਬਣਾਏ। ਪ੍ਰੌਢ ਵਿਚਾਰਾਂ ਅਧੀਨ ਇਸ ਕਾਲ ਵਿਚ ਹੀ ਸਭ ਤੋਂ ਮਹਾਨ ਸਾਹਿਤਕ ਗ੍ਰੰਥ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' (1930 ਈ.) ਦੀ ਆਪ ਦੀ ਕਲਮ ਤੋਂ ਰਚਨਾ ਹੋਈ। ਇਹ ਆਪਦੀ ਕੋਸ਼ਕਾਰੀ ਦੇ ਸਿਖਰ ਦਾ ਸਮਾਂ ਸੀ। ਮਹਾਨ ਕੋਸ਼, ਸਿੱਖ ਸੰਸਾਰ ਦਾ ਇਕ ਪ੍ਰਕਾਰ ਦਾ ਵਿਸ਼ਵਕੋਸ਼ ਅਥਵਾ ਇਨਸਾਈਕਲੋਪੀਡੀਆ, ਭਾਈ ਸਾਹਿਬ ਦੀ ਪੂਰੀ ਜ਼ਿੰਦਗੀ ਦੇ ਪਰਿਸ਼ਰਮ ਦਾ ਸਿੱਟਾ ਕਿਹਾ ਜਾ ਸਕਦਾ ਹੈ। 'ਚੰਡੀ ਦੀ ਵਾਰ ਸਟੀਕ' (1935 ਈ.) ਆਪ ਦੀ ਹੋਰ ਮਹੱਤਵਪੂਰਨ ਰਚਨਾ ਹੈ। ਸੰਖੇਪ ਤੇ ਸ਼ਪਸਟਤਾ ਵਾਲਾ ਟੀਕਾ ਕਰਕੇ ਆਪ ਨੇ ਪੰਜਾਬੀ ਟੀਕਾਕਾਰੀ ਨੂੰ ਵਿਗਿਆਨਕ ਲੀਹਾਂ ਤੇ ਤੋਰਿਆ। ਅਨੇਕ ਪੰਜਾਬੀ ਅਖਬਾਰਾਂ ਰਸਾਲਿਆਂ ਵਿਚ ਨਿਬੰਧ ਲਿਖਕੇ, ਪੰਜਾਬੀ ਨਿਬੰਧ ਦੇ ਆਰੰਭ ਵਿਚ ਵਡਮੁੱਲਾ ਯੋਗਦਾਨ ਪਾਕੇ ਮੋਢੀ ਨਿਬੰਧਕਾਰਾਂ ਵਿਚ ਸ਼ਾਮਿਲ ਹੋਏ। 'ਗੁਰੂ ਮਹਿਮਾ ਰਤਨਾਵਲੀ' ਵਿਚ ਪੁਰਾਤਨ ਸਿੱਖ ਕਵੀਆਂ ਦੀਆਂ ਕਵਿਤਾਵਾਂ ਤੇ ਜੀਵਨੀਆਂ ਸੰਕਲਿਤ ਕੀਤੀਆਂ।

ਉਪਰੋਕਤ ਤਿੰਨੋਂ ਅਵਸਥਾਵਾਂ ਵਿਚ ਜੀਵਨ ਭਰ ਜੋ ਆਪ ਦੀ ਕਲਮ ਤੋਂ ਸਾਹਿਤਕ ਰਚਨਾ ਹੋਈ, ਉਸਦਾ ਸਮੁੱਚਾ ਸਰਵੇਖਣ ਤੇ ਮੁਲਾਂਕਣ ਅਗਲੇ ਅਧਿਆਇਆਂ ਵਿਚ ਕੀਤਾ ਹੈ ਤਾਂ ਜੋ ਪੰਜਾਬੀ ਸਾਹਿਤ ਨਾਲ ਸੰਬੰਧਿਤ ਵਿਸ਼ੇ ਅਨੁਸਾਰ ਵੱਖੋ ਵੱਖ ਖੇਤਰਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ ਦੀ ਦੇਣ ਨੂੰ ਨਿਸਚਿਤ ਕੀਤਾ ਜਾ ਸਕੇ।

# ਹਵਾਲੇ ਤੇ ਟਿਪਣੀਆਂ


1. ਧਰਮਪਾਲ ਸਿੰਗਲ (ਡਾ.), ***ਵਾਰਤਕ ਸ਼ੈਲੀ,*** 1975, ਪੰਨਾ 5.
2. ਉਹੀ, ਪੰਨਾ 7.
3. ਉਹੀ, ਪੰਨਾ 6.
4. ਸੰਤ ਸਿੰਘ ਸੇਖੋਂ, ***"ਸਾਹਿਤ ਦੀ ਵਿਸ਼ੇਸ਼ਤਾ"***, 'ਸਿਰਜਣਾ' ਚੰਡੀਗੜ੍ਹ, (ਮਾਸਕ ਪੱਤਰ) ਅਪਰੈਲ-ਜੂਨ 1975.
5. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼,*** 1995, ਪੰਨਾ 177.
6. ਉਹੀ, ਪੰਨਾ 54.
7. ਰਤਨ ਸਿੰਘ ਜੱਗੀ (ਸੰਪਾ.), ***ਸਾਹਿਤ ਕੋਸ਼,*** 1989, ਪੰਨਾ 243.
8. ਹਰਬੰਸ ਸਿੰਘ, "***ਗਦਰ ਸਾਹਿਤ ਨਾਲ ਸੰਬੰਧਿਤ ਬਦੇਸ਼ੀ ਪੰਜਾਬੀ ਸਾਹਿਤ ਦਾ ਅਧਿਐਨ ਤੇ ਵਿਵੇਚਨ***", ਪੀ-ਐਚ.ਡੀ. ਖੋਜ ਪ੍ਰਬੰਧ, 1998, ਦੇ ਪੰਨਾ 139 ਤੋਂ ਉਧਰਿਤ.
9. ਉਹੀ
10. ਉਹੀ
11. ਰੋਸ਼ਨ ਲਾਲ ਅਹੂਜਾ (ਡਾ.), ***ਸਾਹਿਤ ਸ਼ਾਸਤਰ,*** 1987, ਪੰਨਾ 10.
12. ਪ੍ਰੇਮ ਪ੍ਰਕਾਸ਼ ਸਿੰਘ (ਪ੍ਰੋ.), ***ਸਾਹਿਤ ਵਿਵੇਚਨ,*** 1966, ਪੰਨਾ 191.
13. ਰੋਸ਼ਨ ਲਾਲ ਅਹੂਜਾ (ਡਾ.), ਉਹੀ ਰਚਨਾ, ਪੰਨਾ 10.
14. ਉਹੀ
15. ਹਰਬੰਸ ਸਿੰਘ, ਉਹੀ ਰਚਨਾ, ਪੰਨਾ 144.
16. ਰਤਨ ਸਿੰਘ ਜੱਗੀ (ਡਾ.), ***ਸਾਹਿਤ ਦੇ ਰੂਪ,*** ੧੯੧, ਪੰਨਾ 2.

17. ਰਤਨ ਸਿੰਘ ਜੱਗੀ (ਡਾ.), ਉਹੀ ਰਚਨਾ, ਪੰਨਾ 2.
18. ਉਹੀ, ਪੰਨਾ 3.
19. ਬ੍ਰਹਮਜਗਦੀਸ਼ ਸਿੰਘ (ਪ੍ਰੋ.), ***ਪੱਛਮੀ ਸਮੀਖਿਆ : ਸਿਧਾਂਤ ਤੇ ਸੰਦਰਭ,*** 1989, ਪੰਨਾ 9.
20. ਹਾਵਰਡ ਫ਼ਾਸਟ, ***ਸਾਹਿਤ ਅਤੇ ਯਥਾਰਥ,*** (ਅਨੁ. ਦਲਬੀਰ), 1985, ਪੰਨੇ 6–7.
21. ਹਰਿਭਜਨ ਸਿੰਘ (ਡਾ.), ***ਸਾਹਿਤ ਅਧਿਐਨ,*** (ਸੰਪਾ. ਸਤਿਦੰਰ ਸਿੰਘ), 1981, ਪੰਨਾ 25.
22. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਸ਼ਬਦ ਰਤਨਾਕਰ ਮਹਾਨਕੋਸ਼,*** 1995, ਪੰਨਾ 1090.
23. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਛੰਦ ਦਿਵਾਕਰ,*** 1970, ਪੰਨਾ 34.
24. **ਮਹਾਨ ਕੋਸ਼**, 1995, ਪੰਨਾ 1011.
25. ਪਿਆਰਾ ਸਿੰਘ (ਪ੍ਰੋ.), ***ਆਧੁਨਿਕ ਪੰਜਾਬੀ ਕਵਿਤਾ,*** 1989, ਪੰਨਾ 8.
26. ਮਹਾਨਕੋਸ਼, 1995, ਪੰਨਾ 1011.
27. ਪਿਆਰਾ ਸਿੰਘ ਪਦਮ, ***ਪੰਜਾਬੀ ਸਾਹਿਤ ਦੀ ਰੂਪ-ਰੇਖਾ***, 1971, ਪੰਨਾ 53 ਤੋਂ ਉਧਰਿਤ.
28. ਪਰਮਿੰਦਰ ਸਿੰਘ (ਡਾ.) ਤੇ ਹੋਰ, ***ਸਾਹਿਤ ਦੇ ਰੂਪ***, 1992, ਪੰਨਾ 23.
29. ਰੋਸ਼ਨ ਲਾਲ ਅਹੂਜਾ (ਡਾ.), ਉਹੀ ਰਚਨਾ, 1987, ਪੰਨਾ 15.
30. **ਮਹਾਨਕੋਸ਼**, 1995, ਪੰਨਾ 326.
31. ਧਰਮਪਾਲ ਸਿੰਗਲ (ਡਾ.), ਉਹੀ ਰਚਨਾ, 1975, ਪੰਨਾ 8.
32. ਉਹੀ
33. ਜੀਤ ਸਿੰਘ ਸੀਤਲ (ਡਾ.), ***ਵਾਰਤਕ ਤੇ ਵਾਰਤਕ ਸ਼ੈਲੀ*** (ਮਿਤੀ ਹੀਨ), ਪੰਨਾ 1.

34. ਧਰਮਪਾਲ ਸਿੰਗਲ (ਡਾ.), ਉਹੀ ਰਚਨਾ, ਪੰਨਾ 9.

35. ਜੀਤ ਸਿੰਘ ਸੀਤਲ (ਡਾ.), ਉਹੀ ਰਚਨਾ, ਪੰਨਾ 1.

36. ਉਹੀ, ਪੰਨਾ 28.

37. ਉਹੀ, ਪੰਨੇ 29–30.

38. **ਮਹਾਨਕੋਸ਼**, 1995, ਪੰਨਾ 742.

39. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਛੰਦ-ਦਿਵਾਕਰ***, 1970, ਪੰਨਾ 34.

40. ਉਹੀ, ਪੰਨਾ 21.

41. ਨੰਦ ਦਾਸ, (ਸੋਧਕ - ਭਾਈ ਕਾਨ੍ਹ ਸਿੰਘ), ***ਅਨੇਕਾਰਥ ਕੋਸ਼***, 1925, ਪੰਨਾ 22.

42. ਗੁਲਵੰਤ ਸਿੰਘ ਤੇ ਹੋਰ (ਸੰਪਾ.), ***ਪੰਜਾਬੀ ਪਰਿਆਇ ਤੇ ਵਿਪਰਿਆਇ ਕੋਸ਼***, 1968, ਪੰਨਾ 110.

43. **ਗੁਰੁਛੰਦ ਦਿਵਾਕਰ**, 1970, ਪੰਨਾ 34.

44. W.H. Hudson, *An Introduction to the Study of Literature*, 1978, p.64.

45. ਪਿਆਰਾ ਸਿੰਘ (ਪ੍ਰੋ.), ਉਹੀ ਰਚਨਾ 1989, ਪੰਨਾ 2.

46. W.H. Hudson, op. cit., p. 67.

47. ਪਿਆਰਾ ਸਿੰਘ (ਪ੍ਰੋ.), ਉਹੀ ਰਚਨਾ, ਪੰਨਾ 2.

48. ਉਹੀ, ਪੰਨਾ 3.

49. ਪੂਰਨ ਸਿੰਘ (ਪ੍ਰੋ.), ***ਖੁਲ੍ਹੇ ਲੇਖ***, 1981, ਪੰਨਾ 20.

50. **ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ 628.

51. ਉਹੀ, ਪੰਨਾ 920.

52. ਦਰਸ਼ਨ ਸਿੰਘ (ਡਾ.), (ਸੰਪਾ.), ***ਗੁਰੂ ਨਾਨਕ ਬਾਣੀ : ਸੰਚਾਰ ਜੁਗਤਾਂ***, 1992, ਪੰਨਾ 99.

53. **ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ 722.

54. ਉਹੀ, ਪੰਨਾ 74.

55. ਰਤਨ ਸਿੰਘ ਜੱਗੀ (ਸੰਪਾ.), ***ਸਾਹਿਤ ਕੋਸ਼***, 1989, ਪੰਨੇ 243–244.

56. ਹਰਬੰਸ ਸਿੰਘ, ਉਹੀ ਰਚਨਾ, 1998, ਪੰਨਾ 145 ਤੋਂ ਉਧਰਿਤ.

57. ਉਹੀ, ਪੰਨਾ 145–146 ਤੋਂ ਉਧਰਿਤ.

58. ਉਹੀ, ਪੰਨਾ 146.

59. ਉਹੀ।

60. ਰਾਜਵੰਸ਼ ਸਹਾਇ ਹੀਰਾਂ (ਡਾ.), ***ਭਾਰਤੀਯ ਸਾਹਿਤਯ ਸ਼ਾਸਤਰ ਕੋਸ਼***, 1973, ਪੰਨੇ 391–397.

61. ਪਰਮਿੰਦਰ ਸਿੰਘ (ਡਾ.) ਤੇ ਹੋਰ, ਉਹੀ ਰਚਨਾ, ਪੰਨਾ 10.

62. ਚਾਨਣ ਸਿੰਘ ਨਿਰਮਲ (ਪ੍ਰੋ.), ***ਸਾਹਿਤਕ ਪ੍ਰਵਿਰਤੀਆਂ ਤੇ ਪ੍ਰਕਾਰਾਂ***, 1992, ਪੰਨਾ 76–77.

63. Arnold Hauser, *Sociology of Art*, 1982, p. 311.

64. ਅਤਰ ਸਿੰਘ (ਡਾ.), ***ਦ੍ਰਿਸ਼ਟੀਕੋਣ***, 1963, ਪੰਨਾ 73 ਤੋਂ ਉਧਰਿਤ.

# ਅਧਿਆਇ ਦੂਸਰਾ

## ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਧਾਰਮਿਕ ਸਾਹਿਤ

ੳ. ਧਰਮ ਦੀ ਉਤਪਤੀ, ਪਰਿਭਾਸ਼ਾ ਤੇ ਪੱਖ

ਅ. ਭਾਈ ਕਾਨ੍ਹ ਸਿੰਘ ਨਾਭਾ ਦਾ ਧਾਰਮਿਕ ਦ੍ਰਿਸ਼ਟੀਕੋਣ ਤੇ ਧਾਰਮਿਕ ਸਾਹਿਤ

ੲ. ਭਾਈ ਸਾਹਿਬ ਦੀ ਹੋਰ ਧਰਮਾਂ ਬਾਰੇ ਜਾਣਕਾਰੀ

ਸ. ਭਾਈ ਕਾਨ੍ਹ ਸਿੰਘ ਨਾਭਾ ਦਾ ਸਾਹਿਤਕ ਪਿਛੋਕੜ ਤੇ ਧਾਰਮਿਕ ਸਾਹਿਤ ਦਾ ਵੇਰਵਾ

1. ਹਮ ਹਿੰਦੂ ਨਹੀਂ (1897 ਈ.), 2. ਗੁਰੁਮਤ ਪ੍ਰਭਾਕਰ (1898 ਈ.),3. ਗੁਰੁਮਤ ਸੁਧਾਕਰ (1899 ਈ.), 4. ਗੁਰੁਗਿਰਾ ਕਸੌਟੀ (1899 ਈ.), ਸੱਦ ਕਾ ਪਰਮਾਰਥ (1901 ਈ.)

ਹ. ਰਹੱਸਮਈ ਪੱਖ ਤੇ ਗੁਰਬਾਣੀ ਦੀ ਖੋਜ

ਕ. ਗੁਰਬਾਣੀ ਰਾਹੀਂ ਧਰਮ ਸਿਰਜਣਾ

ਖ. ਗੁਰਬਾਣੀ ਦੇ ਠੀਕ ਪ੍ਰਸੰਗ

ਗ. ਗੁਰਬਾਣੀ ਦੀ ਧਰਮ ਦਾ ਇਤਿਹਾਸ ਸਿਰਜਨ ਲਈ ਵਰਤੋਂ

*(ੳ) ਧਰਮ ਦੀ ਉਤਪਤੀ, ਪਰਿਭਾਸ਼ਾ ਤੇ ਪੱਖ*

ਧਰਮ ਅੰਗਰੇਜ਼ੀ ਸ਼ਬਦ 'religion' ਦਾ ਸਮਾਨਅਰਥੀ ਹੈ। ਰੀਲਿਜਨ ਰੋਮਨ ਸ਼ਬਦ religo ਵਿਚੋਂ ਨਿਕਲਿਆ ਹੈ ਅਤੇ ਸਿਸਰੋ ਇਸ ਦਾ ਮੂਲ 're-legere' ਮੰਨਦਾ ਹੈ ਜਿਸਦੇ ਅਰਥ ਮੁੜ ਇਕੱਤਰ ਕਰਨਾ, ਚੁੱਕਣਾ ਵਿਚਾਰਨਾ, ਸੋਚਣਾ ਹਨ। ਇਹ ਅਰਥ 'nec-ligere' ਦੇ ਵਿਰੋਧੀ ਹਨ ਜਿਸਦਾ ਭਾਵ 'ਧਿਆਨ ਨਾ ਦੇਣਾ' ਹੈ। ਕੁਝ ਹੋਰ ਵਿਦਵਾਨਾਂ ਨੇ ਇਸ ਸ਼ਬਦ ਦਾ ਮੂਲ 're-legere' ਭਾਵ ਬੰਨ੍ਹਣਾ, ਰੋਕਣਾ ਮੰਨਿਆ ਹੈ।[1] ਇਸ ਦਾ ਸਮਭਾਵੀ ਸੰਸਕ੍ਰਿਤ ਸ਼ਬਦ ਧਰਮ 'ਧ੍ਰੀ' ਅਤੇ 'ਮਨ' ਦੇ ਜੋੜ ਤੋਂ ਬਣਦਾ ਹੈ ਜਿਸਦੇ ਅਰਥ ਹਨ, ਕਰਤੱਵ, ਕਿਸੇ ਜਾਤੀ ਸੰਪਰਦਾਇ ਆਦਿ ਦੇ ਪ੍ਰਚੱਲਿਤ ਵਿਹਾਰ ਦਾ ਪਾਲਣ, ਕਾਨੂੰਨ ਜਾਂ ਪ੍ਰਥਾ ਜਾਂ ਭਲਾਈ ਦੇ ਕੰਮ, ਨੇਕ ਕੰਮ ਆਦਿ।[2]

ਮਨੁੱਖੀ ਜੀਵਨ ਵਿਚ ਧਰਮ ਅਹਿਮ ਭੂਮਿਕਾ ਨਿਭਾਉਂਦਾ ਹੈ। ਲਗਭਗ ਹਰੇਕ ਮਨੱਖੀ ਕਿਰਿਆ ਵਿਚ ਧਰਮ ਸੁਚੇਤ ਜਾਂ ਅਚੇਤ ਰੂਪ ਵਿਚ ਕਾਰਜਸ਼ੀਲ ਹੁੰਦਾ ਹੈ। ਵਿਅਕਤੀ ਜਨਮ ਤੋਂ ਹੀ ਧਰਮ ਨਾਲ ਜੁੜ ਜਾਂਦਾ ਹੈ ਅਤੇ ਧਰਮ ਉਸਦੇ ਜੀਵਨ ਵਿਚ ਅਚੇਤ ਹੀ ਸ਼ਾਮਿਲ ਹੋ ਜਾਂਦਾ ਹੈ। ਧਰਮ ਦੇ ਆਰੰਭ ਬਾਰੇ ਹੁਣ ਤੱਕ ਬਹੁਤ ਖੋਜ ਹੋ ਚੁੱਕੀ ਹੈ। ਆਰ. ਆਰ. ਮੈਰੇਟ ਅਨੁਸਾਰ "ਹਰ ਵਸਤੂ ਦਾ ਆਰੰਭ ਹੁੰਦਾ ਹੈ, ਦਾ ਸਿਧਾਂਤ ਮਨੁੱਖ ਜਾਤੀ ਦੀਆਂ ਸੰਸਥਾਵਾਂ, ਟੱਬਰਾਂ, ਕਬੀਲਿਆਂ, ਰਾਜ ਸਰਕਾਰ, ਕਾਨੂੰਨ, ਸਦਾਚਾਰ, ਕੋਮਲ ਹੁਨਰ ਅਖੀਰਲੀ ਤੇ ਸਭ ਤੋਂ ਉਪਰਲੀ ਗੱਲ ਇਹ ਹੈ ਕਿ ਇਹ ਧਰਮ ਤੇ ਲਾਗੂ ਨਹੀਂ ਹੁੰਦਾ। ਹਰ ਹਾਲਤ ਵਿਚ ਜੇਕਰ ਅਸੀਂ ਵਰਤਮਾਨ ਸਮੇਂ ਤੋਂ ਪਿਛਲੇ ਸਮੇਂ ਵਿਚ ਦੇਖੀਏ ਤਾਂ ਇਹਨਾਂ ਸਭਨਾਂ ਦੇ ਨਿਸ਼ਾਨ ਕਾਇਮ ਰਹਿੰਦੇ ਹਨ, ਇਥੋਂ ਤੱਕ ਕਿ ਉਹ ਉਸ ਵਕਤ ਲੋਪ ਹੋ ਜਾਂਦੇ ਹਨ ਜਿਥੇ ਮਨੁੱਖ ਵੀ ਲੋਪ ਹੋ ਜਾਂਦਾ ਹੈ।"[3]

ਪੁਰਾਤੱਤਵ ਵਿਗਿਆਨੀਆਂ ਨੇ ਫਰਾਂਸ ਵਿਚ Mouterien Croto ਅਤੇ La

Ferrassie ਥਾਵਾਂ ਤੋਂ ਨੀਏਂਡਰਥਲ ਮਨੁੱਖ ਦੇ ਪਿੰਜਰ ਲੱਭੇ ਹਨ, ਇਹਨਾਂ ਪਿੰਜਰਾਂ ਦੇ ਅਧਿਐਨ ਤੋਂ ਬਾਦ ਬਹੁਤ ਸਾਰੇ ਵਿਦਵਾਨ ਇਹ ਅੰਦਾਜ਼ਾ ਲਗਾਉਂਦੇ ਹਨ ਕਿ ਇਹ ਮਨੁੱਖ ਮੌਤ ਤੋਂ ਪਿੱਛੋਂ ਜ਼ਿੰਦਗੀ ਵਿਚ ਵਿਸ਼ਵਾਸ ਰੱਖਦੇ ਸਨ।[4]

ਹਜਾਰਾਂ ਸਾਲ ਪਹਿਲਾਂ ਦੇ ਮੁਰਦਿਆਂ ਦੇ ਜੋ ਪਿੰਜਰ ਮਿਲੇ ਹਨ, ਉਹਨਾਂ ਨਾਲ ਘਰੇਲੂ ਵਰਤੋਂ ਦਾ ਸਮਾਨ, ਗਹਿਣੇ, ਔਜ਼ਾਰ, ਹਥਿਆਰ ਅਤੇ ਭੋਜਨ ਦੇ ਭਰੇ ਹੋਏ ਬਰਤਨ ਰੱਖੇ ਹੋਏ ਲੱਭੇ ਹਨ, ਜਿਸ ਤੋਂ ਅੰਦਾਜ਼ਾ ਲੱਗਦਾ ਹੈ ਕਿ ਲੋਕ ਵਿਸ਼ਵਾਸ ਕਰਦੇ ਸਨ ਕਿ ਮੌਤ ਤੋਂ ਬਾਦ ਮ੍ਰਿਤਕ ਨੂੰ ਇਹਨਾਂ ਵਸਤਾਂ ਦੀ ਜ਼ਰੂਰਤ ਪੈਂਦੀ ਹੈ।[5] ਇਸ ਤਰ੍ਹਾਂ ਮੁਰਦਿਆਂ ਨੂੰ ਦਫਨਾਉਣ ਦੇ ਜਿਹੜੇ ਅਨੁਸ਼ਠਾਨਿਕ ਅਤੇ ਸੰਸਕਾਰਕ ਵੇਰਵੇ ਮਿਲੇ ਹਨ ਉਹਨਾਂ ਤੋਂ ਪੁਰਾਤਤਵ ਵਿਗਿਆਨੀ ਅਤੇ ਮਾਨਵ ਵਿਗਿਆਨੀ ਇਸ ਸਿੱਟੇ ਤੇ ਪਹੁੰਚੇ ਹਨ ਕਿ ਅੱਜ ਤੋਂ ਤਕਰੀਬਨ 150,000 ਸਾਲ ਪਹਿਲਾਂ ਵੱਸਣ ਵਾਲੇ ਸਾਡੇ ਪੂਰਵਜ ਵੀ ਕਿਸੇ ਨਾ ਕਿਸੇ ਰੂਪ ਵਿਚ ਪਰਾਭੌਤਿਕ ਸ਼ਕਤੀਆਂ ਦੀ ਪੂਜਾ ਕਰਦੇ ਸਨ।[6]

ਧਰਮ ਨੂੰ ਵੱਖ ਵੱਖ ਖੇਤਰਾਂ ਦੇ ਵਿਦਵਾਨਾਂ ਨੇ ਆਪਣੀ ਆਪਣੀ ਦ੍ਰਿਸ਼ਟੀ ਤੋਂ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਮੈਕਸਮੂਲਰ ਅਨੁਸਾਰ ਜਦੋਂ ਤੋਂ ਹੀ ਮਨੁੱਖ ਦੇ ਭਾਵਾਂ ਤੇ ਵਿਚਾਰਾਂ ਬਾਰੇ ਕੁਝ ਜਾਣਕਾਰੀ ਮਿਲਦੀ ਹੈ, ਉਦੋਂ ਤੋਂ ਹੀ ਪਤਾ ਲੱਗਦਾ ਹੈ ਕਿ ਉਸਦਾ ਧਰਮ ਹੈ ਸੀ, ਸਗੋਂ ਉਹ ਧਰਮ ਦੇ ਵਸ ਵਿਚ ਸੀ।ਜਿਤਨੇ ਵੀ ਪ੍ਰਾਚੀਨ ਗ੍ਰੰਥ ਰਚੇ ਗਏ ਹਨ, ਉਹ ਲਗਭਗ ਸਾਰੇ ਧਰਮ ਭਾਵਨਾ ਵਾਲੇ ਹਨ।[7]

ਕਾਂਤ ਅਨੁਸਾਰ "ਧਰਮ ਨੈਤਿਕਤਾ ਹੈ, ਉਸਦਾ ਵਿਚਾਰ ਹੈ ਕਿ ਆਪਣੇ ਸਾਰੇ ਨੈਤਿਕ ਫਰਜ਼ਾਂ ਨੂੰ ਰੱਬੀ ਹੁਕਮ ਮੰਨਣਾ ਧਰਮ ਅਖਵਾਉਂਦਾ ਹੈ।"[8] ਫਿਸ਼ਤੇ ਕਾਂਤ ਤੋਂ ਬਿਲਕੁਲ ਵਿਰੋਧੀ ਧਾਰਨਾ ਰੱਖਦਾ ਹੋਇਆ ਕਹਿੰਦਾ ਹੈ ਕਿ ਧਰਮ ਹਮੇਸ਼ਾਂ ਰਹਿਣੀ ਵਿਚ ਨਹੀਂ ਆ ਸਕਦਾ, ਨਾ ਹੀ ਕਦੇ ਇਸਦਾ ਮਨਸ਼ਾ ਜੀਵਨ ਨੂੰ ਪ੍ਰਭਾਵਿਤ ਕਰਨਾ ਸੀ। ਕੇਵਲ ਨਿਰੋਲ ਨੈਤਿਕਤਾ ਹੀ ਜੀਵਨ ਲਈ ਕਾਫੀ ਹੈ ਅਤੇ ਕੇਵਲ ਭ੍ਰਿਸ਼ਟ

ਸਮਾਜ ਹੀ ਧਰਮ ਨੂੰ ਨੈਤਿਕ ਅਮਲ ਲਈ ਪ੍ਰੇਰਨਾ ਦੇਣ ਹਿੱਤ ਵਰਤਦਾ ਹੈ। ਧਰਮ ਗਿਆਨ ਹੈ। ਧਰਮ ਮਨੁੱਖ ਨੂੰ ਆਪਣੇ ਆਪ ਦੀ ਅਸਲੀਅਤ ਬਾਰੇ ਸਪੱਸ਼ਟ ਸੋਝੀ ਦੇਂਦਾ ਹੈ। ਇਹ ਉਚਤਮ ਪ੍ਰਸ਼ਨਾਂ ਦੇ ਉੱਤਰ ਦੇਂਦਾ ਹੈ। ਇਸ ਤਰ੍ਹਾਂ ਇਹ ਸਾਨੂੰ ਆਪਣੇ ਆਪ ਨਾਲ ਇਕ ਸੁਰ ਕਰਦਾ ਹੈ ਅਤੇ ਸਾਡੇ ਮਨ ਨੂੰ ਪੂਰਨ ਭਾਂਤ ਪਵਿੱਤਰ ਪਾਵਨ ਕਰਦਾ ਹੈ।[9] ਇਸ ਤਰ੍ਹਾਂ ਜਿਥੇ ਕਾਂਤ ਧਰਮ ਨੂੰ ਨੈਤਿਕਤਾ ਨਾਲ ਜੋੜਦਾ ਹੈ, ਉਥੇ ਫਿਸ਼ਤੇ ਦਾ ਕਹਿਣਾ ਵੀ ਠੀਕ ਹੈ ਕਿ ਧਰਮ ਗਿਆਨ ਹੈ। ਪਰੰਤੂ ਇਹ ਦੋਵੇਂ ਵਿਚਾਰ ਵੀ ਧਰਮ ਨੂੰ ਪੂਰੀ ਤਰ੍ਹਾਂ ਪਰਿਭਾਸ਼ਿਤ ਨਹੀਂ ਕਰਦੇ।

ਆਧੁਨਿਕ ਸਮੇਂ ਵਿਚ ਫਰੈਡਰਿਕ ਸ਼ੈਲੀਮੇਕਰ (Friedrich Schleiermacher) ਦੀ ਪਰਿਭਾਸ਼ਾ ਨੂੰ ਕਾਫੀ ਮਹਾਨਤਾ ਮਿਲੀ ਹੈ। ਉਸ ਅਨੁਸਾਰ ਧਰਮ ਪੂਰਨ ਨਿਰਭਰਤਾ ਦਾ ਅਹਿਸਾਸ ਹੈ।[10] ਸ਼ੈਲੀਮੇਕਰ ਦੀ ਇਸ ਪਰਿਭਾਸ਼ਾ ਅਨੁਸਾਰ ਧਰਮ ਇਸ ਗੱਲ ਦੀ ਚੇਤੰਨਤਾ ਹੈ ਕਿ ਅਸੀਂ ਕਿਸੇ ਐਸੀ ਸ਼ਕਤੀ ਤੇ ਪੂਰਨ ਭਾਂਤ ਆਧਾਰਿਤ ਹਾਂ ਜੋ ਸਾਨੂੰ ਹਰ ਤਰ੍ਹਾਂ ਨਿਰਧਾਰਤ ਕਰਦੀ ਹੈ ਪਰ ਅਸੀਂ ਉਸ ਨੂੰ ਨਿਰਧਾਰਤ ਨਹੀਂ ਕਰ ਸਕਦੇ।

ਹਰਡਰ (Herder) ਅਨੁਸਾਰ "ਦੁਨੀਆਂ ਦੇ ਸਾਰੇ ਉਤਮ ਸਭਿਆਚਾਰਾਂ ਦੀਆਂ ਜੜ੍ਹਾਂ ਧਾਰਮਿਕ ਰਵਾਇਤਾਂ ਵਿਚ ਹਨ।"[11] ਡਾ. ਵਿਲਫਰੈਡ ਕੈਂਟਵੇਲ ਸਮਿਥ ਦੇ ਸ਼ਬਦਾਂ ਵਿਚ, "ਮਨੁੱਖ ਦੀ ਧਰਮ ਪ੍ਰਤੀ ਸੋਚ ਹੀ ਸਮੁੱਚੇ ਜੀਵਨ ਅਤੇ ਬ੍ਰਹਿਮੰਡ ਬਾਰੇ ਉਸਦੀ ਸੋਚ ਦਾ ਧੁਰਾ ਹੈ।"[12] ਡਾ. ਸਰਵਪੱਲੀ ਰਾਧਾ ਕ੍ਰਿਸ਼ਨਨ ਦੇ ਸ਼ਬਦਾਂ ਵਿੱਚ "ਧਰਮ ਰੱਬ ਵਾਂਗ ਬਣ ਜਾਣ ਦੀ ਇਕ ਅਭਿਲਾਸ਼ਾ ਹੈ। ਇਹ ਸਾਨੂੰ ਆਤਮਾ ਦੀ ਗਹਿਰਾਈ ਜਾਣਨ ਵਿਚ ਸਹਾਈ ਹੁੰਦਾ ਹੈ। ਸਮਾਧੀ ਤੇ ਪੂਜਾ ਪਾਠ ਅਜਿਹੇ ਸਾਧਨ ਹਨ ਜਿਨ੍ਹਾਂ ਰਾਹੀਂ ਅਸੀਂ ਜੀਵਨ ਪ੍ਰਤੀ ਮਨ, ਸੁਭਾਅ ਅਤੇ ਵਤੀਰੇ ਨੂੰ ਸ਼ੁੱਧ ਕਰ ਸਕਦੇ ਹਾਂ।"[13] ਓਸ਼ੋ ਰਜਨੀਸ਼ ਅਨੁਸਾਰ "ਮਨੁੱਖੀ ਸਮਾਜ ਕੋਲ ਅੱਜ ਜੋ ਵੀ ਥੋੜੀ ਮੋਟੀ, ਉਚਾ ਉਠਾਉਣ ਦੀ ਚੇਤਨਾ ਹੈ ਉਹ ਸਿਰਫ ਧਰਮ ਕਾਰਣ ਹੈ.......ਸੱਚ

ਜਾਂ ਪਰਮਾਤਮਾ ਦੀ ਖੋਜ ਦਾ ਨਾਮ 'ਧਰਮ' ਹੈ ਅਤੇ ਇਹ ਖੋਜ ਮਨੁੱਖ ਨੂੰ ਨਿਮਰ, ਸਰਲ ਅਤੇ ਨਿਰਦੋਸ਼ ਬਣਾ ਦੇਂਦੀ ਹੈ।"[14] ਡਾ. ਜੋਧ ਸਿੰਘ ਅਨੁਸਾਰ "ਧਰਮ ਉਹ ਸ਼ਕਤੀ ਹੈ ਜਿਹੜੀ ਜੀਵਨ ਨੂੰ ਸਹਿਜਤਾ ਅਤੇ ਸੰਪੂਰਨਤਾ ਪ੍ਰਦਾਨ ਕਰਦੀ ਹੈ।"[15] ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ 'ਧਰਮ' ਸ਼ਬਦ ਦੇ ਹੇਠ ਲਿਖੇ ਤੇਰ੍ਹਾਂ (13) ਅਰਥ ਕੀਤੇ ਹਨ :

1. ਜੋ ਸੰਸਾਰ ਨੂੰ ਧਾਰਨ ਕਰਦਾ ਹੈ, ਜਿਸ ਦੇ ਆਧਾਰ ਵਿਸ਼ਵ ਹੈ, ਉਹ ਪਵਿਤ੍ਰ ਨਿਯਮ ।, 2. ਸ਼ੁਭ ਕਰਮ ।, 3. ਮਜ਼ਹਬ ਦੀਨ ।, 4. ਪੁਨਯਰੂਪ ।, 5. ਰਿਵਾਜ਼, ਰਸਮ, ਕੁੱਲ ਅਥਵਾ ਦੇਸ਼ ਦੀ ਰੀਤੀ ।, 6. ਫ਼ਰਜ਼, ਡਯੂਟੀ ।, 7. ਨਯਾਯ, ਇਨਸਾਫ਼ ।, 8. ਪ੍ਰਕ੍ਰਿਤਿ, ਸੁਭਾਵ ।, 9. ਧਰਮਰਾਜ ।, 10. ਧਨੁਸ ਕਮਾਣ, ਚਾਪ ।, 11. ਤੱਤਾਂ ਦੇ ਸਪਰਸ਼ ਆਦਿ ਗੁਣ ।, 12. ਧਰਮਅੰਗ ।, 13. ਉਪਮਾ।[16]

ਧਰਮ ਦੀਆਂ ਪ੍ਰਾਪਤ ਪਰਿਭਾਸ਼ਾਵਾਂ ਵਿਚੋਂ ਕੋਈ ਵੀ ਆਪਣੇ ਆਪ ਵਿਚ ਮੁਕੰਮਲ ਨਹੀਂ। ਸਮੁੱਚੇ ਰੂਪ ਵਿਚ ਉਪਰੋਕਤ ਸਾਰੇ ਵਿਚਾਰਾਂ ਨੂੰ ਦੇਖਿਆਂ ਇਹ ਪਤਾ ਲੱਗਦਾ ਹੈ ਕਿ ਧਰਮ ਮਨੁੱਖ ਨਾਲੋਂ ਉਚੇਰੀਆਂ ਕਲਪਿਤ ਸ਼ਕਤੀਆਂ ਦੀ ਪੂਜਾ ਹੈ। ਇਹ ਸ਼ਕਤੀਆਂ ਦੋ ਪ੍ਰਕਾਰ ਦੀਆਂ ਹਨ- ਸਹਾਇਕ ਅਤੇ ਵਿਰੋਧੀ ਸ਼ਕਤੀਆਂ। ਜਿਥੇ ਮਨੁੱਖ ਸਹਾਇਕ ਸ਼ਕਤੀਆਂ ਅੱਗੇ ਪ੍ਰਾਰਥਨਾ ਇਸ ਲਈ ਕਰਦਾ ਹੈ ਕਿ ਉਸਦੀ ਜ਼ਿੰਦਗੀ ਵਿਚ ਸਹਾਈ ਹੁੰਦੀਆਂ ਰਹਿਣ, ਉਥੇ ਵਿਰੋਧੀ ਸ਼ਕਤੀਆਂ ਅੱਗੇ ਪੂਜਾ ਜਾਂ ਪ੍ਰਾਰਥਨਾ ਇਸ ਲਈ ਕਰਦਾ ਹੈ ਤਾਂ ਕਿ ਉਹ ਇਹਨਾਂ ਦੇ ਮਾਰੂ ਪ੍ਰਭਾਵਾਂ ਤੋਂ ਬਚ ਸਕੇ। ਇਕ ਸਰਵਸ਼ਕਤੀਸ਼ਾਲੀ ਸ਼ਕਤੀ ਰੱਬ ਉਪਰ ਵਿਸ਼ਵਾਸ ਮਨੁੱਖ ਦੀ ਮਾਨਸਿਕ ਸਥਿਰਤਾ ਲਈ ਜ਼ਰੂਰੀ ਬਣ ਜਾਂਦਾ ਹੈ।

ਧਰਮ ਵਿਚ ਤਰਕ ਨਾਲੋਂ ਸ਼ਰਧਾ ਵਧੇਰੇ ਮਹੱਤਵ ਰੱਖਦੀ ਹੈ। ਮਨੁੱਖ ਆਪਣੇ ਆਪ ਨੂੰ ਪਰਕਿਰਤਕ ਸ਼ਕਤੀਆਂ ਉਪਰ ਨਿਰਭਰ ਕਰ ਲੈਂਦਾ ਹੈ ਅਤੇ ਉਹਨਾਂ ਵਿਚ

ਬਿਨਾਂ ਕਿਸੇ ਤਰਕ ਦੇ ਸ਼ਰਧਾ ਦਾ ਪ੍ਰਗਟਾਵਾ ਕਰਨ ਲੱਗ ਜਾਂਦਾ ਹੈ। ਕਲਪਿਤ ਦੂਸਰੇ ਲੋਕ ਵਿਚ ਸਵਰਗ ਅਤੇ ਨਰਕ ਦੇ ਡਰ ਅਤੇ ਜੂਨਾਂ ਤੋਂ ਮੁਕਤੀ ਪਾਉਣ ਲਈ ਜ਼ਿੰਦਗੀ ਵਿਚ ਚੰਗੇ ਕੰਮ ਕਰਨ ਲਈ ਮਨੁੱਖ ਨੂੰ ਪ੍ਰੇਰਿਤ ਕਰਨਾ ਧਰਮ ਦਾ ਮੰਤਵ ਹੈ ਤਾਂ ਜੋ ਮਨੁੱਖੀ ਸਮਾਜ ਦੀ ਹੋਂਦ ਬਰਕਰਾਰ ਰਹੇ। ਧਰਮ ਪਰੰਪਰਕ ਵਿਸ਼ਵਾਸਾਂ ਉਪਰ ਮਿੱਥਾਂ ਦੁਆਰਾ ਉਸਰਿਆ ਅਜਿਹਾ ਪ੍ਰਬੰਧ ਹੈ ਜਿਸ ਵਿਚ ਗੁਰੂਆਂ, ਸੰਤਾਂ, ਦੇਵੀ-ਦੇਵਤਿਆਂ ਅਤੇ ਮਹਾਂਪੁਰਸ਼ਾਂ ਦੀ ਅਹਿਮ ਭੂਮਿਕਾ ਹੁੰਦੀ ਹੈ। ਇਹ ਦੇਵੀ ਦੇਵਤੇ, ਸੰਤ, ਗੁਰੂ, ਪੈਗੰਬਰ, ਮਨੁੱਖਾਂ ਲਈ ਰੱਬ ਦੁਆਰਾ ਭੇਜੇ ਹੋਏ ਦੂਤ ਮੰਨੇ ਜਾਂਦੇ ਹਨ ਅਤੇ ਇਹਨਾਂ ਦਾ ਸੰਦੇਸ਼ ਜਾਂ ਸਿਖਿਆਵਾਂ ਬਿਨਾਂ ਕਿਸੇ ਤਰਕ ਦੇ ਅੰਤਿਮ ਸਚਾਈ ਮੰਨੀਆਂ ਜਾਂਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ' ਬਾਣੀ ਵਿਚ 'ਧਰਮ' ਸ਼ਬਦ ਨੂੰ ਨੇਕੀ, ਸ਼ੁਭ ਕਰਮ, ਕੁਦਰਤ ਦਾ ਕਾਨੂੰਨ (ਨਿਯਮ), ਕਰਤੱਵਯ, ਅਤੇ ਮਿਥਿਹਾਸਕ ਧਰਮ ਰਾਜ ਦੇ ਅਰਥਾਂ ਵਿਚ ਵਰਤਿਆ ਹੈ।[17] ਗੁਰਮਤ ਵਿਚ 'ਧਰਮ' ਕੇਵਲ ਇਕ ਹੀ ਮੰਨਿਆ ਗਿਆ ਹੈ, "*ਏਕੋ ਧਰਮ ਦ੍ਰਿੜੈ ਸਚੁ ਕੋਈ।*"[18] ਇਹ ਸੱਚ ਦਾ ਧਰਮ ਹੈ – ਸਤਿ ਧਰਮ। ਜਦੋਂ ਸੱਚ ਅਲੋਪ ਹੋ ਜਾਂਦਾ ਹੈ ਤਾਂ '*ਕਲਿ ਕਾਲਖਿ ਬੇਤਾਲ*' ਦੀ ਅਵਸਥਾ ਵਾਪਰਦੀ ਹੈ। ਐਸੀ ਕੂੜਤਾ ਤੋਂ ਪਰਹੇਜ਼ ਹੀ 'ਧਰਮ' ਹੈ। ਸੱਚ ਨੂੰ ਆਚਰਣ ਵਿਚ ਸਿਰੰਜਨ ਦੇਣਾ ਹੀ 'ਧਰਮ' ਹੈ।

ਸਿੱਖ ਧਰਮ "ਖਸਮ ਕੀ ਬਾਣੀ" ਦੇ ਪ੍ਰਕਾਸ਼ ਵਿਚੋਂ ਉਪਜਿਆ ਸ਼ਬਦ ਮੂਲਕ ਧਰਮ ਹੈ। ਦੂਸਰੇ ਸ਼ਬਦਾਂ ਵਿਚ ਇਸ ਨੂੰ ਇਲਹਾਮੀ (revealed) ਧਰਮ ਪ੍ਰਵਾਨ ਕੀਤਾ ਜਾ ਸਕਦਾ ਹੈ। ਇਲਹਾਮੀ ਧਰਮ ਸਦਾ ਸੁਤੰਤਰ ਹੁੰਦਾ ਹੈ। ਸਿੱਖ ਗੁਰੂ ਸਾਹਿਬਾਨ ਨੂੰ 'ਪਾਰਬ੍ਰਹਮ' ਦੇ ਹਜ਼ੂਰ ਜੋ ਸੱਚ ਦਾ ਪ੍ਰਕਾਸ਼ ਹੋਇਆ ਸੀ ਉਸ ਨੂੰ ਹੀ ਬਾਣੀ ਵਿਚ ਨਿਰੂਪਣ ਕੀਤਾ ਹੋਇਆ ਹੈ।[19] ਗੁਰਮਤ ਅਨੁਸਾਰ ਧਰਮ ਦਾ ਉਦੇਸ਼ ਮਨੁੱਖੀ ਆਤਮਾ ਦਾ ਪਰਮਾਤਮਾ ਨਾਲ ਮਿਲਾਪ ਹੈ ਅਤੇ ਮਨੁੱਖ ਧਰਮ ਦਾ ਕੇਂਦਰੀ ਸਰੋਕਾਰ ਹੈ।[20] ਸਰੀਰਕ ਰੂਪ ਵਿਚ ਅਧਿਆਤਮ ਨੂੰ ਆਤਮਸਾਤ ਕਰਨ

ਦੀਆਂ ਜੋ ਸੰਭਾਵਨਾਵਾਂ ਸਾਹਮਣੇ ਆ ਗਈਆਂ ਹਨ, ਉਨ੍ਹਾਂ ਕਰਕੇ ਮਾਨਸ ਦੇਹੀ ਨੂੰ ਉੱਤਮ ਆਖਿਆ ਹੋਇਆ ਹੈ।[21]

ਗੁਰਮਤ ਅਨੁਸਾਰ, 'ਧਰਮ' ਉਹ ਪ੍ਰਭ-ਸਤਾ ਜਾਂ ਨਿਯਮ (cosmic-law) ਹੈ ਜੋ ਕੁਲ ਦਿਸਦੀ ਤੇ ਅਣਦਿਸਦੀ ਕਾਇਨਾਤ ਨੂੰ ਧਾਰ ਰਿਹਾ ਹੈ ਅਤੇ ਸੂਤ ਵਿਚ ਰੱਖ ਕੇ ਚਲਾ ਵੀ ਰਿਹਾ ਹੈ। ਹਰ ਪੱਖੋਂ ਸਗਲ ਸਮੱਗਰੀ ਦਾ ਸੂਤਰਧਾਰੀ ਹੈ।[22] ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਇਸ ਦਾ ਪ੍ਰਸੰਗ ਸਥਾਪਨ ਕੀਤਾ ਹੋਇਆ ਹੈ :

"*ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥*
*ਤੁਮਤੇ ਹੋਇ ਸੁ ਆਗਿਆਕਾਰੀ॥*"[23]

ਧਰਮ ਦਾ ਇਕ ਹੋਰ ਪੱਖ, ਨੈਤਿਕ ਅਤੇ ਸਦਾਚਾਰਕ ਕਦਰਾਂ ਕੀਮਤਾਂ ਤੇ ਆਧਾਰਿਤ ਸਿਹਤਮੰਦ ਸਮਾਜ ਦੀ ਸਿਰਜਣਾ ਹੈ। ਆਮ ਤੌਰ ਤੇ "ਧਰਮ ਦੇ ਅਧਿਆਤਮਕ ਪ੍ਰਸੰਗ ਵਿਚੋਂ ਸਮਾਜਕ ਸਰੋਕਾਰ ਗੁੰਮ ਰਹਿੰਦੇ ਹਨ ਅਤੇ ਸਿੱਟੇ ਵਜੋਂ ਅਧਿਆਤਮਿਕਤਾ ਅਤੇ ਧਰਮ-ਵਿਗਿਆਨ ਸਮਾਨਾਂਤਰਤਾ ਵਿਚ ਨਜ਼ਰ ਆਉਣ ਲੱਗ ਪੈਂਦੇ ਹਨ। ਗੁਰਮਤ ਚਿੰਤਨ ਵਿਚ ਇਸ ਦੀ ਆਗਿਆ ਨਹੀਂ ਅਤੇ ਅਤੇ ਇਸ ਧਾਰਨਾ ਨੂੰ "*ਜੈਸਾ ਸੇਵੈ ਤੈਸੋ ਹੋਇ*" ਤੇ ਆਧਾਰਿਤ ਕੀਤਾ ਹੋਇਆ ਹੈ। ਇਸ ਨੂੰ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਧਰਮ ਦਾ ਕਰਮ ਖੇਤਰ ਸਮਾਜ ਹੈ।"[24] ਵਿਦਵਾਨ ਹੈਨਰਿਚ ਜ਼ਿਮਰ ਨੇ ਵੀ ਇਸ ਦੀ ਪੁਸ਼ਟੀ ਕਰਦਿਆਂ ਲਿਖਿਆ ਹੈ : "ਧਰਮ ਆਦਰਸ਼ ਸਮਾਜ ਵਿਚ ਹਰ ਇਕ ਦੇ ਫਰਜ਼ਾਂ ਅਤੇ ਅਧਿਕਾਰਾਂ ਦਾ ਸਿਧਾਂਤ ਹੈ, ਅਤੇ ਆਪਣੇ ਆਪ ਵਿਚ ਸਾਰੇ ਸਦਾਚਾਰਕ ਕਾਰਜਾਂ ਦਾ ਨਿਯਮ ਜਾਂ ਦਰਪਣ ਹੈ।"[25]

ਧਰਮ ਨੇ ਸਿਰਫ਼ ਮਨੁੱਖ ਦੇ ਅਧਿਆਤਮ ਸਰੋਕਾਰਾਂ ਨੂੰ ਹੀ ਜ਼ਿੰਦਗੀ ਵਿਚ ਨਹੀਂ ਪ੍ਰਕਾਸ਼ਣਾ ਸਗੋਂ ਬੇਹਤਰੀਨ ਸਮਾਜਕ ਜ਼ਿੰਦਗੀ ਲਈ ਕਦਰਾਂ ਕੀਮਤਾਂ ਦੀ

ਸਿਰਜਣਾ ਵੀ ਕਰਨੀ ਹੈ।

ਗੁਰਮਤ ਜੁਗਤ ਵਿਚ ਗੁਰੂ ਸਾਹਿਬ ਨੇ ਇਸ ਵੱਲ ਬਹੁਤ ਖੂਬਸੂਰਤੀ ਨਾਲ ਸੰਕੇਤ ਕੀਤਾ ਹੈ : "*ਇਹ ਲੋਕ ਸੁਖੀਏ ਪਰਲੋਕ ਸੁਹੇਲੇ*।"ਇਸ ਦੀ ਪ੍ਰਾਪਤੀ ਲਈ ਜੋ ਜੁਗਤਿ ਦੱਸੀ ਹੋਈ ਹੈ, ਉਸ ਨੂੰ ਇਸ ਧਰਾਤਲ ਤੇ ਉਸਾਰਿਆ ਹੋਇਆ ਹੈ ਕਿ "ਅਸਲ ਧਰਮ, ਨਾਮ ਸਿਮਰਨ ਪੱਖੋਂ ਅਧਿਆਤਮਕਤਾ ਹੈ ਅਤੇ ਨਿਰਮਲ ਕਰਮ ਕਰਕੇ ਸਿਹਤਮੰਦ ਸਮਾਜਿਕਤਾ ਹੈ। ਇਸ ਜੁਗਤ ਵਿਚ ਵੀ ਦੋਨਾਂ ਪੱਖਾਂ ਨੂੰ ਉਜਾਗਰ ਕੀਤਾ ਹੈ। ਪਰਲੋਕ ਸੁਹੇਲੇ ਲਈ '*ਹਰਿ ਕੋ ਨਾਮ ਜਪ....* ਵੱਲ ਸੰਕੇਤ ਹੈ ਅਤੇ ਇਹ ਲੋਕ ਲਈ '*ਨਿਰਮਲ ਕਰਮ*' ਕਰਨ ਦਾ ਵਿਧਾਨ ਦਰਸਾਇਆ ਹੈ। ਇਨ੍ਹਾਂ ਦੋਹਾਂ ਖੇਤਰਾਂ ਦੀ ਪਰਪੱਕਤਾ ਵਿਚੋਂ 'ਸੰਪੂਰਨ ਮਨੁੱਖ' ਦੇ ਵਜੂਦ ਦੀ ਸਿਰਜਣਾ ਸਾਹਮਣੇ ਆਉਂਦੀ ਹੈ। ਇਹ ਸੰਪੂਰਨਤਾ ਹੀ ਮਾਨਵ-ਜੀਵਨ ਦਾ ਉਦੇਸ਼ ਹੈ ਅਤੇ ਧਰਮ ਇਸ ਦਾ ਸਾਧਨ ਹੈ।"[26]

ਭਾਰਤੀ ਸੰਦਰਭ ਵਿਚ ਵਿਚਾਰਿਆਂ ਧਰਮ, ਅਰਥ, ਕਾਮ, ਮੋਖਸ਼ ਵਿਚੋਂ ਉਪਰੀ ਨਜ਼ਰੇ ਵੇਖਿਆਂ ਧਰਮ ਅਤੇ ਮੋਖਸ਼ ਇਕ ਦੂਜੇ ਦੇ ਨਾਲ ਜੁੜੇ ਹੋਏ ਪ੍ਰਤੀਤ ਹੁੰਦੇ ਹਨ ਅਤੇ ਧਰਮ ਪਦ ਪ੍ਰਾਪਤ ਕਰਨ ਨੂੰ ਮੋਖਸ਼ ਪਦ ਪ੍ਰਾਪਤ ਕਰਨ ਦੇ ਸਮਾਨਾਰਥੀ ਹੀ ਮੰਨਿਆ ਜਾਂਦਾ ਹੈ। ਕਿਸੇ ਨੂੰ ਉਸਦੇ ਧਰਮ ਬਾਰੇ ਪੁੱਛਣ ਪਿੱਛੋਂ ਸਾਡਾ ਮੰਤਵ ਇਹ ਜਾਨਣਾ ਹੀ ਹੁੰਦਾ ਹੈ ਕਿ ਮੋਖਸ਼ ਪ੍ਰਾਪਤੀ ਲਈ ਉਹ ਕਿਸ ਧਰਮ ਦੇ ਗਾਡੀ ਰਾਹ ਨੂੰ ਮਾਨਤਾ ਦਿੰਦਾ ਹੈ ਅਤੇ ਕਿਵੇਂ ਉਸ ਉਤੇ ਤੁਰਦਾ ਹੈ। ਡਾ. ਜੋਧ ਸਿੰਘ ਅਨੁਸਾਰ "ਧਰਮ ਦਾ ਸੰਬੰਧ ਦਰਅਸਲ ਮੋਖਸ਼ ਤੋਂ ਇਲਾਵਾ ਮਨੁੱਖ ਦੀ ਨੈਤਿਕਤਾ ਨਾਲ ਵੀ ਹੈ ਜਿਸ ਨੂੰ ਆਮ ਭਾਸ਼ਾ ਵਿਚ ਕਰਤੱਵ, ਸਦਾਚਰਣ ਜਾਂ ਦੂਜਿਆਂ ਪ੍ਰਤੀ ਜ਼ਿੰਮੇਵਾਰੀ ਵੀ ਕਿਹਾ ਜਾ ਸਕਦਾ ਹੈ। ਸ਼ਾਇਦ ਇਸੇ ਲਈ ਹੀ ਦੇਸ਼ ਧਰਮ, ਮਿੱਤਰ ਧਰਮ, ਪਿਤਰ ਧਰਮ, ਪੁੱਤਰ ਧਰਮ ਆਦਿ ਸ਼ਬਦਾਂ ਦਾ ਪ੍ਰਚਲਨ ਹੈ।"[27] ਸਪਸ਼ਟ ਹੈ ਕਿ ਮੋਖਸ਼ ਦਾ ਅਰਥ ਤਾਂ ਸੰਸਾਰ ਤੋਂ ਛੁਟਕਾਰਾ ਦਿਵਾਉਣਾ ਹੈ ਜਦੋਂ ਕਿ ਧਰਮ

ਸੰਸਾਰ ਨਾਲ ਜੋੜਦਾ ਹੈ, ਸੰਸਾਰ ਪ੍ਰਤੀ ਜ਼ਿੰਮੇਵਾਰੀ ਦੀ ਭਾਵਨਾ ਨੂੰ ਜਗਾਉਂਦਾ ਵਧਾਉਂਦਾ ਹੈ। ਸਾਰੇ ਉਚੇਰੇ ਧਰਮਾਂ ਵਿਚ ਵਿਸ਼ਵ ਦੇ ਮੂਲ ਵਿਚ ਇਕ ਦਿੱਬ ਸ਼ਕਤੀ (divine energy) ਦੀ ਹੋਂਦ ਨੂੰ ਸਵੀਕਾਰਿਆ ਗਿਆ ਹੈ ਅਤੇ ਉਸ ਦਿੱਬਤਾ ਨੂੰ ਪਛਾਣਨ ਦੀ ਪ੍ਰੇਰਨਾ ਦਿੱਤੀ ਗਈ ਹੈ। ਉਸੇ ਹੀ ਮੂਲ ਸ਼ਕਤੀ ਨੂੰ ਵਿਗਿਆਨ ਵੀ ਮੰਨਦਾ ਹੈ ਅਤੇ ਪਦਾਰਥ ਨੂੰ ਉਸੇ ਦਾ ਹੀ ਸਥੂਲ ਰੂਪ ਮੰਨਦਾ ਹੋਇਆ ਦੱਸਦਾ ਹੈ ਕਿ ਪਦਾਰਥ ਕਦੀ ਨਸ਼ਟ ਨਹੀਂ ਹੁੰਦਾ ਬਲਕਿ ਆਪਣੇ ਰੂਪ ਵਟਾ ਲੈਂਦਾ ਹੈ।

ਧਰਮ ਨੂੰ ਮਿੱਥ, ਅੰਧਵਿਸ਼ਵਾਸ ਅਤੇ ਫ਼ਿਲਾਸਫ਼ੀ ਦਾ ਮਿਲਿਆ ਜੁਲਿਆ ਰੂਪ ਵੀ ਮੰਨਿਆ ਜਾਂਦਾ ਹੈ ਅਤੇ ਇਹ ਅਨੇਕ ਅੰਤਰ ਵਿਰੋਧਾਂ ਨੂੰ ਨਾਲ ਨਾਲ ਲੈ ਕੇ ਚੱਲਣ ਵਾਲੀ ਉਹ ਜਟਿਲ ਅਤੇ ਰਹੱਸਮਈ ਭਾਵਨਾ ਹੈ ਜਿਹੜੀ ਵਿਅਕਤੀ ਦੀ ਸ਼ਖਸੀਅਤ ਦਾ ਭਾਗ ਬਣਕੇ ਵੀ ਵਰਣਨਾਤੀਤ ਅਨੁਭਵ ਹੁੰਦੀ ਹੈ। ਡਾ. ਵਜ਼ੀਰ ਸਿੰਘ ਅਨੁਸਾਰ, "ਵਿਅਕਤੀ ਦੇ ਜੀਵਨ ਉਤੇ ਧਰਮ ਦਾ ਪ੍ਰਭਾਵ ਦੋ ਦ੍ਰਿਸ਼ਟੀਕੋਣਾਂ ਤੋਂ ਜਾਂਚਿਆ ਜਾ ਸਕਦਾ ਹੈ: ਇਕ ਉਸਦਾ ਧਾਰਮਿਕ ਅਨੁਭਵ, ਦੂਸਰਾਂ ਧਾਰਮਿਕ ਵਤੀਰਾ। ਅਨੁਭਵ ਦਾ ਸੰਬੰਧ ਅੰਦਰਮੁਖੀ ਅਤੇ ਇਸ ਦਾ ਸੰਬੰਧ ਸੱਚ ਦੀ ਖੋਜ ਨਾਲ ਹੈ। ਦੂਸਰੇ ਪਾਸੇ ਧਰਮ ਦਾ ਪ੍ਰਗਟਾਵਾ, ਇਸ ਦਾ ਬਾਹਰਮੁਖੀ ਪੱਖ, ਵਿਅਕਤੀ ਦਾ ਪੂਜਾ ਪਾਠ, ਧਰਮ-ਕ੍ਰਿਆ, ਤੀਰਥ-ਤਪ, ਦਾਨ-ਪੁੰਨ ਸਭ ਉਸ ਦੇ ਧਾਰਮਿਕ ਵਤੀਰੇ ਦੇ ਲਖਾਇਕ ਹਨ।"[28]

ਪ੍ਰਸਿੱਧ ਚਿੰਤਕ ਬਰਗਸਾਂ ਨੇ 'ਧਰਮ' ਨੂੰ ਦੋ ਹਿੱਸਿਆ ਵਿਚ ਵੰਡ ਕੇ ਵੇਖਦਿਆਂ, ਹਰ ਧਰਮ ਦੇ ਖੜੋਤ ਗ੍ਰਸਤ (static) ਅਤੇ ਸਕ੍ਰਿਅ (dynamic) ਦੋ ਮੁੱਖ ਪੱਖ ਪਰਵਾਨ ਕੀਤੇ ਹਨ। ਪਹਿਲੇ ਦਾ ਪ੍ਰਗਟਾਵਾ ਉਹ ਧਰਮ ਦੇ ਸੰਸਥਾਗਤ ਰੂਪ ਵਿਚ ਹੋਇਆ ਪ੍ਰਵਾਨ ਕਰਦਾ ਹੈ ਅਤੇ ਦੂਜੇ ਨੂੰ ਉਹ ਰਹੱਸਵਾਦ ਦੀ ਸੰਗਿਆ ਦੇਂਦਾ ਹੈ। ਇਸ ਵੰਡ ਦਾ ਵਿਸਥਾਰ ਦੇਂਦਿਆਂ ਪਹਿਲੇ ਪੱਖ ਨੂੰ ਉਸ ਨੇ ਸਮਾਜਕ

ਤੇ ਰੂੜੀਵਾਦੀ (conservative) ਆਖਿਆ ਹੈ ਅਤੇ ਦੂਜੇ ਨੂੰ ਵਿਅਕਤੀਵਾਦੀ ਤੇ ਉਸਾਰੂ ਦੱਸਿਆ ਹੈ।[29] ਧਰਮ ਦੇ ਅੰਦਰੂਨੀ ਤੱਤਸਾਰ ਨੂੰ ਅਨੁਭਵ ਕਰ ਲੈਣਾ ਹਰ ਇਕ ਦੇ ਵਸ ਦੀ ਗੱਲ ਨਹੀਂ ਹੁੰਦੀ। ਧਰਮ ਦੇ ਫ਼ਲਸਫ਼ੇ ਨੂੰ, ਧਰਮ ਦੀ ਅੰਦਰੂਨੀ ਸ਼ਕਤੀ ਨੂੰ ਸਮਾਜ ਦਾ ਥੋੜ੍ਹਾ ਜਿਹਾ ਸੂਝਵਾਨ ਹਿੱਸਾ ਹੀ ਸਮਝਦਾ ਹੈ। ਇਸ ਕਥਨ ਦਾ ਭਾਵ ਇਹ ਹੈ ਕਿ ਧਰਮ ਉਸ ਭੇਦ ਨੂੰ ਖੋਲ੍ਹਦਾ ਹੈ, ਜੋ ਮਨੁੱਖਾਂ ਵਿਚ ਸਭ ਤੋਂ ਉਚੇਰਾ ਤੇ ਡੂੰਘੇਰਾ ਹੈ ਅਤੇ ਜਿਸ ਦੀ ਪ੍ਰਕਿਰਤੀ ਦਾ ਮਨੁੱਖ ਇਕ ਅੰਗ ਹੈ। ਇਸ ਪ੍ਰਕ੍ਰਿਆ ਵਿਚ ਧਰਮ ਉਸ ਵੱਥ ਦੇ ਦਰਸ਼ਨ ਕਰਾਉਂਦਾ ਹੈ ਜੋ ਮਨੁੱਖ ਦੀ ਪ੍ਰਕ੍ਰਿਤੀ ਤੋਂ ਪਾਰਗਾਮੀ ਹੈ।

*ਅ. ਭਾਈ ਕਾਨ੍ਹ ਸਿੰਘ ਨਾਭਾ ਦਾ ਧਾਰਮਿਕ ਦ੍ਰਿਸ਼ਟੀਕੋਣ ਤੇ ਧਾਰਮਿਕ ਸਾਹਿਤ*

ਭਾਈ ਕਾਨ੍ਹ ਸਿੰਘ ਨਾਭਾ ਦੀਆਂ ਧਾਰਮਿਕ ਲਿਖਤਾਂ ਦੀ ਪੰਜਾਬੀ ਵਾਰਤਕ ਸਾਹਿਤ ਵਿਚ ਵਿਸ਼ੇਸ਼ ਥਾਂ ਹੈ। ਸਿੰਘ ਸਭਾ ਲਹਿਰ ਦੇ ਅਸਰ ਹੇਠ, ਸਿੱਖ ਧਰਮ ਦੇ ਮੌਲਿਕ ਸਿਧਾਂਤਾਂ ਦਾ ਪ੍ਰਮਾਣ ਸਾਹਿਤ ਨਿਰਣਾ ਕਰਨ ਲਈ ਭਾਈ ਸਾਹਿਬ ਨੇ 'ਹਮ ਹਿੰਦੂ ਨਹੀਂ' (1897 ਈ.), 'ਗੁਰੁਮਤ ਪ੍ਰਭਾਕਰ' (1898 ਈ.), 'ਗੁਰੁਮਤ ਸੁਧਾਕਰ' (1899 ਈ.), 'ਗੁਰ-ਗਿਰਾ ਕਸੌਟੀ' (1899 ਈ.), 'ਸੱਦ ਕਾ ਪਰਮਾਰਥ' (1901 ਈ.), ਆਦਿ ਪੁਸਤਕਾਂ ਦੀ ਰਚਨਾ ਕੀਤੀ। ਇਸ ਤੋਂ ਇਲਾਵਾ ਭਾਈ ਸਾਹਿਬ ਦੀ ਜੀਵਨ ਭਰ ਦੀ ਤਪੱਸਿਆ ਦਾ ਫਲ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' (1930 ਈ.) ਵੀ ਸਿੱਖ ਸਾਹਿਤ ਅਤੇ ਇਤਿਹਾਸ ਬਾਰੇ ਇਕ ਪ੍ਰਕਾਰ ਦਾ ਵਿਸ਼ਵਕੋਸ਼ ਹੈ। ਇਸ ਤੋਂ ਇਲਾਵਾ ਸਿੱਖ ਰਹੁ ਰੀਤੀ, ਜੀਵਨ-ਮਰਯਾਦਾ ਆਦਿ ਵਿਸ਼ਿਆਂ ਉਪਰ ਲਿਖੇ ਨਿਬੰਧ ਵੀ ਮਿਲਦੇ ਹਨ। ਆਪ ਗੁਰਬਾਣੀ ਦੇ ਇਕ ਅਣਥੱਕ ਵਿਦਿਆਰਥੀ ਵਾਂਗ ਸਾਰੀ ਉਮਰ ਗੁਰਮਤ-ਸਿਧਾਂਤਾਂ ਦਾ ਅਧਿਐਨ ਕਰਦੇ ਰਹੇ ਅਤੇ ਆਪਣੀਆਂ ਪ੍ਰਾਪਤੀਆਂ ਸਦਕਾ ਇਕ ਗੁਰਮਤ ਲੇਖਕ ਵਜੋਂ ਸਥਾਪਤ ਹੋਏ। ਭਾਈ ਸਾਹਿਬ ਦੇ ਧਾਰਮਿਕ ਸਾਹਿਤ ਦਾ ਅਧਿਐਨ ਇਸ ਸਿੱਟੇ ਤੇ ਪਹੁੰਚਾਂਦਾ ਹੈ

ਕਿ ਉਨ੍ਹਾਂ ਦੀ ਸਿੱਖੀ ਧਰਮ ਵਿਚ ਅਪਾਰ ਸ਼ਰਧਾ ਸੀ; ਉਹ ਗੁਰੂ ਸਾਹਿਬਾਨ ਦੇ ਦਾਰਸ਼ਨਿਕ ਤੇ ਸਦਾਚਾਰਕ ਸਿਧਾਂਤਾਂ ਦੇ ਪੈਰੋਕਾਰ ਸਨ ਅਤੇ ਇਨ੍ਹਾਂ ਸਿਧਾਂਤਾਂ ਨੂੰ ਪ੍ਰਚਾਰਨ ਵਿਚ ਡੂੰਘੀ ਦਿਲਚਸਪੀ ਰੱਖਦੇ ਸਨ। ਉਨ੍ਹਾਂ ਦੇ ਧਾਰਮਕ ਸਾਹਿਤ ਵਿਚ ਅਧਿਆਤਮਿਕ ਵਿਚਾਰ ਵੀ ਮਿਲਦੇ ਹਨ ਅਤੇ ਗੁਰਮਤ ਦੀ ਵਿਆਖਿਆ ਵੀ। ਧਰਮ ਤੇ ਗੁਰਮਤ ਬਾਰੇ ਲਿਖਦਿਆਂ ਪਰੰਪਰਾ ਨਾਲ ਜੁੜੇ ਰਹਿ ਕੇ ਵੀ ਵਿਗਿਆਨਕ ਵਿਧੀ ਅਪਣਾਈ ਤੇ ਪ੍ਰਚੱਲਤ ਵਹਿਮਾਂ ਭਰਮਾਂ, ਨਾ ਮੰਨਣਯੋਗ ਕਰਾਮਾਤਾਂ ਤੇ ਰਹਿਤ ਮਰਯਾਦਾ ਵਿਚਲੀਆਂ ਪ੍ਰਚੱਲਤ ਆਧਾਰਹੀਣ ਮਾਨਤਾਵਾਂ ਨੂੰ ਗਲਤ ਸਿੱਧ ਕਰਕੇ ਇਹ ਸਥਾਪਿਤ ਕੀਤਾ ਕਿ ਇਹ ਸਭ ਕੇਵਲ ਕਲਪਨਾ ਤੋਂ ਵੱਧ ਕੁਝ ਨਹੀਂ। ਭਾਈ ਸਾਹਿਬ ਨੇ 'ਧਰਮ' ਨੂੰ ਬਹੁਤ ਹੱਦ ਤੱਕ ਤਰਕਸੰਗਤ ਪ੍ਰਸਤੁਤ ਕੀਤਾ ਅਤੇ ਮੱਧਕਾਲੀਨ ਲੇਖਕਾਂ ਦੀਆਂ ਬਹੁਤ ਸਾਰੀਆਂ ਮਾਨਤਾਵਾਂ ਨੂੰ ਦਲੀਲ ਅਤੇ ਤਰਕ ਰਾਹੀਂ ਖੰਡਿਤ ਕਰਕੇ ਆਪਣੇ ਨਵੇਂ ਵਿਚਾਰ ਪੇਸ਼ ਕੀਤੇ।[30] ਅਨੁਭਵੀ ਤੇ ਪ੍ਰਤਿਭਾਸ਼ਾਲੀ ਲੇਖਕ ਦਾ ਆਸ਼ਾ, ਉਦੇਸ਼ ਤੇ ਦ੍ਰਿਸ਼ਟੀਕੋਣ ਉਸਦੀ ਰਚਨਾ ਚੋਂ ਪ੍ਰਤੱਖ ਵੇਖਿਆ ਜਾ ਸਕਦਾ ਹੈ। ਆਪਣੀ ਮੁੱਢਲੀ ਰਚਨਾ 'ਨਾਟਕ ਭਾਵਾਰਥ ਦੀਪਕਾ' ਦੀ ਭੂਮਿਕਾ ਵਿਚ ਭਾਈ ਸਾਹਿਬ 'ਧਰਮ' ਪ੍ਰਤੀ ਆਪਣਾ ਨਰੋਆ ਦ੍ਰਿਸ਼ਟੀਕੋਣ ਪ੍ਰਗਟਾਉਂਦੇ ਹਨ : "ਹਮਾਰੇ ਦੇਸ਼ ਭਾਈ ਜੋ ਪ੍ਰਾਚੀਨ ਮਹਾਂ ਕਵੀਉਂ ਕੇ ਬਨਾਯੇ ਹੂਏ ਗ੍ਰੰਥੋਂ ਕਾ ਪਾਠ ਯਾ ਸ੍ਰਵਨ ਕਰਤੇ ਹੈ ਤੋ ਉਸ ਮੇਂ ਸੇ ਕੇਵਲ ਕਥਾ ਮਾਤ੍ਰ ਕਾ ਹੀ ਰਸ ਲੇਕਰ ਆਪਨੇ ਕੋ ਕ੍ਰਿਤਾਰਥ ਔਰ ਮੁਕਤ ਸਮਝ ਲੇਤੇ ਹੈ।। ਯੇਹ ਨਹੀਂ ਜਾਨਤੇ ਕਿ ਇਸ ਕਥਾ ਸੇ ਸਿਵਾਯ ਤਾਰੀਖੀ ਬਾਤ ਕੇ ਔਰ ਕੁਝ ਲਾਭ ਨਹੀਂ, ਅਗਰ ਹੈ ਤੋ ਵੋਹ ਮਹਾਂ ਆਸਚਰਯ ਔਰ ਆਨੰਦਦਾਯਕ ਲਾਭ ਉਨ ਗ੍ਰੰਥੋਂ ਕੇ ਭਾਵ ਅਰਥ ਕੋ ਬਿਚਾਰਨੇ ਮੇ ਹੈ ਜਿਸ ਕੋ ਜਾਨਕਰ ਅਪਨੀ ਬਿਵਹਾਰਿਕ ਔਰ ਪਰਮਾਰਥਿਕ ਬ੍ਰਿੱਧੀ ਕਰ ਸਕਤੇ ਹੈਂ।"[31]

ਬਤੌਰ ਲੇਖਕ ਦੇ ਭਾਈ ਕਾਨ੍ਹ ਸਿੰਘ ਨਾਭਾ ਦੇ ਵਿਅਕਤਿੱਤਵ ਦਾ ਵਿਕਾਸ,

ਸਿੱਖ-ਧਰਮ ਦੇ ਉੱਥਾਨ ਲਈ, ਸਿੰਘ ਸਭਾ ਲਹਿਰ ਦੇ ਪ੍ਰਤਿਬੱਧ ਵਿਚਾਰਾਂ ਦੇ ਪ੍ਰਸਾਰਨ ਅਤੇ ਲਿਖਤੀ ਰੂਪ ਵਿਚ ਪ੍ਰਚਾਰਨ ਦੇ ਯਤਨਾਂ ਵਿਚ ਹੋਇਆ। ਆਪ ਦੀਆਂ ਮੁੱਢਲੀਆਂ ਰਚਨਾਵਾਂ ਨੂੰ ਛੱਡ ਕੇ, ਜ਼ਿਆਦਾਤਰ ਰਚਨਾਵਾਂ ਦਾ ਪ੍ਰੇਰਨਾ-ਸਰੋਤ ਸਿੱਖ ਮੱਤ ਪ੍ਰਤੀ ਅਪਾਰ ਸ਼ਰਧਾ, ਉਤੇਜਿਤ ਭਾਵਨਾ ਤੋਂ ਪੈਦਾ ਹੋਇਆ ਪ੍ਰਤਿਕਰਮ, ਵਾਦ ਵਿਵਾਦ ਲਈ ਉਤਰ ਦੇਣਾ, ਇਤਿਹਾਸ ਅਤੇ ਗੁਰਬਾਣੀ ਦੀ ਖੋਜ ਕਰਨ ਦੀ ਰੁੱਚੀ, ਸਿੱਖ ਗੁਰੂਆਂ ਪ੍ਰਤੀ ਪਵਿੱਤਰ-ਨਿਸ਼ਠਾ ਅਤੇ ਸਿੱਖ ਧਰਮ, ਗੁਰਬਾਣੀ ਦੀ ਸ਼ੁੱਧਤਾ ਉਚਤਾ ਬਣਾਈ ਰੱਖਣ ਦੇ ਮੰਤਵ ਕਹੇ ਜਾ ਸਕਦੇ ਹਨ।

*ੲ. ਭਾਈ ਸਾਹਿਬ ਦੀ ਹੋਰ ਧਰਮਾਂ ਬਾਰੇ ਜਾਣਕਾਰੀ*

ਆਪਣੇ ਗ੍ਰੰਥਾਂ ਦੀ ਤਿਆਰੀ ਲਈ ਦੂਰ ਦੂਰ ਤੱਕ ਦੀਆਂ ਯਾਤਰਾਵਾਂ ਕਰਦੇ ਰਹਿਣਾ, ਵਿਸ਼ਵ ਸਾਹਿਤ ਅਤੇ ਦੂਜੇ ਧਰਮਾਂ ਬਾਰੇ ਜਾਣਕਾਰੀ ਇਕੱਤਰ ਕਰਨੀ ਭਾਈ ਸਾਹਿਬ ਦਾ ਖ਼ਾਸ ਸ਼ੌਕ ਸੀ ਜਿਸ ਤੋਂ ਉਨ੍ਹਾਂ ਦੇ ਖੋਜੀ ਸੁਭਾਅ ਬਾਰੇ ਜਾਣਕਾਰੀ ਮਿਲਦੀ ਹੈ। ਭਾਈ ਸਾਹਿਬ ਵਲੋਂ ਲਿਖੇ ਧਾਰਮਿਕ ਸਾਹਿਤ ਤੋਂ ਇਹ ਅਨੁਮਾਨ ਕੀਤਾ ਜਾ ਸਕਦਾ ਹੈ ਕਿ ਉਨ੍ਹਾਂ ਜੋ ਕੁਝ ਲਿਖਿਆ, ਸਮੇਂ ਦੀਆਂ ਲੋੜਾਂ ਨੂੰ ਵਿਚਾਰ ਕੇ ਸੋਚ ਸਮਝ ਕੇ ਲਿਖਿਆ। ਸਿੱਖ ਧਰਮ ਸੰਬੰਧੀ ਰਚੀਆਂ ਪੁਸਤਕਾਂ ਵਿਚ ਭਾਈ ਸਾਹਿਬ ਨੇ ਭਾਰਤ ਦੇ ਪ੍ਰਾਚੀਨ ਕਲਾਸਕੀ ਸਾਹਿੱਤ, ਮੱਧਕਾਲੀਨ ਸਾਹਿਤ ਅਤੇ ਆਧੁਨਿਕ ਦੌਰ ਦੇ ਸਾਹਿਤ ਵਿਚੋਂ ਪ੍ਰਾਪਤ ਕੀਤੀ ਸਮੱਗਰੀ ਨੂੰ ਆਧਾਰ ਬਣਾਇਆ। ਭਾਈ ਸਾਹਿਬ ਵਲੋਂ ਰਚਿਤ ਧਾਰਮਿਕ ਸਾਹਿਤ ਵਿਚ ਹਿੰਦੂ ਧਰਮ,[32] ਯਹੂਦੀ ਧਰਮ,[33] ਈਸਾਈ ਧਰਮ,[34] ਇਸਲਾਮ,[35] ਪਾਰਸੀ ਧਰਮ,[36] ਜੈਨ ਮਤ,[37] ਅਤੇ ਬੁਧ ਮਤ,[38] ਬਾਰੇ ਬਹੁਪੱਖੀ ਅਤੇ ਵਿਸਥਾਰ ਸਾਹਿਤ ਜਾਣਕਾਰੀ ਮਿਲਦੀ ਹੈ। ਭਾਈ ਸਾਹਿਬ ਨੂੰ ਸੰਸਾਰ ਦੇ ਮੁੱਖ ਧਰਮਾਂ ਦੀ ਸ਼ਬਦਾਵਲੀ, ਭੂਗੋਲਿਕ ਸਥਿਤੀ ਅਤੇ ਇਤਿਹਾਸਕ ਵਿਕਾਸ ਦੀ ਪੂਰੀ ਖਬਰ ਸੀ। ਧਰਮ ਨੂੰ ਮਿੱਥ, ਅੰਧਵਿਸ਼ਵਾਸ ਅਤੇ ਫ਼ਿਲਾਸਫ਼ੀ ਦਾ

ਮਿਲਿਆ ਜੁਲਿਆ ਰੂਪ ਵੀ ਮੰਨਿਆ ਜਾਂਦਾ ਹੈ। ਭਾਈ ਸਾਹਿਬ ਵੱਲੋਂ ਲਿਖੇ ਸਾਹਿਤ ਵਿਚ ਸਾਧਾਰਣ ਲੋਕ ਵਿਸ਼ਵਾਸ, ਮਨੌਤਾਂ, ਮਿਥਾਂ ਤੇ ਲੋਕ ਕਥਾਵਾਂ ਦੀ ਭਰਪੂਰ ਜਾਣਕਾਰੀ ਮਿਲਦੀ ਹੈ ਜਿਵੇਂ ਕਿ ਮਸਾਣ ਜਗਾਣਾ, ਸੀਤਲਾ, ਸ਼ਕੁਨ, ਸਤੀ, ਗੁਗਾ, ਸੁਲਤਾਨ (ਸਰਵਰ), ਤੁਲਸੀ, ਜੋਤਿਸ਼ ਆਦਿ।[39] ਇਨ੍ਹਾਂ ਲੋਕ ਵਿਸ਼ਵਾਸਾਂ ਬਾਰੇ ਭਾਈ ਕਾਨ੍ਹ ਸਿੰਘ ਦਾ ਵਿਚਾਰ ਹੈ ਕਿ "ਭਰਮੀ ਲੋਕ ਮੰਤ੍ਰ, ਜਪ ਅਤੇ ਤਾਵੀਜ਼ ਆਦਿ ਨਾਲ ਰੱਖਿਆ ਹੋਈ ਸਮਝਦੇ ਹਨ ਅਤੇ ਪਾਖੰਡੀ ਲੋਕ ਰੱਖ ਦੇ ਬਦਲੇ ਦਛਣਾ ਲੈ ਕੇ ਆਪਣਾ ਪ੍ਰਯੋਜਨ ਸਿੱਧ ਕਰਦੇ ਹਨ।"[40] ਜਾਪਦਾ ਹੈ, ਭਾਈ ਸਾਹਿਬ ਨੇ ਸਿੱਖ ਧਰਮ ਦੀ ਖੋਜ ਕਰਨ ਤੋਂ ਪਹਿਲਾਂ ਵੱਖ ਵੱਖ ਵਿਦਵਾਨਾਂ ਪਾਸੋਂ ਹਿੰਦੂ ਫ਼ਲਸਫ਼ੇ ਦਾ ਤੱਤ ਵੀ ਜਾਣ ਲਿਆ ਸੀ ਅਤੇ ਸਾਮੀ ਫ਼ਲਸਫ਼ੇ ਦੀ ਰੂਹ ਵੀ। ਇਸੇ ਕਰਕੇ ਉਹ 'ਤਰਕ' ਦੇ ਆਧਾਰ ਤੇ ਗੁਰਮਤ ਸਾਹਿਤ ਨੂੰ ਪਰਖਣ ਲੱਗੇ ਅਤੇ ਅਨਮੱਤੀਆਂ ਦੇ ਮੁਕਾਬਲੇ ਗੁਰਮਤ ਸਿਧਾਂਤਾਂ ਦਾ ਨਿਖੇੜ ਕੀਤਾ।

***ਸ. ਭਾਈ ਕਾਨ੍ਹ ਸਿੰਘ ਨਾਭਾ ਦਾ ਸਾਹਿਤਕ ਪਿਛੋਕੜ ਅਤੇ ਧਾਰਮਿਕ ਸਾਹਿਤ ਦਾ ਵੇਰਵਾ***

ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਤੋਂ ਬਾਅਦ ਪੰਜਾਬ ਵਿਚ ਇਕ ਨਵਾਂ ਦੌਰ ਸ਼ੁਰੂ ਹੁੰਦਾ ਹੈ। ਅੰਗਰੇਜ਼ਾਂ ਨੇ ਨਾ ਕੇਵਲ ਸਿੱਖ ਸ਼ਕਤੀ ਨੂੰ ਰਾਜਨੀਤਕ ਤੌਰ ਤੇ ਖਤਮ ਕੀਤਾ, ਸਗੋਂ ਸਿੱਖ ਸਭਿਆਚਾਰ ਨੂੰ ਵੀ ਵੱਡੀ ਠੇਸ ਪਹੁੰਚਾਈ। ਪੰਜਾਬੀ ਜਨਤਾ ਦਾ ਪੱਛਮੀ ਸਭਿਅਤਾ ਬਾਰੇ ਜਾਣੂ ਹੋਣਾ ਕੁਦਰਤੀ ਸੀ। ਪੱਛਮੀ ਸਭਿਆਚਾਰ ਦਾ ਪੰਜਾਬੀਆਂ ਉਤੇ ਏਨਾ ਅਸਰ ਹੋਇਆ ਕਿ ਇਥੋਂ ਦੇ ਕੁਝ ਲੋਕ ਧਰਮ ਪ੍ਰਤੀ ਖੁਲ੍ਹਾਂ ਲੈਣ ਲੱਗ ਪਏ।[41] 1873 ਈਸਵੀ ਵਿਚ ਮਿਸ਼ਨ ਸਕੂਲ ਅੰਮ੍ਰਿਤਸਰ ਦੇ ਚਾਰ ਵਿਦਿਆਰਥੀਆਂ ਨੇ ਈਸਾਈ ਬਣਨ ਦੀ ਇੱਛਾ ਪ੍ਰਗਟ ਕੀਤੀ।[42] ਆਰੀਆ ਸਮਾਜ ਦੀ ਚਲਾਈ 'ਸ਼ੁੱਧ' ਕਰਨ ਦੀ ਲਹਿਰ ਨੇ ਵੀ ਸਿੱਖਾਂ ਨੂੰ ਆਪਣੀ ਵਲ੍ਹੇਟ ਵਿਚ ਲੈ ਲਿਆ।[43] ਇਹ ਵਾਤਾਵਰਣ ਬਹੁਤੀ ਦੇਰ ਕਾਇਮ ਨਾ ਰਿਹਾ, ਉਨੀਂਵੀਂ ਸਦੀ ਦੇ ਪਿਛਲੇਰੇ ਅੱਧ ਵਿਚ ਸਿੱਖ ਪੁਨਰ-ਜਾਗ੍ਰਤੀ ਲਈ ਤਿੰਨ

ਲਹਿਰਾਂ, ਨਿਰੰਕਾਰੀ, ਨਾਮਧਾਰੀ ਅਤੇ ਸਿੰਘ ਸਭਾ ਲਹਿਰ ਨੇ ਜਨਮ ਲਿਆ। ਸਿੰਘ ਸਭਾ ਲਹਿਰ ਪੰਜਾਬ ਦੀ ਸਾਂਸਕ੍ਰਿਤਿਕ ਤੇ ਆਤਮਕ ਚੇਤਨਾ ਦੀ ਲਹਿਰ ਸੀ ਜਿਸ ਨੇ ਇਥੋਂ ਦੇ ਨਿਵਾਸੀਆਂ ਵਿਚ ਆਪਣੇ ਵਿਸ਼ਵਾਸ, ਰੀਤੀ ਰਸਮ, ਵਿਦਿਆ, ਕਲਾ ਤੇ ਜੀਵਨ ਨੂੰ ਨਿਰਮਲ ਤੇ ਨਰੋਆ ਰੱਖਣ ਤੇ ਪ੍ਰਫੁੱਲਤ ਕਰਨ ਦਾ ਉਪਰਾਲਾ ਕੀਤਾ। ਸਾਧਾਰਣ ਤੌਰ ਤੇ ਸਿੰਘ ਸਭਾ ਲਹਿਰ ਸਿੱਖ ਸਮਾਜ ਦੇ ਇਸ ਮਨੋਵੇਗ ਦਾ ਪ੍ਰਗਟਾਵਾ ਸੀ ਕਿ ਉਹ ਆਪਣੇ ਵਿਚ ਆਈ ਰਲਾਵਟ ਤੇ ਵਾਫ਼ਜ ਉਪਜ ਤੋਂ, ਜਿਨ੍ਹਾਂ ਦੇ ਕਾਰਣ ਇਸ ਦਾ ਬਹੁਤ ਸਾਰਾ ਬਲ ਅਜਾਈ ਜਾ ਰਿਹਾ ਸੀ, ਖਲਾਸੀ ਪ੍ਰਾਪਤ ਕਰ ਸਕੇ ਅਤੇ ਆਪਣੀ ਮੌਲਿਕ ਅੰਤਰ-ਪ੍ਰੇਰਣਾ ਦੇ ਸੋਮੇ ਨੂੰ ਮੁੜ ਲੱਭ ਸਕੇ। ਇਸ ਤਰ੍ਹਾਂ ਦੇ ਪਿਛੋਕੜ ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ ਸਾਹਿਤ ਰਚਨਾ ਦਾ ਕਾਰਜ ਆਰੰਭ ਕੀਤਾ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ, "ਸਿੰਘ ਸਭਾ ਲਹਿਰ ਸਮੇਂ ਜੇਕਰ ਗਿਆਨੀ ਦਿੱਤ ਸਿੰਘ ਆਦਿ ਸੱਜਣਾ ਨੇ ਧਾਰਮਕ ਤੇ ਸਮਾਜਕ ਸੁਧਾਰ ਲਈ, ਪ੍ਰੋ. ਗੁਰਮੁਖ ਸਿੰਘ ਤੇ ਭਾਈ ਜਵਾਹਰ ਸਿੰਘ ਨੇ ਵਿਦਿਅਕ ਕਾਰਜ ਨੂੰ ਜਥੇ ਬੰਦ ਕਰਨ ਲਈ ਕੰਮ ਕੀਤਾ ਤਾਂ ਭਾਈ ਕਾਨ੍ਹ ਸਿੰਘ ਨਾਭਾ ਨੇ ਸਾਰੀ ਲਹਿਰ ਲਈ ਬਤੌਰ ਲਿਖਾਰੀ ਦੇ ਕੰਮ ਕੀਤਾ।"[44] ਭਾਈ ਸਾਹਿਬ ਨੇ ਪ੍ਰੋ. ਗੁਰਮੁਖ ਸਿੰਘ ਦੇ ਮਿਲਾਪ ਨਾਲ ਉਸ ਸਮੇਂ ਦੇ ਸਿੱਖਾਂ ਦੀਆਂ ਲੋੜਾਂ ਤੇ ਸਮੱਸਿਆਵਾਂ ਨੂੰ ਚੰਗੀ ਤਰ੍ਹਾਂ ਜਾਣ ਲਿਆ ਸੀ। ਧਾਰਮਿਕ ਸਾਹਿਤ ਰਚਨਾ ਵਿਚ ਭਾਈ ਸਾਹਿਬ ਨੇ ਤਿੰਨ ਗੱਲਾਂ ਨੂੰ ਪ੍ਰਮੁੱਖ ਅਤੇ ਸਾਹਮਣੇ ਰੱਖਿਆ ।

1. ਸਿੱਖਾਂ ਦੀਆਂ ਸਾਰੀਆਂ ਧਾਰਮਿਕ ਰੀਤੀਆਂ ਇਕ ਸਾਰ ਨਿਸ਼ਚਿਤ ਤੇ ਨਿਯਮਬੱਧ ਹੋ ਜਾਣ।
2. ਆਪਣਿਆਂ ਤੇ ਬਗਾਨਿਆਂ ਵਿਚ ਸਿੱਖ ਧਰਮ ਤੇ ਇਤਿਹਾਸ ਬਾਰੇ ਪੈ ਚੁੱਕੇ ਭੁਲੇਖੇ ਦੂਰ ਕੀਤੇ ਜਾਣ।
3. ਸਿੱਖ ਧਰਮ ਪੁਸਤਕਾਂ ਵਰਤਮਾਨ ਮੁਹਾਵਰੇ ਵਿਚ ਅਤੇ ਵਿਦਵਤਾ ਦੇ

ਤਤਕਾਲੀ ਮਿਆਰਾਂ ਉਤੇ ਪੂਰੀਆਂ ਉਤਰ ਸਕਣ ਵਾਲੀਆਂ ਹੋਣ। ਇਸ ਮਕਸਦ ਦੀ ਪੂਰਤੀ ਲਈ ਭਾਈ ਸਾਹਿਬ ਨੇ ਜੋ ਵਿਸ਼ੇਸ਼ ਪੁਤਸਕਾਂ ਸਮੇਂ ਦੀ ਮੰਗ ਅਨੁਸਾਰ ਲਿਖੀਆਂ ਉਨ੍ਹਾਂ ਬਾਰੇ ਵੇਰਵਾ ਇਸ ਪ੍ਰਕਾਰ ਹੈ।

*1. ਹਮ ਹਿੰਦੂ ਨਹੀਂ (1897 ਈ.)*

ਇਸ ਪੁਸਤਕ ਵਿਚ ਸਿੱਖ ਸੰਗਠਨ ਦੀ ਧਾਰਮਕ ਵਿਲੱਖਣਤਾ ਅਤੇ ਰਾਜਨੀਤਕ ਤੇ ਸਮਾਜਕ ਵੱਖਰੇਪਨ ਨੂੰ ਦ੍ਰਿੜਾਇਆ ਗਿਆ ਹੈ। ਇਸ ਨਾਲ ਹਿੰਦੂ ਧਰਮ ਅਵਲੰਬੀਆਂ, ਖ਼ਾਸ ਕਰਕੇ ਆਰੀਆ ਸਮਾਜੀਆਂ ਵਲੋਂ ਸਿੱਖਾਂ ਨੂੰ ਹੜੱਪਣ ਅਤੇ ਉਨ੍ਹਾਂ ਦੀ ਸੁਤੰਤਰ ਹਸਤੀ ਨੂੰ ਖਤਮ ਕਰਨ ਦੇ ਯਤਨਾਂ ਦੀ ਸਮਾਪਤੀ ਹੋਈ।

ਭਾਈ ਸਾਹਿਬ ਦੀ ਇਹ ਪਹਿਲੀ ਮੌਲਿਕ ਰਚਨਾ ਹੈ। ਇਸ ਵਿਚ ਭਾਈ ਸਾਹਿਬ ਅਜਿਹੇ ਸੂਝਵਾਨ ਖੋਜੀ ਦੇ ਰੂਪ ਵਿਚ ਸਾਹਮਣੇ ਆਉਂਦੇ ਹਨ, ਜਿਸਦਾ ਅਧਿਐਨ ਵਿਸ਼ਾਲ ਅਤੇ ਸ਼ਕਤੀ ਕਾਫ਼ੀ ਸੰਜਮੀ ਹੈ। ਇਸ ਵਿਚ ਸਿੱਖ ਰਹਿਤ-ਕੁਰਹਿਤ, ਸਿੱਖ ਵੱਖਰੀ ਕੌਮ, ਸਿੱਖ ਰਾਜਨੀਤੀ, ਹਿੰਦੂ ਧਰਮ ਦੇ ਕਰਮ ਕਾਂਡ ਅਤੇ ਸੰਸਕਾਰਾਂ ਬਾਰੇ ਬਹੁਪੱਖੀ ਜਾਣਕਾਰੀ ਮਿਲਦੀ ਹੈ।

ਭਾਈ ਸਾਹਿਬ ਦੀ ਪਹਿਲੀ ਮੌਲਿਕ ਰਚਨਾ 'ਹਮ ਹਿੰਦੂ ਨਹੀਂ' (1897 ਈ.) ਵਿਚ ਪ੍ਰਕਾਸ਼ ਵਿਚ ਆਈ। ਇਸ ਦੇ ਨਾਲ ਹੀ ਭਾਈ ਸਾਹਿਬ ਦੀ ਨਿੰਦਾ ਉਸਤਤ ਦਾ ਦੌਰ ਆਰੰਭ ਹੋ ਗਿਆ ਸੀ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਹ ਰਚਨਾ ਭਾਈ ਸਾਹਿਬ ਨੇ 'ਪੰਚ ਖ਼ਾਲਸਾ ਦੀਵਾਨ ਭਸੌੜ' ਦੀ ਸਲਾਹ ਨਾਲ ਰਚੀ।[45] ਇਸ ਪੁਸਤਕ ਦੇ ਲਿਖਣ ਦਾ ਮਕਸਦ ਕਿਸੇ ਹੋਰ ਫਿਰਕੇ ਬਾਰੇ ਮੰਦ ਭਾਵ ਨਹੀਂ ਸੀ ਸਗੋਂ ਪੁਸਤਕ ਦੇ ਆਰੰਭ ਵਿਚ ਭਾਈ ਸਾਹਿਬ ਜ਼ਰੂਰੀ ਬੇਨਤੀ ਕਰਦੇ ਹਨ:

'ਪਿਆਰੇ ਪਾਠਕ ਜੀ 'ਹਮ ਹਿੰਦੂ ਨਹੀਂ' ਪੁਸਤਕ ਪੜ੍ਹਕੇ ਆਪ ਨੂੰ ਕੇਵਲ ਇਹ ਜਾਣਨਯੋਗ ਹੈ ਕਿ ਸਿੱਖ ਧਰਮ, ਹਿੰਦੂ ਆਦਿਕ ਧਰਮਾਂ ਤੋਂ ਭਿੰਨ ਹੈ, ਅਰ ਸਿੱਖ ਕੌਮ, ਹੋਰ ਕੌਮਾਂ ਦੀ ਤਰ੍ਹਾਂ ਜੁਦੀ ਕੌਮ ਹੈ, ਪਰ ਇਹ ਖਿਆਲ ਕਦੇ ਨਹੀਂ

ਹੋਣਾ ਚਾਹੀਏ ਕਿ ਆਪ ਹਿੰਦੂ ਜਾਂ ਹੋਰ ਧਰਮੀਆਂ ਨਾਲ ਵਿਰੋਧ ਕਰੋ ਅਰ ਉਨ੍ਹਾਂ ਦੇ ਧਰਮਾਂ ਉਪਰ ਕੁਤਰਕ ਕਰੋ, ਅਥਵਾ ਦੇਸ਼ ਭਾਈਆਂ ਨੂੰ ਆਪਣਾ ਅੰਗ ਨਾ ਮੰਨਕੇ ਜਨਮ ਭੂਮੀ ਤੋਂ ਸਰਾਪ ਲਉ।[46] ਭਾਈ ਸਾਹਿਬ ਨੇ 14 ਸਿਰਲੇਖਾਂ ਹੇਠ ਜੋ ਵੱਖਰੇਵਿਆਂ ਦਾ ਵੇਰਵਾ ਦਿੱਤਾ ਹੈ, ਉਹ ਹੇਠ ਲਿਖੇ ਸਿਰਲੇਖ ਹਨ:

1. ਵੇਦ ਸਿਮ੍ਰਤੀ ਪੁਰਾਣ, 2. ਜਾਤੀ ਵਰਣ, 3. ਅਵਤਾਰ, 4. ਦੇਵੀ ਦੇਵਤਾ, 5. ਮੂਰਤੀ ਪੂਜਾ 6. ਸੰਧਿਆਤਰਪਣ, 7. ਸੂਤਕ-ਪਾਤਕ, 8. ਚੌਕਾਕਾਰ, 9. ਬ੍ਰਤ, 10. ਮਹੂਰਤ, ਤਿਥਿ, ਵਾਰ ਸ਼ਗਨ, 11. ਪ੍ਰੇਤ ਕ੍ਰਿਆ, ਸ਼ਰਾਧ ਤੀਰਥ, 12. ਮੰਤ੍ਰ ਯੰਤ੍ਰ ਗ੍ਰਹਿ 13. ਯੱਗ, 14. ਸੰਸਕਾਰ, ਚਿੰਨ੍ਹ।

ਆਪਣੀ ਵਿਚਾਰ ਸ਼ੈਲੀ ਨੂੰ ਪ੍ਰਸ਼ਨ-ਉਤਰ ਸ਼ੈਲੀ ਨਾਲ ਪ੍ਰਕਾਸ਼ਿਤ ਕੀਤਾ ਹੈ। ਹਿੰਦੂ ਅਤੇ ਸਿੱਖ ਪਾਤਰ ਦੀ ਬਹਿਸ ਦੇ ਅੰਤ ਵਿਚ ਲਿਖਿਆ ਹੈ, 'ਸਵਾਰਥੀ ਲੋਕਾਂ ਨੇ ਹੀ ਪੋਥੀਆਂ ਛਾਪ ਕੇ ਔਰ ਅਖਬਾਰਾਂ ਵਿਚ ਮਜਬੂਨ ਦੇ ਕੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਸਿੱਖ ਹਿੰਦੂ ਹਨ। ਭਲਾ ਕੋਈ ਵਿਚਾਰਵਾਨ ਸੋਚੇ ਕਿ ਜੇ ਸਿੱਖ ਆਪਣੇ ਆਪਣੇ ਆਪ ਨੂੰ 'ਅਹਿੰਦੂ' ਕਹਿੰਦੇ ਹਨ ਤਾਂ ਕਿਸੇ ਦਾ ਕੀ ਵਿਗੜਦਾ ਹੈ। ਹਾਂ, ਜੇ ਸਿੱਖ ਹਿੰਦੂਆਂ ਨੂੰ ਆਖਣ ਤੁਸੀਂ ਹਿੰਦੂ ਨਹੀਂ, ਤਾਂ ਬੇਸ਼ੱਕ ਝਗੜੇ ਦੀ ਗੱਲ ਹੈ।[47] ਆਪਣੇ ਸੰਕਲਪ ਨੂੰ ਹੋਰ ਸਪਸ਼ਟ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ, "ਜੇ ਆਪ ਸਿੱਖਾਂ ਨੂੰ ਹਿੰਦੂਆਂ ਵਿਚੋਂ ਨਿਕਲਣੇ ਕਾਰਣ ਹਿੰਦੂ ਮੰਨਦੇ ਹੋ ਤਾਂ ਈਸਾਈਆਂ ਨੂੰ ਜੋ ਯਹੂਦੀਆਂ ਵਿਚੋਂ ਨਿਕਲੇ ਹਨ, ਮੁਸਲਮਾਨਾਂ ਨੂੰ ਜੋ ਕੁਰੈਸ਼ੀ, ਈਸਾਈ ਔਰ ਯਹੂਦੀ ਆਦਿਕਾਂ ਵਿਚੋਂ ਨਿਕਲੇ ਹਨ, ਯਹੂਦੀ ਆਦਿਕ ਕਿਉਂ ਨਹੀਂ ਜਾਣਦੇ? ਅਰ ਉਹ ਭੀ ਆਪਣੇ ਆਪ ਨੂੰ ਕਿਉਂ ਨਹੀਂ ਮੰਨਦੇ ? ਔਰ ਖ਼ਾਸ ਕਰਕੇ ਜੋ ਹਿੰਦੂਸਤਾਨੀ ਹਿੰਦੂਆਂ ਵਿਚੋਂ ਨਿਕਲਕੇ ਈਸਾਈ ਔਰ ਮੁਸਲਮਾਨ ਬਣੇ, ਆਪ ਉਨ੍ਹਾਂ ਨੂੰ "ਹਿੰਦੂ" ਕਿਉਂ ਨਹੀਂ ਆਖਦੇ।[48] ਭਾਈ ਸਾਹਿਬ ਨੇ ਇਸ ਪੁਸਤਕ ਦੁਆਰਾ, ਨੇਸ਼ਨ, ਕੌਮ ਦੀ ਪਰਿਭਾਸ਼ਾ ਅਭਿਵਿਅਕਤ ਕੀਤੀ ਹੈ ਕਿ

ਅਜਿਹੀ ਨਸਲ ਜੋ ਕਿ ਦੂਸਰਿਆਂ ਨਾਲੋਂ ਵੱਖ ਹੋਵੇ, ਜਿਨ੍ਹਾਂ ਦੇ ਪੂਰਵਜ ਇਕ ਹੋਣ, ਜਿਨ੍ਹਾਂ ਦੀ ਭਾਸ਼ਾ, ਇਤਿਹਾਸ ਅਤੇ ਰਾਜਸੀ ਜਥੇਬੰਦੀਆਂ ਇਕ ਹੋਣ, ਉਹ ਨਸਲ ਆਪਣੇ ਆਪ ਵਿਚ ਸੰਪੂਰਨ ਕੌਮ ਹੈ।

ਖ਼ਾਲਸਾ ਪ੍ਰੈਸ ਲਾਹੌਰ ਤੋਂ 1897 ਈ. ਵਿਚ ਛਪੀ ਇਸ ਪੁਸਤਕ ਵਿਚ ਭੂਮਿਕਾ ਤੋਂ ਬਾਅਦ ਭਾਈ ਸਾਹਿਬ ਨੇ ਆਪਣਾ ਨਾਮ ਨਹੀਂ ਪ੍ਰਗਟ ਕੀਤਾ ਸੀ, ਉਪ ਨਾਮ "ਹਰਿ ਬ੍ਰਜੇਸ਼" ਦੇ ਆਦਿ ਅੱਖਰ ਐੱਚ. ਬੀ. ਦਿੱਤੇ ਹੋਏ ਸਨ। ਪੰਚ ਖ਼ਾਲਸਾ ਦੀਵਾਨ ਭਸੌੜ ਵਲੋਂ ਛਪਵਾਈ (1917 ਈ.) ਇਸ ਪੁਸਤਕ ਦੇ ਮੁੱਢਲੇ ਪੰਨੇ ਤੋਂ ਬਾਅਦ ਲਿਖਿਆ ਹੈ

'ਸਮਰਪਣ'

ਹਮ ਹਿੰਦੂ ਨਹੀਂ ਪੁਸਤਕ ਦਾ "ਕਾਪੀ ਰਾਈਟ" ਪੰਚ ਖ਼ਾਲਸਾ ਦੀਵਾਨ ਦੀ ਭੇਟਾ ਕੀਤਾ ਜਾਂਦਾ ਹੈ। ਇਸ ਪੁਸਤਕ ਦੇ ਛਪਣ ਨਾਲ ਭਾਈ ਸਾਹਿਬ ਦੀ ਬਹੁਤ ਨਿੰਦਾ ਹੋਈ, ਕੁਝ ਚਿਰ ਲਈ ਨੌਕਰੀ ਤੋਂ ਵੀ ਵੱਖ ਹੋਣਾ ਪਿਆ। ਪ੍ਰੋ. ਪ੍ਰੀਤਮ ਸਿੰਘ ਅਨੁਸਾਰ "ਸਿੱਖੀ ਦੀ ਨਿਰੋਲਤਾ ਦਾ ਜੋ ਸੰਕਲਪ ਪਹਿਲਾਂ 'ਗੁਰਮਤ ਪ੍ਰਭਾਕਰ' ਤੇ 'ਗੁਰਮਤ ਸੁਧਾਕਰ' ਵਰਗੇ ਗ੍ਰੰਥਾਂ ਦੇ ਆਧਾਰ ਉਤੇ ਉਸਾਰਨ ਦਾ ਜਤਨ ਕੀਤਾ ਗਿਆ ਸੀ, 'ਹਮ ਹਿੰਦੂ ਨਹੀਂ' ਵਿਚ ਉਸੇ ਨੂੰ, ਹਿੰਦੂ ਧਰਮ ਨਾਲ ਤੁਲਨਾ ਦੇ ਪੱਲੜੇ ਵਿਚ ਰੱਖ ਕੇ, ਉਭਾਰਨ ਦਾ ਹੰਭਲਾ ਮਾਰਿਆ ਗਿਆ ਹੈ।[49]

'ਹਮ ਹਿੰਦੂ ਨਹੀਂ' ਪੁਸਤਕ ਸੰਨ 1897 ਵਿਚ ਲਿਖੀ ਗਈ ਅਤੇ ਗੁਰਮਤ-ਪ੍ਰਭਾਕਰ, ਗੁਰਮਤ ਸੁਧਾਕਰ, 1898-99 ਈ. ਵਿਚ ਰਚੀਆਂ ਗਈਆਂ। ਇਸ ਕਾਰਣ ਭਾਈ ਸਾਹਿਬ ਨੇ ਇਹ ਪੁਸਤਕ ਸੁਧਾਕਰ ਪ੍ਰਭਾਕਰ ਨੂੰ ਆਧਾਰ ਬਣਾ ਕੇ ਨਹੀਂ ਲਿਖੀ, ਸਗੋਂ ਸਿੰਘ ਸਭਾ ਲਹਿਰ ਦੇ ਮੁੱਢਲੇ ਪ੍ਰਭਾਵ ਅਧੀਨ, ਪ੍ਰਭਾਕਰ, ਸੁਧਾਕਰ ਤੋਂ ਪਹਿਲਾ ਲਿਖੀ। ਸ਼ਮਸ਼ੇਰ ਸਿੰਘ ਅਸ਼ੋਕ, ਡਾ. ਦੇਵਿੰਦਰ ਸਿੰਘ ਵਿਦਿਆਰਥੀ, ਡਾ. ਰਛਪਾਲ ਕੌਰ ਅਤੇ ਡਾ. ਪਿਆਰ ਸਿੰਘ ਵੀ ਇਸ ਨੂੰ ਪ੍ਰਭਾਕਰ,

ਸੁਧਾਕਰ ਤੋਂ ਪਹਿਲਾਂ ਦੀ ਰਚਨਾ ਮੰਨਦੇ ਹਨ।[50] ਆਪਣੇ ਵਿਚਾਰ ਅਤੇ ਤਰਕ ਨੂੰ ਜ਼ੋਰਦਾਰ ਬਣਾਉਣ ਲਈ ਗੁਰਬਾਣੀ ਅਤੇ ਭਗਤ ਬਾਣੀ ਵਿਚੋਂ ਤੁਕਾਂ ਦਿੱਤੀਆਂ ਹਨ। ਇਨ੍ਹਾਂ ਤੁਕਾਂ ਵਿਚਲੇ ਔਖੇ ਸ਼ਬਦਾਂ ਦੀ ਵਿਆਖਿਆ ਫੁੱਟ ਨੋਟਾਂ ਵਿਚ ਕੀਤੀ ਹੈ। ਅਤਿ ਵਿਦਵਤਾ ਭਰੀਆਂ ਦਲੀਲਾਂ ਨਾਲ ਕਈ ਸ਼ੰਕਿਆਂ ਦਾ ਸਮਾਧਾਨ ਕੀਤਾ ਹੈ। ਜਿਸ ਸਮੇਂ ਇਹ ਪੁਸਤਕ ਲਿਖੀ ਗਈ, ਉਸ ਸਮੇਂ ਦੀ ਇਹ ਪ੍ਰਤਿਨਿਧ ਉਪਜ ਹੈ। ਇਸ ਨੇ ਸੰਗਠਿਤ ਸਿੱਖ ਰਾਜਨੀਤੀ ਨੂੰ ਇਕ ਸਪਸ਼ਟ ਮਨੋਰਥ ਮੁਹੱਈਆ ਕਰਕੇ ਭਾਵੀ ਸਿੱਖ ਚੇਤੰਨਤਾ ਉਤੇ ਆਪਣੀ ਡੂੰਘੀ ਛਾਪ ਛੱਡੀ।

ਪ੍ਰੋ. ਪ੍ਰੀਤਮ ਸਿੰਘ ਅਤੇ ਗਿਆਨੀ ਗੁਰਦਿੱਤ ਸਿੰਘ (ਚੰਡੀਗੜ੍ਹ) ਅਨੁਸਾਰ ਕੁਝ ਲੋਕਾਂ ਵਲੋਂ ਭਾਈ ਕਾਨ੍ਹ ਸਿੰਘ ਬਾਰੇ ਅਜਿਹੀਆਂ ਅਫਵਾਹਾਂ ਵੀ ਫੈਲਾਈਆਂ ਗਈਆਂ ਕਿ ਭਾਈ ਸਾਹਿਬ ਵਲੋਂ 'ਹਮ ਹਿੰਦੂ ਨਹੀਂ' ਪੁਸਤਕ ਤੋਂ ਬਾਅਦ 'ਹਮ ਹਿੰਦੂ ਹੈਂ' ਪੁਸਤਕ ਵੀ ਲਿਖੀ ਗਈ। ਇਸ ਬਾਰੇ ਹੋਰ ਵੀ ਕਈ ਥਾਵਾਂ ਤੇ ਜ਼ਿਕਰ ਕੀਤਾ ਮਿਲਦਾ ਹੈ ਪਰੰਤੂ ਖੋਜ ਕਰਤਾ ਨੂੰ ਇਸਦੀ ਕੋਈ ਕਾਪੀ ਕਿਸੇ ਵੀ ਲਾਇਬਰੇਰੀ ਵਿਚ ਵੇਖਣ ਨੂੰ ਨਹੀਂ ਮਿਲੀ ਅਤੇ ਨਾ ਹੀ ਭਾਈ ਸਾਹਿਬ ਦੇ ਪਰਿਵਾਰ ਨੂੰ (ਅੰਤਿਕਾ ੩) ਇਸ ਬਾਰੇ ਕੋਈ ਜਾਣਕਾਰੀ ਹੈ। ਭਾਈ ਕਾਨ੍ਹ ਸਿੰਘ ਰਚਿਤ 'ਹਮ ਹਿੰਦੂ ਨਹੀਂ' ਦੇ ਛਪਣ ਤੋਂ ਬਾਅਦ ਦੇ ਪ੍ਰਤੀਕਰਮਾਂ ਦਾ ਅੰਗਰੇਜ਼ਾਂ ਨੇ ਅਸਿੱਧੇ ਤੌਰ ਤੇ ਕਾਫੀ ਫਾਇਦਾ ਉਠਾਇਆ। ਧਰਮ ਅਤੇ ਕੌਮ ਸ਼ਬਦ ਨੂੰ ਆਪਣੇ ਲਾਹੇ ਖਾਤਰ ਵਰਤਣ ਵਾਲਿਆਂ ਵਲੋਂ 'ਸਿੱਖ ਹਿੰਦੂ ਹੈਨ' ਵਰਗੀਆਂ ਪੁਸਤਕਾਂ ਲਿਖੀਆਂ ਗਈਆਂ। ਉਪਰੋਕਤ ਪੁਸਤਕ ਦੇ ਲੇਖਕ ਬਾਵਾ ਨਰਾਇਣ ਸਿੰਘ ਵਕੀਲ ਨੇ ਇਸਨੂੰ ਪਬਲਿਕ ਸਰਵਿਸ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ ਤੋਂ ਛਪਵਾਇਆ। ਦੂਸਰੀ ਵਾਰ ਦੀ ਛਾਪ 1905 ਈ. ਦੀ ਹੈ। ਇਸ ਵਿਚ ਗੁਰੂ ਹਰਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੇਦਾਂ ਦੇ ਅਨੁਸਾਰ ਸਭ ਕਰਮ ਕਰਨ ਵਾਲੇ ਦੱਸਿਆ ਹੈ। ਇਸੇ ਤਰ੍ਹਾਂ (ਪੰਨਾ 11) ਪੰਜ ਪਿਆਰਿਆਂ ਵਿਚੋਂ ਭਾਈ ਦਇਆ ਸਿੰਘ ਨੂੰ ਅੰਮ੍ਰਿਤ

ਛਕਣ ਤੋਂ ਬਾਅਦ ਵੀ ਗੁਰੂ ਜੀ ਦੀ ਆਗਿਆ ਅਨੁਸਾਰ ਜਨੇਊ ਪਹਿਨਣ ਵਾਲਾ ਦੱਸਿਆ ਹੈ। ਪੁਸਤਕ ਵਿਚੋਂ ਇਕ ਨਮੂਨਾ :

'ਉਸ ਵੇਲੇ ਤੇ ਹੁਣ ਦੇ ਸਿੱਖਾਂ ਦਾ ਹਾਲ ਦੇਖੋ ਉਸ ਵੇਲੇ ਦੇ ਸਿੱਖ ਤਾਂ ਇਸ ਬਾਤ ਤੇ ਖੁਸ਼ ਸਨ ਜੋ ਦਇਆ ਸਿੰਘ ਜਨੇਊ ਰੱਖੇ ਤੇ ਹੁਣ ਦੇ ਸਿੱਖ ਜਨੇਊ ਰੱਖਣ ਤੇ ਨਾਰਾਜ ਹੁੰਦੇ ਹਨ ਤੇ ਅੰਮ੍ਰਿਤ ਛਕਾਉਣ ਵੇਲੇ ਜਨੇਊ ਲਹਾ ਦਿੰਦੇ ਹੈਨ- -।'[51]

ਅਜਿਹੀ ਕਿਸਮ ਦੀਆਂ ਕੁਝ ਹੋਰ ਪੁਸਤਕਾਂ ਵੀ ਖੋਜ ਕਰਤਾ ਨੂੰ ਵੇਖਣ ਨੂੰ ਮਿਲੀਆਂ ਜਿਨਾਂ ਵਿਚੋਂ ਕੁਝ ਕੁ ਦੇ ਨਾਮ ਇਸ ਤਰ੍ਹਾਂ ਹਨ, 'ਸਿੱਖ ਹਿੰਦੂ ਹੈਂ' (1965 ਈ.), ਪਰਮੁੱਖ ਸਿੱਖਾਂ ਅੱਗੇ ਧਾਰਮਿਕ ਪ੍ਰਸ਼ਨ (1966), ਅਤੇ 'ਹਮ ਹਿੰਦੂ ਹੈਂ' ਆਦਿ।[52] ਇਨ੍ਹਾਂ ਵਿਚ ਭਾਈ ਕਾਨ੍ਹ ਸਿੰਘ ਨੂੰ ਪ੍ਰਿਥਕਤਾਵਾਦ ਦੇ ਪੋਸ਼ਕ, ਸਿੱਖ ਧਰਮ ਨੂੰ ਵੈਦਿਕ ਧਰਮ ਦੀ ਇਕ ਸ਼ਾਖਾ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਨੂੰ ਸੂਰਯਵੰਸ਼ੀ, ਗੁਰੂ ਘਰ ਵਿਚ ਮੂਰਤੀ ਪੂਜਾ ਜਾਇਜ਼ ਅਤੇ ਗੁਰੂ ਸਾਹਿਬਾਨਾਂ ਨੂੰ ਵੇਦਾਂਤ ਸਮਰਥਕ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।[53] ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ, 'ਸਿੱਖ ਹਿੰਦੂ ਨਹੀਂ ਹਨ' ਇਹ ਸਵਾਲ ਉਸ ਸਮੇਂ, ਕੇਵਲ ਸਿੱਖਾਂ ਤੱਕ ਹੀ ਸੀਮਤ ਨਹੀਂ ਸੀ, ਸਗੋਂ ਆਰੀਆਂ, ਜੈਨੀ, ਬੋਧੀ ਆਦਿ ਭੀ ਆਪਣੇ ਆਪ ਨੂੰ ਹਿੰਦੂ ਨਹੀਂ ਸਨ ਮੰਨਦੇ।[54] ਅਸ਼ੋਕ ਜੀ ਅਨੁਸਾਰ, ਇਹ ਪੁਸਤਕ ਪਹਿਲੇ ਪਹਿਲ ਹਿੰਦੀ ਵਿਚ ਲਿਖੀ ਗਈ ਸੀ....... ਪਰ ਪਿੱਛੋਂ ਪੰਜਾਬੀ ਪ੍ਰਚਾਰ ਦਾ ਖਿਆਲ ਹੋਣ ਕਰਕੇ ਭਾਈ ਸਾਹਿਬ ਨੇ ਇਸ ਨੂੰ ਪੰਜਾਬੀ ਵਿਚ ਪਲਟ ਦਿੱਤਾ।[55] ਅਣਥੱਕ ਕੋਸ਼ਿਸ਼ ਦੇ ਬਾਵਜੂਦ ਖੋਜ ਕਰਤਾ ਨੂੰ ਇਸ ਦਾ ਹਿੰਦੀ ਸੰਸਕਰਣ ਕਿਸੇ ਲਾਇਬਰੇਰੀ ਜਾਂ ਭਾਈ ਸਾਹਿਬ ਦੇ ਪਰਿਵਾਰ ਦੇ ਮੈਂਬਰਾਂ ਪਾਸ ਵੇਖਣ ਨੂੰ ਨਹੀਂ ਮਿਲਿਆ। ਰਾਜਸੀ ਮੈਦਾਨ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੇ ਨਾਲੋ ਨਾਲ ਸਿੱਖ ਹੱਕਾਂ ਦੀ ਅਲਹਿਦਗੀ ਦਾ ਇਸ ਪੁਸਤਕ ਨੇ ਮੁੱਢ ਬੰਨ੍ਹਿਆ। ਭਾਈ ਸਾਹਿਬ ਦੀ ਬੌਧਿਕ ਚੇਤੰਨਤਾ ਅਤੇ ਸੁਲਝੇ ਹੋਏ ਦ੍ਰਿਸ਼ਟੀਕੋਣ ਨੂੰ ਇਹ ਪੁਸਤਕ ਭਲੀ ਭਾਂਤ ਪ੍ਰਗਟ ਕਰਦੀ ਹੈ।

*2. ਗੁਰੁਮਤ ਪ੍ਰਭਾਕਰ*

'ਗੁਰੁਮਤ ਪ੍ਰਭਾਕਰ' ਵਿਚ ਭਾਈ ਸਾਹਿਬ ਨੇ ਮੁੱਖ ਤੌਰ ਤੇ ਗੁਰਬਾਣੀ ਦੀ ਫ਼ਿਲਾਸਫ਼ੀ ਨੂੰ 834 ਸਿਰਲੇਖਾਂ ਹੇਠ ਗੁਰਮੁਖੀ ਵਰਣਮਾਲਾ ਦੇ ਕ੍ਰਮ ਵਿਚ ਰੱਖ ਕੇ ਸਿਰਫ਼ ਕਠਿਨ ਸ਼ਬਦਾਂ ਦੇ ਅਰਥ ਹੀ ਨਹੀਂ ਕੀਤੇ, ਸਗੋਂ ਥਾਂ ਪੁਰ ਥਾਂ ਫੁੱਟ ਨੋਟਾਂ ਵਿਚ ਗੁਰਮਤ ਦੇ ਸਿਧਾਂਤਾਂ ਦੀ ਵਿਆਖਿਆ ਵੀ ਕੀਤੀ ਹੈ। ਵੱਖ ਵੱਖ ਧਰਮ ਗ੍ਰੰਥਾਂ ਦੇ ਕਈ ਪ੍ਰਸੰਗ ਤੇ ਉਨ੍ਹਾਂ ਦੀ ਫ਼ਿਲਾਸਫ਼ੀ ਨੂੰ ਵੀ ਨਾਲ ਨਾਲ ਇਸ ਮੰਤਵ ਲਈ ਅੰਕਿਤ ਕੀਤਾ ਹੈ ਤਾਂ ਜੋ ਗੁਰਮਤ ਦੇ ਸਿਧਾਂਤ ਵਧੇਰੇ ਸਪਸ਼ਟ ਤੇ ਵਿਲੱਖਣ ਰੂਪ ਵਿਚ ਪਾਠਕਾਂ ਅੱਗੇ ਰੱਖੇ ਜਾ ਸਕਣ। ਸਿੱਖ-ਸਾਹਿਤ ਦੀ ਵਿਆਖਿਆ ਵਿਚ ਲਿਖਿਆ, ਇਹ ਪਹਿਲਾਂ ਗ੍ਰੰਥ ਸੀ, ਜਿਸ ਵਿਚ ਆਧੁਨਿਕ ਢੰਗ ਦੇ ਫੁੱਟ ਨੋਟ (ਪੈਰ-ਟਿੱਪਣੀਆਂ) ਲਾ ਕੇ ਸ਼ਬਦਾਰਥਾਂ ਅਤੇ ਆਸ਼ਿਆਂ ਨੂੰ ਸਪਸ਼ਟ ਕੀਤਾ ਗਿਆ ਸੀ।

*3. ਗੁਰੁਮਤ-ਸੁਧਾਕਰ*

ਇਸ ਗ੍ਰੰਥ ਵਿਚ ਸਿੱਖ ਧਰਮ ਨਾਲ ਜੁੜੀਆਂ ਕਰਾਮਾਤਾਂ, ਕਰਮ ਕਾਂਡ, ਵਹਿਮਾਂ ਭਰਮਾਂ ਦਾ ਖੰਡਨ ਕਰਨ ਲਈ ਭਾਈ ਸਾਹਿਬ ਨੇ ਗੁਰਬਾਣੀ, ਭਾਈ ਗੁਰਦਾਸ, ਭਾਈ ਨੰਦ ਲਾਲ, ਭਾਈ ਮਨੀ ਸਿੰਘ, ਭਾਈ ਸੰਤੋਖ ਸਿੰਘ ਆਦਿ ਵਿਦਵਾਨਾਂ ਦੀਆਂ ਰਚਨਾਵਾਂ ਦੇ ਹਵਾਲੇ ਦਿੱਤੇ ਹਨ, ਇਸ ਦੀ ਭੂਮਿਕਾ ਵਿਚ ਭਾਈ ਸਾਹਿਬ ਦੱਸਦੇ ਹਨ :"ਜਦ ਅਸੀਂ ਆਪਣੇ ਮੱਤ ਦੇ ਪੁਸਤਕਾਂ ਵਿਚ ਵਿਰੋਧ ਦੇਖਦੇ ਹਾਂ ਤਾਂ ਮਨ ਭ੍ਰਮ ਦੇ ਚੱਕਰ ਵਿਚ ਪੈ ਜਾਂਦਾ ਹੈ ਅਤੇ ਸਾਨੂੰ ਇਹ ਨਿਰਣਾ ਕਰਨਾ ਔਖਾ ਹੁੰਦਾ ਹੈ ਕਿ ਗੁਰਮਤ ਦਾ ਸੱਚਾ ਉਪਦੇਸ਼ ਕੇਹੜਾ ਪੁਸਤਕ ਹੈ ........ ਸਤਿਗੁਰਾਂ ਦੀ ਮੁਖਵਾਕ ਬਾਣੀ ਕਸੌਟੀ ਨਾਲ ਸਿੱਖ ਮੱਤ ਦੇ ਪੁਸਤਕਾਂ ਦੀ ਪਰੀਖਯਾ ਕਰਕੇ ਗੁਰਬਾਣੀ ਤੋਂ ਵਿਰੁੱਧ ਵਚਨਾਂ ਦਾ ਤਯਾਗ ਅਤੇ ਅਨੁਕੂਲ ਵਚਨਾਂ ਦਾ ਗ੍ਰਹਿਣ ਕਰਦੇ ਹਾਂ, ਤਾਂ ਸਾਰੀਆਂ ਕਠਨਾਈਆਂ ਛਿਨ ਵਿਚ ਮਿਟ ਜਾਂਦੀਆਂ ਹਨ

ਤੇ ਅਸੀਂ ਗੁਰਮਤ ਦਾ ਸਿੱਧਾ ਰਸਤਾ ਲੱਭ ਲੈਂਦੇ ਹਾਂ।"[56]

ਗੁਰਸਿੱਖੀ ਦੀ ਰਹਿਤ ਮਰਯਾਦਾ ਦੀ ਇਸ ਗ੍ਰੰਥ ਨੂੰ ਪੜ੍ਹਨ ਤੋਂ ਪੂਰੀ ਪੂਰੀ ਵਾਕਫ਼ੀਅਤ ਹੋ ਜਾਂਦੀ ਹੈ।

*4. ਗੁਰੁਗਿਰਾ ਕਸੌਟੀ*

ਇਸ ਪੁਸਤਕ ਦੇ ਰਚਨਾ ਕਾਲ ਦਾ ਸਮਾਂ ਉਹ ਸੀ ਜਦੋਂ ਸਿੰਘ ਸਭਾ ਲਹਿਰ ਦੀ ਅਗਵਾਈ ਹੇਠ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਪੜਚੋਲ ਗੁਰਮਤ ਦੇ ਸਿਧਾਂਤਾਂ ਅਨੁਸਾਰ ਬੜੇ ਜ਼ੋਰਾਂ ਸ਼ੋਰਾਂ ਨਾਲ ਹੋ ਰਹੀ ਸੀ। ਇਸ ਵਿਚ ਭਾਈ ਸਾਹਿਬ ਨੇ ਗੁਰਬਾਣੀ ਵਿਚ ਵਿਰੋਧਤਾ ਦੇ ਪਾਏ ਜਾਂਦੇ ਸ਼ੰਕਿਆਂ ਨੂੰ ਸਾਫ਼ ਕਰਕੇ ਸਪਸ਼ਟ ਕੀਤਾ ਕਿ ਗੁਰਬਾਣੀ ਇਕ ਰਸ ਹੈ। ਪ੍ਰੰਤੂ ਸਿੱਖਾਂ ਦੀ ਆਪਸੀ ਪਾਰਟੀਬਾਜ਼ੀ ਅਤੇ ਅੰਧ-ਵਿਸ਼ਵਾਸ ਦੀ ਬਹੁਲਤਾ ਕਾਰਨ ਇਹ ਪੁਸਤਕ ਅਣਛਪੀ ਹੀ ਪਈ ਰਹੀ। ਪਿੱਛੋਂ 1938 ਈ. ਵਿਚ, ਇਸ ਦੀ ਚੋਖੀ ਵਸਤੂ 'ਗੁਰੁਮਤ-ਪ੍ਰਭਾਕਰ' ਅਤੇ 'ਗੁਰੁਮਤ- ਸੁਧਾਕਰ' ਦੀ ਵਸਤੂ ਨਾਲ ਸਮੋ ਕੇ ਭਾਈ ਸਾਹਿਬ ਨੇ ਇਕ ਨਵਾਂ ਗ੍ਰੰਥ 'ਗੁਰੁਮਤ-ਮਾਰਤੰਡ' ਤਿਆਰ ਕੀਤਾ, ਜੋ 1962 ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਕੀਤਾ ਗਿਆ ।

*5. ਸੱਦ ਕਾ ਪਰਮਾਰਥ*

ਇਹ ਪੁਸਤਕ 1901 ਵਿਚ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਤੋਂ ਛਪੀ। ਇਸ ਵਿਚ ਗੁਰੂ ਗ੍ਰੰਥ ਸਾਹਿਬ ਵਿਚੋਂ ਰਾਗ ਰਾਮਕਲੀ ਸਿਰਲੇਖ ਹੇਠਾਂ ਦਰਜ ਬਾਬੇ ਸੁੰਦਰ ਦੀ ਸੱਦ ਦਾ ਅਰਥ ਗੁਰਬਾਣੀ ਦੀ ਵਿਚਾਰਧਾਰਾ ਦੇ ਅਨੁਕੂਲ ਕਰਨ ਦਾ ਜਤਨ ਕੀਤਾ ਗਿਆ ਹੈ। ਗਰੁੜ-ਪੁਰਾਣ ਦੀ ਸੋਚਣੀ ਦਾ ਗੁਰਬਾਣੀ ਦੀ ਚਿੰਤਨਧਾਰਾ ਨਾਲ ਤੁਲਨਾਤਮਕ ਟਾਕਰਾ ਕਰਕੇ ਗੁਰਮਤ ਅਤੇ ਮਨਮਤ ਦਾ ਨਿਖੇੜਾ ਕੀਤਾ ਹੈ। ਦਲੀਲ ਦਾ ਢੰਗ ਚੋਭ ਭਰਿਆ ਅਤੇ ਵਿਅੰਗ ਭਰਪੂਰ ਹੈ। ਭਾਈ ਸਾਹਿਬ ਤੋਂ ਪਹਿਲਾਂ ਇਸੇ ਵਿਸ਼ੇ ਨਾਲ ਸੰਬੰਧਿਤ ਗਿਆਨੀ ਸਰਦੂਲ ਸਿੰਘ ਨੇ ਵੀ ਇਕ ਪੁਸਤਕ

'ਸੱਦ-ਸਿਧਾਂਤ' ਲਿਖੀ ਸੀ। ਭਾਈ ਸਾਹਿਬ ਵਲੋਂ 'ਸੱਦ ਕਾ ਪਰਮਾਰਥ' ਪੁਸਤਕ ਲਿਖਣ ਦਾ ਮਕਸਦ ਸਿੱਖ ਧਰਮ ਨੂੰ ਸਨਾਤਨੀ ਧਰਮਾਂ ਕਰਮਾਂ ਤੋਂ ਖਲਾਸੀ ਦਵਾਉਣਾ ਸੀ।[57] ਗੁਰਮਤ-ਸਿਧਾਂਤਾਂ ਦੇ ਸਪਸ਼ਟੀਕਰਨ ਅਤੇ ਧਾਰਮਕ ਮਾਣ-ਮਰਯਾਦਾ ਦੀ ਸਥਾਪਤੀ ਲਈ ਭਾਈ ਸਾਹਿਬ ਨੇ ਉਪਰੋਕਤ ਪੰਜ ਪੁਸਤਕਾਂ ਦੀ ਸਿਰਜਨਾ ਕੀਤੀ। ਇਹ ਸਿੱਖ ਸਿਧਾਂਤਾਂ ਬਾਰੇ ਪੂਰਣ ਜਾਣਕਾਰੀ ਪੇਸ਼ ਕਰਨ ਵਾਲੀਆਂ ਪੁਸਤਕਾਂ ਹਨ।

ਸਿੰਘ ਸਭਾ ਲਹਿਰ ਦਾ ਜ਼ਮਾਨਾ ਸ਼ਾਸਤ੍ਰਾਰਥ ਦਾ ਸੀ। ਇਸ ਸਮੇਂ ਅਨਮਤ ਦੇ ਮੁਕਾਬਲੇ ਗੁਰਮਤ ਦਾ ਨਿਖੇੜਾ ਕਰਨਾ ਸੂਝਵਾਨ ਵਿਦਵਾਨਾਂ ਦਾ ਕੰਮ ਸੀ। ਗੁਰਮਤ ਦੀ ਵਿਆਖਿਆ ਅਤੇ ਸਿਧਾਂਤਾਂ ਜਾਂ ਧਰਮ ਸੰਬੰਧੀ ਇਸ ਕਾਲ ਵਿਚ ਅਨੇਕ ਯਤਨ ਕੀਤੇ ਗਏ। ਏਸੇ ਕਾਰਜ ਨੂੰ ਸੰਪੰਨ ਕਰਨ ਲਈ ਉਨ੍ਹੀ ਦਿਨੀ ਗਿਆਨੀ ਸਰਦੂਲ ਸਿੰਘ ਅਤੇ ਸਰਦਾਰ ਕਰਮ ਸਿੰਘ ਹਿਸਟੋਰੀਅਨ ਵੀ ਸਿੱਖ ਸਿਧਾਂਤਾਂ ਨੂੰ ਸਪੱਸ਼ਟ ਕਰਨ ਲਈ ਅਨੇਕ ਪੁਸਤਕਾਂ, ਲੇਖ, ਟ੍ਰੈਕਟ ਆਦਿ ਲਿਖਣ ਵਿਚ ਜੁਟੇ ਹੋਏ ਸਨ।[58] ਭਾਈ ਸਾਹਿਬ ਨੇ ਵੀ ਚੰਗੀ ਤਰ੍ਹਾਂ ਜਾਣ ਲਿਆ ਸੀ ਕਿ ਅਨਯਮਤੀਆਂ ਨੇ ਆਪਣੇ ਮਨਭਾਉਂਦੇ ਫ਼ਲਸਫ਼ੇ ਲਈ ਗੁਰੂ ਦੇ ਮੂੰਹੋਂ ਪ੍ਰਵਾਨਗੀ ਲੈਣ ਦੀ ਕੋਸ਼ਿਸ਼ ਕੀਤੀ ਹੈ।[59] ਭਾਈ ਸਾਹਿਬ ਅਨੁਸਾਰ "ਬਹੁਤ ਪ੍ਰਪੰਚੀ ਸਵਾਰਥੀ ਪੁਰਸ਼ ਸ੍ਰੀ ਗੁਰੂ ਸਾਹਿਬਾਨ ਕੇ ਸਤਯ ਉਪਦੇਸ਼ ਕੇ ਪ੍ਰਚਾਰ ਮੇਂ ਵਿਘਨ ਕਰੇ ਰਹੇ ਹੈ, ਵੋਹ ਜਾਨਤੇ ਹੈ ਕਿ ਗੁਰਬਾਣੀ ਕਾ ਯਥਾਰਥ ਅਰਥ ਜਬ ਸਿਖੋਂ ਕੋ ਮਾਲੂਮ ਹੋ ਗਯਾ ਤਬ ਹਮਾਰੀ (ਨਜਾਯਜ਼) ਆਮਦਨ ਕਾ ਦਰਵਾਜਾ ਬੰਦ ਹੋ ਜਾਏਗਾ, ਇਸ ਵਾਸਤੇ ਅਨੇਕ ਯਤਨ ਕਰਕੇ ਗੁਰ ਸ਼ਬਦੋਂ ਕੇ ਅਰਥ ਉਲਟਾ ਕਰ ਸੀਧੇ ਸਾਦੇ ਸਿੱਖੋਂ ਕੋ ਯੇ ਨਿਸ਼ਚਯ ਕਰਵਾਤੇ ਹੈ ਕਿ ਗੁਰੂ ਸਾਹਿਬ ਕੀ ਬਾਣੀ ਮੇਂ ਹਿੰਦੂ ਮੱਤ ਕੇ ਧਰਮ ਸਾਸਤ੍ਰੋਂ ਕੀ ਹੀ ਤਾਈਦ ਹੈ, ਬਲਕਿ ਏਕ ਪ੍ਰਕਾਰ ਸੇ ਗੁਰਬਾਣੀ ਧਰਮ ਸਾਸਤ੍ਰੋਂ ਕਾ ਖੁਲਾਸਾ ਹੈ।"[60]

*ਹ. ਰਹੱਸਮਈ ਪੱਖ ਤੇ ਗੁਰਬਾਣੀ ਦੀ ਖੋਜ*

ਰਹੱਸਵਾਦ ਨੂੰ ਦੁਨੀਆਂ ਦੇ ਸਾਰੇ ਧਰਮਾਂ ਦੀ ਸਾਂਝੀ ਕੜੀ ਕਿਹਾ ਜਾ ਸਕਦਾ ਹੈ। ਰਹੱਸਵਾਦ ਤੋਂ ਬਿਨਾਂ ਧਰਮ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ। ਅਸਲ ਵਿਚ ਰਹੱਸਵਾਦ (mysticism) ਅਧਿਆਤਮ ਜੀਵਨ ਦੀ ਸਿਖਰਲੀ ਮੰਜ਼ਿਲ ਹੈ। ਡਾ. ਬਲਕਾਰ ਸਿੰਘ ਅਨੁਸਾਰ, "ਰਹੱਸਵਾਦ, ਸਾਰਥਕ ਪਰੀਵਰਤਨ ਵਾਸਤੇ ਅਜਿਹੀ ਪ੍ਰਯੋਗਸ਼ਾਲਾ ਹੈ ਜਿਸ ਵਿਚ ਮਾਨਵ ਵਿਅਕਤੀਤਵ ਨੇ ਘੜਿਆ ਜਾਣਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਘਾੜਤ ਵੱਲ 'ਜਪੁਜੀ ਸਾਹਿਬ' ਵਿਚ ਸੰਕੇਤ ਕਰ ਦਿੱਤਾ ਹੈ। ਇਸ ਨੂੰ ਸਰਮ ਖੰਡ ਆਖਿਆ ਹੈ ਅਤੇ ਇਥੇ ਘੜੀ ਜਾ ਰਹੀ ਘਾੜਤ ਨੂੰ 'ਬਹੁਤ ਅਨੂਪ' ਦੱਸਿਆ ਹੈ। ਇਹ ਅਵਸਥਾ ਅਨੁਭਵੀ ਹੈ ਅਤੇ ਇਸ ਦੀ ਅਭਿਵਿਅਕਤੀ ਅਤਿ ਕਠਨ ਹੋਣ ਤੇ ਵੀ ਇਸ ਅਵਸਥਾ ਨੂੰ ਰਹੱਸਵਾਦੀ ਸੰਦਰਭ ਪ੍ਰਾਪਤ ਹੈ।"[61]

ਭਾਈ ਕਾਨ੍ਹ ਸਿੰਘ ਦੀਆਂ ਲਿਖਤਾਂ ਵਿਚ ਰਹੱਸਮਈ ਪੱਖ ਆਟੇ ਵਿਚ ਲੂਣ ਵਾਂਗ ਹੈ। ਉਨ੍ਹਾਂ ਦੀਆਂ ਲਿਖਤਾਂ ਵਿਚ ਪਰੰਪਰਾਗਤ ਅਤੇ ਨਵੀਨ ਅੰਸ਼ਾਂ ਦਾ ਮਿਲਵਾਂ ਪ੍ਰਭਾਵ ਹੈ। ਉਨ੍ਹਾਂ ਦਾ ਜ਼ਿਆਦਾਤਰ ਧਿਆਨ, ਧਰਮ ਦੇ ਨਾਂ ਤੇ ਰਚੇ ਜਾ ਰਹੇ ਸ਼ੜਯੰਤਰਾਂ ਤੋਂ ਜਨ ਸਾਧਾਰਣ ਨੂੰ ਸੁਚੇਤ ਕਰਨ ਵੱਲ ਰਿਹਾ। ਗੁਰਮਤ ਦਾ ਸਿਧਾਂਤ ਸਪਸ਼ਟ ਕਰਕੇ, ਸਿਧਾਂਤ ਤੇ ਵਿਹਾਰ ਨੂੰ ਇਕ ਬਣਾਉਣ ਵਾਲੀ ਵਿਚਾਰਧਾਰਾ ਦਾ ਪ੍ਰਚਾਰ ਕੀਤਾ। ਗੁਰਬਚਨਾਂ ਦੇ ਚਮਤਕਾਰ ਦਵਾਰਾ ਆਵਿਦਯਾ ਦਾ ਨਾਸ਼ ਕਰਨਾ ਉਨ੍ਹਾਂ ਦਾ ਮੁੱਖ ਪ੍ਰਯੋਜਨ ਸੀ। ਇਸੇ ਕਰਕੇ ਉਨ੍ਹਾਂ ਦੀਆਂ ਲਿਖਤਾਂ ਵਿਚ 'ਬੌਧਿਕ' ਤੱਤ ਪ੍ਰਧਾਨ ਹੈ ਜਦੋਂ ਕਿ ਭਾਈ ਸਾਹਿਬ ਦੇ ਸਮਕਾਲੀ ਲੇਖਕਾਂ ਭਾਈ ਵੀਰ ਸਿੰਘ ਅਤੇ ਭਾਈ ਮੋਹਨ ਸਿੰਘ ਵੈਦ ਦੀਆਂ ਧਾਰਮਿਕ ਲਿਖਤਾਂ ਵਿਚ ਡੂੰਘਾ ਰਹੱਸਮਈ ਪੱਖ ਵਿਦਮਾਨ ਹੈ। ਭਾਈ ਸਾਹਿਬ ਨੇ ਦਿਮਾਗੀ ਪੱਧਰ ਤੋਂ ਅੱਗੇ ਜਾਣ ਦੀ ਬਹੁਤ ਘੱਟ ਕੋਸ਼ਿਸ਼ ਕੀਤੀ। ਭਾਈ ਸਾਹਿਬ ਵਲੋਂ 'ਕਾਵਿ ਰਚਨਾ' ਵੀ

ਕੀਤੀ ਗਈ।[62] ਸਾਰੀਆਂ ਕਵਿਤਾਵਾਂ ਉਤਮ ਦਰਜੇ ਦੀਆਂ ਹਨ ਜਿਨ੍ਹਾਂ ਵਿਚ ਅਲੰਕਾਰਾਂ ਦੀ ਪ੍ਰਧਾਨਤਾ, ਸੰਗੀਤਕ ਧੁਨੀ, ਰਸਿਕ ਵਹਾਉ ਆਦਿ ਵਿਸ਼ੇਸ਼ ਗੁਣ ਹਨ। ਭਾਵੇਂ ਕਵਿਤਾ ਦਾ ਸੰਬੰਧ ਭਾਵਾਂ ਨਾਲ, ਹਿਰਦੇ ਨਾਲ ਹੈ ਪ੍ਰੰਤੂ ਕਿਸੇ ਵੀ ਕਵਿਤਾ ਵਿਚ ਭਾਈ ਸਾਹਿਬ ਨੇ, ਭਾਈ ਵੀਰ ਸਿੰਘ ਦੀ ਤਰ੍ਹਾਂ ਰਹੱਸਮਈ ਪੱਖ ਸੁਪਨੇ ਵਿਚ 'ਨਿਰੇ ਨੂਰ' ਨੂੰ ਮਿਲਣ ਦਾ ਪ੍ਰਗਟਾਵਾ ਨਹੀਂ ਕੀਤਾ ਅਤੇ ਨਾ ਹੀ ਭਾਈ ਕਾਨ੍ਹ ਸਿੰਘ ਨਾਭਾ ਨੇ ਭਾਈ ਮੋਹਨ ਸਿੰਘ ਵੈਦ ਦੀ ਤਰ੍ਹਾਂ 'ਰੱਬੀ ਜੋੜ ਮੇਲਾ' ਅਤੇ 'ਵਾਹਿਗੁਰੂ ਦੀ ਪਛਾਣ' ਵਰਗੀਆਂ ਨਿਰੋਲ ਰੂਹਾਨੀ ਪੱਖ ਪ੍ਰਗਟਾਉਣ ਵਾਲੀਆਂ ਪੁਸਤਕਾਂ ਦੀ ਰਚਨਾ ਕੀਤੀ। ਉਹ ਜ਼ਿਆਦਾਤਰ ਧਰਮ ਦੇ ਸੰਸਥਾਗਤ ਰੂਪ ਨੂੰ ਸਪਸ਼ਟ ਕਰਦੇ ਰਹੇ। ਭਾਈ ਵੀਰ ਸਿੰਘ ਸ਼ਰਧਾ, ਭਗਤੀ, ਪ੍ਰੇਮ ਤੇ ਵਿਸ਼ਵਾਸ ਉਪਜਾਊ ਉਚੇ ਲੇਖਕ ਹਨ ਪਰ ਭਾਈ ਕਾਨ੍ਹ ਸਿੰਘ ਵਿਚਾਰ, ਖੋਜ ਤੇ ਨੁਕਤਾਚੀਨੀ ਨਾਲ ਸਮਝਕੇ ਪਰਖਕੇ ਕੋਈ ਸਿਧਾਂਤ ਪੇਸ਼ ਕਰਨ ਵਾਲੇ ਲੇਖਕ ਹਨ।[63]

ਭਾਈ ਸਾਹਿਬ ਨੇ ਛੋਟੀ ਉਮਰ ਤੋਂ ਹੀ ਗੁਰਬਾਣੀ ਨੂੰ ਠੀਕ ਤਰ੍ਹਾਂ ਸਮਝਣ ਸਮਝਾਉਣ ਤੇ ਗੁਰਮਤ ਦੀ ਨਿਰੋਲਤਾ ਵਿਰੋਲਣ ਨੂੰ ਆਪਣਾ ਨਿਸ਼ਚਾ ਮਿੱਥ ਲਿਆ ਸੀ। ਗੁਰਬਾਣੀ ਵਿਚਲੀਆਂ ਭਾਸ਼ਾਵਾਂ, ਸਾਧੁਕੜੀ, ਪੰਜਾਬੀ, ਬ੍ਰਜ ਭਾਸ਼ਾ, ਸੰਸਕ੍ਰਿਤ, ਫ਼ਾਰਸੀ ਆਦਿ ਦਾ ਗਿਆਨ ਉਨ੍ਹਾਂ ਵੱਖ ਵੱਖ ਵਿਦਵਾਨਾਂ ਪਾਸੋਂ ਹਾਸਿਲ ਕਰ ਲਿਆ ਸੀ। ਪ੍ਰੋ. ਤੇਜਾ ਸਿੰਘ ਐਮ.ਏ. ਅਨੁਸਾਰ "ਉਨ੍ਹਾਂ ਨੂੰ ਪੁਰਾਣੇ ਜ਼ਮਾਨੇ ਦੇ ਪੰਡਤਾਂ ਕੋਲੋਂ ਪੜ੍ਹਾਇਆ ਗਿਆ, ਜਿਨ੍ਹਾਂ ਨੇ ਉਨ੍ਹਾਂ ਨੂੰ ਫ਼ਾਰਸੀ ਤੇ ਸੰਸਕ੍ਰਿਤ ਵਿਚ ਵਿਦਵਾਨ ਬਣਾਇਆ।"[64]

ਗੁਰਬਾਣੀ ਦੀ ਖੋਜ ਲਈ ਭਾਈ ਸਾਹਿਬ ਨੇ 'ਗੁਰੁ ਗਿਰਾ ਕਸੌਟੀ' ਦੀ ਰਚਨਾ ਕੀਤੀ, ਭਾਈ ਸਾਹਿਬ ਦਾ ਮਕਸਦ ਪੁਰਾਤਨ ਬੀੜਾਂ ਦੇ ਭੇਦ ਅਤੇ ਗੁਰਬਾਣੀ ਦੀ ਨਿਰੋਲਤਾ ਨੂੰ ਸਪਸ਼ਟ ਕਰਨਾ ਸੀ।[65] ਆਪ ਨੇ ਇਸ ਪੁਸਤਕ ਵਿਚ

ਜਨਮ ਸਾਖੀ ਭਾਈ ਬਾਲਾ, ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼ ਅਤੇ ਰਹਿਤਨਾਮਿਆਂ ਵਿਚ ਜੋ ਮਨ ਘੜਤ ਪ੍ਰਸੰਗ ਆਏ ਹਨ ਉਨ੍ਹਾਂ ਦਾ ਖੰਡਨ ਤਰਕ ਦੇ ਆਧਾਰ ਤੇ ਕੀਤਾ ਹੈ।[66] ਭਾਈ ਸਾਹਿਬ ਇਸ ਪੁਸਤਕ ਬਾਰੇ ਲਿਖਦੇ ਹਨ,"ਮੈਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ "ਗੁਰੁ ਗਿਰਾ ਕਸੌਟੀ" ਵਿਚ ਵਿਸਥਾਰ ਨਾਲ ਕੀਤਾ ਹੈ। ਪਰ ਇਹ ਪੋਥੀ ਮਸੰਦਾਂ ਅਤੇ ਬੁਰਛਿਆਂ ਦੇ ਉਪਦ੍ਰਵ ਦੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਤ ਨਹੀਂ ਕੀਤੀ।"[67]

ਸਿੱਖਾਂ ਦੇ ਧਾਰਮਿਕ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਪ੍ਰਤੀ ਭਾਈ ਸਾਹਿਬ ਦਾ ਵਿਚਾਰ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਜਿਹੜੀ ਬੀੜ ਸੰਮਤ 1762-63 ਵਿਚ ਤਿਆਰ ਕਰਵਾਈ ਸੀ, ਉਸ ਨੂੰ ਉਨ੍ਹਾਂ ਨੇ ਸੰਮਤ 1765 ਵਿਚ ਅਬਚਲ ਨਗਰ ਵਿਚ ਗੁਰਤਾ ਪ੍ਰਦਾਨ ਕੀਤੀ ਸੀ। ਇਸ ਵਿਚ ਪਦ,ਸ਼ਬਦ, ਸਲੋਕ, ਛੰਤ ਅਤੇ ਪਉੜੀ ਆਦਿ ਦੀ ਸਮੁੱਚੀ ਗਿਣਤੀ 5867 ਹੈ।[68] ਭਾਈ ਸਾਹਿਬ ਦਾ ਵਿਚਾਰ ਹੈ ਕਿ ਦਮਦਮੇ ਵਾਲੀ ਬੀੜ ਸੰਮਤ 1818 ਵਿਚ ਵੱਡੇ ਘੱਲੂਘਾਰੇ ਵਿਚ ਗੁਆਚਣ ਤੋਂ ਪਹਿਲਾਂ ਇਸ ਬੀੜ ਦੀਆਂ ਕਈ ਨਕਲਾਂ ਹੋ ਚੁੱਕੀਆਂ ਸਨ। ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ ਦਮਦਮੇ ਵਾਲੀ ਜਿਲਦ (ਬੀੜ) ਕਾਬਲ ਹੈ ਪਰ ਅਸੀਂ ਗਵਰਨਮੈਂਟ ਦੀ ਮਾਰਫਤ ਅਤੇ ਖੁਦ ਕਾਬਲ ਜਾ ਕੇ ਪੂਰਾ ਨਿਰਣਾ ਕਰ ਲੀਤਾ ਹੈ ਕਿ ਇਹ ਬੀੜ ਉਥੇ ਕਦੀ ਨਹੀਂ ਸੀ ਅਰ ਨਾ ਹੁਣ ਹੈ।[69]

ਭਾਈ ਸਾਹਿਬ ਅਨੁਸਾਰ ਕਈ ਇਤਿਹਾਸ ਲੇਖਕ ਅਤੇ ਸੰਪ੍ਰਦਾਈ ਗਯਾਨੀ ਦਸਦੇ ਹਨ ਕਿ ਵਾਰਾਂ ਪੁਰ ਨੌਂ ਧੁਨੀਆਂ ਗੁਰੂ ਹਰਗੋਬਿੰਦ ਸਾਹਿਬ ਨੇ ਚੜ੍ਹਾਈਆਂ ਹਨ, ਪਰ ਇਹ ਭਾਰੀ ਭੁੱਲ ਹੈ। ਧੁਨੀਆਂ ਸ੍ਰੀ ਗੁਰੂ ਅਰਜਨ ਦੇਵ ਨੇ ਹੀ ਰਾਗੀਆਂ ਨੂੰ ਗਾਉਣ ਦੀ ਧਾਰਨਾ ਦੱਸਣ ਲਈ ਲਿਖੀਆਂ ਹਨ।

ਗ੍ਰੰਥ ਸਾਹਿਬ ਨਾਲ 'ਗੁਰੂ' ਸ਼ਬਦ ਸੰਮਤ 1765 ਤੋਂ ਲਾਉਣਾ ਆਰੰਭ

ਹੋਇਆ, ਜਿਸ ਵੇਲੇ ਅਬਿਚਲ ਨਗਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੁਤਾ ਸਿੱਖ ਧਰਮ ਦੇ ਆਧਾਰ ਰੂਪ ਗ੍ਰੰਥ ਨੂੰ ਦਿੱਤੀ। ਭਾਈ ਸਾਹਿਬ ਅਨੁਸਾਰ 'ਦਸਮ ਗ੍ਰੰਥ' ਨਾਲ 'ਗੁਰੂ' ਸ਼ਬਦ ਦਾ ਪ੍ਰਯੋਗ ਕਰਨਾ ਗੁਰੁਮਤ ਵਿਰੁੱਧ ਹੈ।[70]

ਭਾਈ ਸਾਹਿਬ ਦੀ ਖੋਜ ਅਨੁਸਾਰ 'ਗੁਰੂ ਗ੍ਰੰਥ ਸਾਹਿਬ' ਲਿਖਣ ਦਾ ਆਰੰਭ ਗੁਰੂ ਅਰਜਨ ਦੇਵ ਜੀ ਨੇ ਸੰਮਤ 1660 ਵਿਚ ਕੀਤਾ ਆਪਣੀ ਰਚਨਾ ਅਤੇ ਭਗਤ ਆਦਿਕਾਂ ਦੀ ਬਾਣੀ ਸ਼ਾਮਿਲ ਕਰਕੇ ਸੰਮਤ 1661 ਵਿਚ ਸਮਾਪਤ ਕੀਤਾ ਅਤੇ ਇਸੇ ਸਾਲ ਭਾਦੋਂ ਸੁਦੀ 1 ਨੂੰ ਹਰਿਮੰਦਿਰ ਵਿਚ ਗੁਰਮਤ ਦੇ ਪ੍ਰਚਾਰ ਲਈ ਅਸਥਾਪਨ ਕਰਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ। ਭਾਈ ਗੁਰਦਾਸ ਜੀ ਦੀ ਕਲਮ ਤੋਂ ਲਿਖਵਾਈ ਹੋਣ ਕਾਰਣ ਇਸ ਬੀੜ ਦਾ ਪ੍ਰਸਿੱਧ ਨਾਉਂ ਭਾਈ ਗੁਰਦਾਸ ਵਾਲੀ ਹੋ ਗਿਆ। ਇਸ ਵਿਚ ਸ੍ਰੀ ਰਾਗ ਤੋਂ ਲੈ ਕੇ ਪ੍ਰਭਾਤੀ ਤੀਕ 30 ਰਾਗ ਹਨ, ਅਤੇ ਕੁਲ ਬਾਣੀ ਸ਼ਬਦ, ਸਲੋਕ, ਪੌੜੀ ਆਦਿ ਦੀ ਗਿਣਤੀ ਮੁੰਦਾਵਣੀ ਤੀਕ 5751 ਹੈ। ਇਹ ਬੀੜ ਹੁਣ ਕਰਤਾਰਪੁਰ ਹੈ।[71]

ਮਾਂਗਟ ਨਿਵਾਸੀ ਭਾਈ ਬੰਨੋ ਨੇ ਸ੍ਰੀ ਗੁਰੂ ਅਰਜਨ ਸਾਹਿਬ ਤੋਂ ਘਰ ਲੈ ਜਾਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਮੰਗ ਕੇ ਅਥਵਾ ਲਾਹੌਰ ਜਿਲਦ ਬੰਧਵਾਉਣ ਸਮੇਂ, ਜੋ ਨਕਲ ਕੀਤੀ, ਅਤੇ ਆਪਣੀ ਇੱਛਾ ਅਨੁਸਾਰ ਕੁਝ ਵਾਧੂ ਬਾਣੀ ਦਰਜ ਕੀਤੀ, ਉਸ ਦਾ ਨਾਉਂ ਭਾਈ ਬੰਨੋ ਦੀ ਬੀੜ (ਅਰ ਖਾਰੀ ਬੀੜ) ਹੋ ਗਿਆ। ਇਹ ਬੀੜ ਹੁਣ ਭਾਈ ਬੰਨੋਂ ਦੀ ਔਲਾਦ ਪਾਸ ਹੈ।[72]

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਦਮਦਮੇ ਦੇ ਮੁਕਾਮ ਸੰਮਤ 1762-63 ਵਿੱਚ, ਜੋ ਗੁਰੂ ਗ੍ਰੰਥ ਸਾਹਿਬ ਲਿਖਵਾਇਆ, ਉਸਦਾ ਨਾਉਂ ਦਸਮੇਂ ਪਾਤਸ਼ਾਹ ਦੀ ਬੀੜ ਹੋਇਆ, ਪਰ ਪ੍ਰਸਿੱਧ ਨਾਉਂ ਦਮਦਮੇ ਵਾਲੀ ਬੀੜ ਹੈ।[73]

*ਕ. ਗੁਰਬਾਣੀ ਰਾਹੀਂ ਧਰਮ ਸਿਰਜਣਾ*

ਧਰਮ ਅਤੇ ਧਾਰਮਿਕ ਜੀਵਨ ਬਾਰੇ ਜੋ ਜਾਣਕਾਰੀ ਭਾਈ ਸਾਹਿਬ ਨੇ

ਪੇਸ਼ ਕੀਤੀ ਉਹ ਅਤਿ ਨਵੀਂ ਅਤੇ ਮੌਲਿਕ ਹੈ। ਗੁਰੁਮਤ ਮਾਰਤੰਡ ਵਿਚ ਭਾਈ ਸਾਹਿਬ ਨੇ 'ਧਰਮ' ਨੂੰ ਧਾਰਣ ਯੋਗਯ 'ਕਰਤਵਯ' ਦੱਸਿਆ ਹੈ। ਕਰਤਵਯ ਤੋਂ ਭਾਵ ਹੈ ਉਹ ਫਰਜ਼ ਜਿਸ ਬਿਨਾਂ ਮਨੁੱਖਪੁਣਾ ਨਹੀਂ ਰਹਿ ਸਕਦਾ। ਅਰਥਾਤ ਈਰਖਾ ਦਵੈਸ਼ ਬਿਨਾਂ ਹੋ ਕੇ ਮਨੁੱਖ ਮਾਤ੍ਰ ਨੂੰ ਇਕੋ ਪਿਤਾ ਦੀ ਸੰਤਾਨ ਮੰਨ ਕੇ ਸਭਸ ਦਾ ਭਲਾ ਲੋਚਣਾ, ਆਤਮਿਕ ਅਤੇ ਸਰੀਰਕ ਉਨਤੀ ਕਰਨੀ, ਪਰਉਪਕਾਰੀ ਤੇ ਸਦਾਚਾਰੀ ਹੋਣਾ ਸਾਡਾ ਸਾਮਾਨਯ ਧਰਮ ਹੈ।[74] ਭਾਈ ਸਾਹਿਬ ਅਨੁਸਾਰ ਇਸੇ ਧਰਮ ਬਾਬਤ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:

*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ*

*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ।।*

ਇਥੇ ਸ਼ਬਦ ਦਾ ਅਰਥ ਕਰਤੱਵਯ ਹੈ, ਅਰ ਇਹ ਧਰਮ ਸਭ ਸਮਿਆਂ ਵਿਚ ਬਿਨਾਂ ਤਬਦੀਲੀ ਇਕੋ ਰਹਿੰਦਾ ਹੈ, ਜੇਹਾ ਕਿ ਗੁਰੁਵਾਕ ਹੈ:

*ਏਕੋ ਧਰਮ ਦ੍ਰਿੜੈ ਸਚੁ ਕੋਈ*

*ਗੁਰਮਤ ਪੂਰਾ ਜੁਗਿ ਜੁਗਿ ਸੋਈ।*[75]

ਸੰਸਾਰ ਦੇ ਪ੍ਰਮੁੱਖ ਧਰਮਾਂ ਦਾ ਅਧਿਐਨ ਕਰਨ ਉਪਰੰਤ ਭਾਈ ਸਾਹਿਬ ਇਸ ਸਿੱਟੇ ਤੇ ਪਹੁੰਚਦੇ ਹਨ:

"ਮਨੁੱਖਾ ਜੀਵਨ ਦੇ ਮਨੋਰਥ ਦੀ ਸਿੱਧੀ ਲਈ ਜੋ ਮਹਾਂਪੁਰਖਾਂ ਨੇ ਰਸਤਾ ਕੱਢਿਆ ਹੈ, ਉਸ ਨੂੰ ਧਰਮ ਕਹਿੰਦੇ ਹਨ, ਇਸੇ ਲਈ ਧਰਮ ਅਥਵਾ ਮਜ਼ਹਬ ਦਾ ਨਾਉਂ 'ਪੰਥ' ਹੋਇਆ ਹੈ। ਧਰਮ ਦੇ ਅਨੇਕ ਰਸਤਿਆਂ ਵਿਚੋਂ ਇਕ ਸ਼ਰੋਮਣੀ ਰਸਤਾ ਉਹ ਹੈ ਜੋ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਦਸ ਗੁਰੂਆਂ ਨੇ ਦੱਸਿਆ ਹੈ ਇਸ ਦਾ ਨਾਉਂ ਸਿੱਖ ਧਰਮ ਹੈ। ਧਰਮ ਦਾ ਮੁੱਖ ਮਨੋਰਥ ਸਵਰਗ ਆਦਿ ਲੋਕਾਂ ਦੀ ਪ੍ਰਾਪਤੀ ਨਹੀਂ ਸਗੋਂ ਪਰਮਪਤੀ ਵਾਹਿਗੁਰੂ ਨਾਲ ਅਖੰਡ ਲਿਵ ਜੋੜ ਕੇ ਇਕ ਮਿੱਕ ਹੋ ਜਾਣਾ ਹੈ, ਜਿਸ ਬਿਨਾਂ ਆਵਾਗਾਉਣ

ਦੀ ਸਮਾਪਤੀ ਨਹੀਂ ਹੁੰਦੀ।"[76]

ਵਾਹਿਗੁਰੂ ਸਭ ਦੇ ਰਚਨ ਵਾਲਾ ਅਤੇ ਆਪਣੀ ਰਚਨਾ ਵਿਚ ਸਮਾਇਆ ਹੋਇਆ ਹੈ:

*ਇਹ ਜਗੁ ਸਚੈ ਕੀ ਹੈ ਕੋਠੜੀ*
*ਸਚੇ ਕਾ ਵਿਚਿ ਵਾਸੁ।।*

ਵਾਹਿਗੁਰੂ ਨੂੰ ਪਹੁੰਚਣ ਲਈ ਗੁਰੂ ਦੀ ਲੋੜ ਹੈ, ਇਹ ਗੁਰੂ ਦਸ ਸਤਿਗੁਰ ਹਨ ਅਤੇ ਉਨ੍ਹਾਂ ਦਾ ਸਮੁੱਚਾ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ:

*ਬ੍ਰਹਮ ਬਿਦੈ ਸੋ ਸਤਿਗੁਰ ਕਹੀਐ*
*ਹਰਿ ਹਰਿ ਕਥਾ ਸੁਣਾਵੈ।।*[77]

ਭਾਈ ਸਾਹਿਬ ਦਾ ਵਿਚਾਰ ਹੈ ਜੋ ਗੁਰਮੁਖ ਪਿਆਰੇ ਸਤਿਗੁਰ ਦੇ ਸ਼ਬਦ ਦਾ ਭਾਵ ਅਤੇ ਧਰਮ ਦੇ ਗੁੱਝੇ ਭੇਤ ਦੱਸਦੇ ਹਨ, ਉਹ ਸਨਮਾਨ ਯੋਗਯ ਪਰਉਪਕਾਰੀ ਸੱਜਣ ਮੰਨੇ ਜਾਂਦੇ ਹਨ, ਜਿਨ੍ਹਾਂ ਦੀ ਸੰਗਤ ਨਾਲ ਅਸੀਂ ਆਪਣਾ ਉਚ ਆਚਰਣ ਬਣਾਉਣਾ ਹੈ।[78] ਭਾਈ ਸਾਹਿਬ ਅਨੁਸਾਰ, ਆਚਰਣ ਦੋ ਤਰ੍ਹਾਂ ਹੈ : ਸ਼ਖਸੀ ਅਤੇ ਕੌਮੀ ਜਾਂ ਪੰਥਕ

*ਸ਼ਖਸੀ ਆਚਰਣ ਦੇ ਮੋਟੇ ਨੇਮ ਇਹ ਦੱਸੇ ਹਨ*

1. ਵਾਹਿਗੁਰੂ ਨਾਲ ਲਿਵ ਜੋੜ ਕੇ ਨਾਮ ਸਿਮਰਣ ਕਰਣਾ।
2. ਗੁਰਬਾਣੀ ਦਾ ਪਾਠ ਸਿਧਾਂਤ ਵਿਚਾਰ ਨਾਲ ਨਿੱਤ ਕਰਨਾ।
3. ਮਨੁੱਖ ਮਾਤ੍ਰ ਨੂੰ ਆਪਣੇ ਭਾਈ ਜਾਣ ਕੇ ਜਾਤਿ ਪਾਤਿ ਅਤੇ ਦੇਸ ਦਾ ਭੇਦ ਤਿਆਗ ਕੇ ਪ੍ਰੇਮ ਕਰਨਾ ਤੇ ਨਿਸ਼ਕਾਮ ਸੇਵਾ ਕਰਨੀ।
4. ਗ੍ਰਿਹਸਤ ਵਿਚ ਰਹਿ ਕੇ ਧਰਮ ਦੀ ਕਮਾਈ ਨਾਲ ਨਿਰਬਾਹ ਕਰਨਾ।
5. ਅਵਿਦਯਾ ਮੂਲਕ ਛੂਤ-ਛਾਤ, ਜੰਤ੍ਰ ਮੰਤ੍ਰ, ਮੂਰਤੀ ਪੂਜਾ ਅਤੇ ਅਨਯ ਮੱਤਾਂ ਦੇ ਕਰਮ ਜਾਲ ਨੂੰ ਛੱਡ ਕੇ ਗੁਰਮਤ ਤੇ ਚੱਲਣਾ।[79]

*ਕੌਮੀ ਜਾਂ ਪੰਥਕ ਆਚਰਣ ਬਾਰੇ ਭਾਈ ਸਾਹਿਬ ਅਨੁਸਾਰ ਹੇਠ ਲਿਖੇ ਨੇਮ ਹਨ*

1. **ਜਥੇਬੰਦੀ ਦੇ ਨਿਯਮਾਂ ਵਿਚ ਆ ਕੇ ਸਿੱਖ ਧਰਮ ਦੀ ਰਹਿਤ ਤੇ ਪੱਕਿਆਂ ਰਹਿਣਾ।**
2. **ਪੰਥ ਨੂੰ ਗੁਰੂ ਦਾ ਰੂਪ ਜਾਣਕੇ ਤਨ, ਮਨ, ਧੰਨ ਤੋਂ ਸਹਾਇਤਾ ਕਰਨੀ। ਜਗਤ ਵਿਚ ਗੁਰਮਤ ਦਾ ਪ੍ਰਚਾਰ ਕਰਨਾ।**
3. **ਗੁਰੂ ਨਾਨਕ ਪੰਥੀ ਭਾਵੇਂ ਕਿਸੇ ਰੂਪ ਵਿਚ ਹੋਣ, ਉਨ੍ਹਾਂ ਸਿੱਖ ਧਰਮ ਦਾ ਅੰਗ ਜਾਣਕੇ ਸਨੇਹ ਕਰਨਾ ਅਰ ਹਰ ਵੇਲੇ ਸਭਸ ਦਾ ਭਲਾ ਲੋਚਣਾ।**
4. **ਗੁਰਦੁਆਰਿਆਂ ਅਤੇ ਧਰਮ ਅਸਥਾਨਾਂ ਦੀ ਮਰਯਾਦਾ ਸਤਿਗੁਰਾਂ ਦੇ ਹੁਕਮ ਅਨੁਸਾਰ ਕਾਇਮ ਰੱਖਣੀ।**[80]

ਭਾਈ ਸਾਹਿਬ ਵਲੋਂ ਪੇਸ਼ ਕੀਤੇ ਉਪਰੋਕਤ ਸ਼ਖਸੀ ਅਤੇ ਪੰਥਕ ਆਚਰਣ 'ਸਿੱਖ ਰਹਿਤ ਮਰਯਾਦਾ' ਕਹੇ ਜਾ ਸਕਦੇ ਹਨ। ਹਰ ਆਚਰਣ ਦੀ ਪੁਸ਼ਟੀ ਲਈ ਭਾਈ ਸਾਹਿਬ ਨੇ ਨਾਲ ਨਾਲ ਗੁਰਬਾਣੀ ਵਿਚੋਂ ਪ੍ਰਮਾਣ ਪੇਸ਼ ਕਰਕੇ ਗੁਰਬਾਣੀ ਦੁਆਰਾ ਧਰਮ ਸਿਰਜਨਾ ਕੀਤੀ ਹੈ।

*ਖ. ਗੁਰਬਾਣੀ ਦੇ ਠੀਕ ਪ੍ਰਸੰਗ*

ਭਾਈ ਸਾਹਿਬ ਅਨੁਸਾਰ ਸਿੱਖ ਧਰਮ ਵਿਚ ਮਾਨਵ ਕਲਿਆਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾਗਤ ਜੋਤਿ ਅਤੇ ਹਾਜ਼ਰਾ ਹਜ਼ੂਰ ਸ਼ਬਦ ਗੁਰੂ ਪ੍ਰਵਾਨ ਕਰਕੇ, ਸ਼ਬਦ ਗੁਰੂ ਦੀ ਗੁਰਮਤ ਜੁਗਤਿ ਸਾਹਮਣੇ ਲਿਆਂਦੀ ਹੈ। ਇਸ ਬਿਖਮ ਮਾਰਗ ਤੇ ਚਲਣ ਲਈ ਅਗਵਾਈ ਵਾਸਤੇ ਕਿਸੇ ਵਿਅਕਤੀ ਵਿਸ਼ੇਸ਼ ਜਾਂ ਵਰਗ ਵਿਸ਼ੇਸ਼ ਨੂੰ ਗੁਰਮਤ ਪ੍ਰਸੰਗ ਵਿਚ ਅਧਿਕਾਰਤ ਨਹੀਂ ਕੀਤਾ ਗਿਆ। ਸ਼ਰਧਾ ਅਤੇ ਸਮਰਪਣ ਦੇ ਆਸਰੇ ਨਾਲ ਸ਼ਬਦ ਤੱਕ ਸਿੱਧਿਆਂ ਪਹੁੰਚਾਣ ਦਾ ਮਾਰਗ ਪਰਵਾਨ ਕੀਤਾ ਗਿਆ ਹੈ ਅਤੇ ਇਸ ਨੂੰ ਸ਼ਬਦ-ਜੁਗਤਿ ਦੀ ਸੰਗਿਆ ਦਿੱਤੀ ਹੋਈ ਹੈ। ਇਸ ਵਾਸਤੇ ਜਿਸ ਕਿਸਮ ਦੀ ਚੇਤਨਾ ਹਰ ਸਿੱਖ ਨੂੰ ਲੋੜੀਂਦੀ ਹੈ ਉਸ ਦਾ ਜ਼ਿਕਰ 'ਮੁੰਦਾਵਣੀ' ਵਿਚ ਇਸ ਤਰ੍ਹਾਂ ਦਿੱਤਾ ਗਿਆ ਹੈ:

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ।।*

*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ।।*

*ਜੇ ਕੋ ਖਾਵੈ ਜੇ ਕੋ ਭੁੰਚੈ ਤਿਸਕਾ ਹੋਇ ਉਧਾਰੋ।।*

*ਇਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ।।*

*ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ।।*[81]

ਇਸ ਪ੍ਰਸੰਗ ਦੀ ਧਰਮ-ਵਿਗਿਆਨਕਤਾ (theology) ਦਾ ਜ਼ਿਕਰ ਭਾਈ ਕਾਨ੍ਹ ਸਿੰਘ ਨਾਭਾ ਨੇ ਕਰਦਿਆਂ ਹੋਇਆਂ ਦੱਸਿਆ ਹੈ ਕਿ ਸਿੱਖ ਵਾਸਤੇ ਜ਼ਰੂਰੀ ਹੈ ਕਿ ਉਹ ਨਿਸ਼ਚੇ ਨੂੰ ਡੋਲਣ ਨਾ ਦੇਵੇ ਅਤੇ ਭਰਮ ਵਿਚ ਪੈ ਕੇ ਅਪ੍ਰਮਾਣਕ ਬਚਨਾਂ ਤੇ ਸ਼ਰਧਾ ਨਾ ਲਿਆਵੇ। ਇਸ ਧਾਰਨਾ ਨੂੰ ਸਪਸ਼ਟ ਕਰਨ ਲਈ ਭਾਈ ਸਾਹਿਬ ਨੇ ਜਿਹੜੇ ਤਿੰਨ ਆਧਾਰਾਂ ਦਾ ਹਵਾਲਾ ਦਿੱਤਾ ਹੋਇਆ ਹੈ, ਉਹ ਇਸ ਪ੍ਰਕਾਰ ਹਨ :

1. ਅਸੂਲ ਵਿਰੁੱਧ
2. ਇਤਿਹਾਸ ਵਿਰੁੱਧ
3. ਯੁਕਤੀ ਵਿਰੁੱਧ [82]

ਇਸ ਪ੍ਰਕਰਣ ਨੂੰ ਹੋਰ ਚੰਗੀ ਤਰ੍ਹਾਂ ਸਮਝਾਉਣ ਲਈ ਭਾਈ ਸਾਹਿਬ ਬਹੁਤ ਸਾਰੀਆਂ ਉਦਾਹਰਣਾਂ ਪੇਸ਼ ਕਰਦੇ ਹਨ, ਭਾਈ ਸਾਹਿਬ ਅਨੁਸਾਰ ਪੰਡਿਤ ਤਾਰਾ ਸਿੰਘ ਨੇ ਆਪਣੇ ਗ੍ਰੰਥ 'ਗੁਰਮਤ ਨਿਰਣਯ ਸਾਗਰ' (ਉਰਮੀ 28) ਵਿਚ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਗੁਰੂ ਜੀ ਵੇਦ ਮਰਯਾਦਾ ਦੇ ਸਥਾਪਕ ਹਨ। ਕਿਉਂਕਿ ਪੰਡਿਤ ਜੀ ਅਨੁਸਾਰ 'ਓਅੰ' ਸ਼ਬਦ ਸਭ ਵੇਦਾਂ ਦਾ ਸਾਰ ਹੈ। ਗੁਰੂ ਨਾਨਕ ਸਾਹਿਬ ਨੇ 'ਓਅੰ' ਸ਼ਬਦ ਮੂਹਰੇ '੧' ਲਾ ਕੇ ਵੇਦਾਂ ਵਿਚਲੇ 'ਓਮ' ਨੂੰ ਉਲਟਾ ਕਰਕੇ '੧ਓ' ਸ਼ਬਦ ਇਸ ਲਈ ਬਣਾਇਆ ਤਾਂ ਜੋ ਇਸ ਨੂੰ ਇਸਤ੍ਰੀਆਂ ਅਤੇ ਸੂਦ੍ਰ ਵੀ ਪੜ੍ਹ ਸਕਣ, ਠੀਕ ਉਸੇ ਤਰ੍ਹਾਂ ਜਿਵੇਂ ਬਾਲਮੀਕ (ਸੂਦ੍ਰ)

ਨੂੰ ਰਿਸ਼ੀਆਂ ਨੇ ਵੇਦ ਮੰਤ੍ਰ 'ਰਾਮ' ਦਾ ਉਲਟਾ ਉਚਾਰਨ 'ਮਰਾ-ਮਰਾ' ਕਰਨ ਲਈ ਕਿਹਾ ਸੀ। ਪੰਡਿਤ ਜੀ ਅਨੁਸਾਰ ਗੁਰੂ ਸਾਹਿਬ ਨੇ ਵੇਦ ਸ਼ਬਦ 'ਓਅੰ' ਨੂੰ ਉਲਟਾ ਕਰਕੇ '੧ਓ' ਇਸ ਲਈ ਬਣਾਇਆ ਕਿਉਂਕਿ ਇਸਤ੍ਰੀਆਂ ਅਤੇ ਸੂਦ੍ਰਾਂ ਨੂੰ ਵੇਦ ਪੜ੍ਹਨ ਦੀ ਮਨਾਹੀ ਹੈ।[83]

ਉਪਰੋਕਤ ਅਸੂਲ ਵਿਰੁੱਧ ਪ੍ਰਸੰਗ ਦਾ ਖੰਡਣ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ ਕਿ ਪੰਡਿਤ ਜੀ ਨੇ ਉਤਮ ਦਲੀਲ ਨਾਲ ਸਿੱਖ ਪੰਥ ਨੂੰ ਸੂਦ੍ਰ ਅਤੇ ਚੰਡਾਲ ਮੰਡਲੀ ਸਿੱਧ ਕੀਤਾ ਹੈ ਨਾਲ ਹੀ ਭਾਈ ਸਾਹਿਬ ਨੇ '੧ਓ' ਸ਼ਬਦ ਦੇ ਸਹੀ ਅਰਥ ਸਪਸ਼ਟ ਕਰਨ ਲਈ ਭਾਈ ਗੁਰਦਾਸ ਦੀਆਂ ਤੁੱਕਾਂ ਦਿੱਤੀਆਂ ਹਨ :-

*ਏਕਾ ਏਕੰਕਾਰ ਲਿਖਿ ਦਿਖਾਲਿਆ।।*

*ਊੜਾ ਓਅੰਕਾਰ ਪਾਸਿ ਬਹਾਲਿਆ।।*[84]

ਉਸ ਸਮੇਂ ਸਿੱਖ ਧਰਮ ਚਿੰਤਨ ਪ੍ਰਵਾਨ ਕਰਨ ਵਾਲੇ ਕੁਝ ਵਿਦਵਾਨ ਹੇਠ ਲਿਖੇ ਅਪ੍ਰਮਾਣਿਕ ਬਚਨਾਂ ਦਾ ਪ੍ਰਚਾਰ ਆਪਣੀਆਂ ਲਿਖਤਾਂ ਵਿਚ ਕਰ ਰਹੇ ਸਨ ਜਿਵੇਂ :

1. ਗੁਰੂ ਗੋਬਿੰਦ ਸਿੰਘ ਵਲੋਂ ਬਾਣੀ ਦੁਆਰਾ ਇਸਤ੍ਰੀ ਦੀ ਨਿੰਦਿਆਂ, ਕੀਤੀ ਗਈ।
2. ਪਾਤਾਲਪੁਰੀ (ਕੀਰਤਪੁਰ) ਦਾਹ ਸਸਕਾਰ ਕਰਨਾ ਚੰਗਾ ਹੈ।
3. ਗੁਰੂ ਅਰਜਨ ਦੇਵ ਜੀ ਨੇ ਦੁਰਗਾ ਪੂਜਨ ਕੀਤਾ।
4. ਗੁਰੂ ਅਮਰਦਾਸ ਜੀ ਖ਼ਾਸ ਦਿਨਾਂ ਨੂੰ ਚੰਗੇ ਜਾਂ ਮੰਦੇ ਸਮਝਦੇ ਸਨ।
5. ਸਿੱਖੀ ਵਿਚ ਜਨੇਉ, ਪਹਿਨਣਾ ਕੋਈ ਮਨਾਹੀ ਨਹੀਂ।
6. ਗੁਰੂ ਗੋਬਿੰਦ ਸਿੰਘ ਜੀ ਨੇ ਵਰਨ ਮਰਯਾਦਾ ਕਾਇਮ ਕਰਨ ਲਈ ਅਵਤਾਰ ਧਾਰਣ ਕੀਤਾ।
7. ਗੁਰੂ ਨਾਨਕ ਦੇਵ ਜੀ ਨੇ ਵਿਸ਼ਨੂੰ ਨੂੰ ਆਪਣਾ ਇਸ਼ਟ ਮੰਨਿਆ।
8. ਸਿੱਖੀ ਵਿਚ ਵਰੁਣ ਪੂਜਾ ਅਤੇ ਨਸ਼ਿਆਂ ਦਾ ਸੇਵਨ ਜਾਇਜ਼ ਹੈ।

ਉਪਰੋਕਤ ਮਨਮਤ ਨੂੰ ਭਾਈ ਸਾਹਿਬ ਨੇ ਸ੍ਰੀ ਮੁੱਖ ਵਾਕ ਬਾਣੀ ਦੀ ਕਸੌਟੀ ਉਪਰ ਪਰਖ ਕੇ ਰੱਦਿਆ ਅਤੇ ਤਰਕ ਦੇ ਆਧਾਰ ਤੇ ਗੁਰਮਤ ਸਿਧਾਂਤਾਂ ਦਾ ਨਿਖੇੜ ਕੀਤਾ।[85]

*ਗ. ਗੁਰਬਾਣੀ ਦੀ ਧਰਮ ਦਾ ਇਤਿਹਾਸ ਸਿਰਜਨ ਲਈ ਵਰਤੋਂ*

ਭਾਈ ਕਾਨ੍ਹ ਸਿੰਘ ਵਲੋਂ ਕੀਤੀ ਗਈ ਇਤਿਹਾਸਕ ਖੋਜ ਵਿਚ ਉਨ੍ਹਾਂ ਦੀ ਇਤਿਹਾਸਕ ਸੂਝ ਦੇ ਪ੍ਰਮਾਣ ਮੌਜੂਦ ਹਨ। ਭਾਈ ਸਾਹਿਬ ਅਨੁਸਾਰ, 'ਇਤਿਹਾਸ ਇਕ ਸੰਸਕ੍ਰਿਤ ਸ਼ਬਦ ਹੈ, ਇਤ-ਹ-ਆਸ, ਜਿਸ ਦਾ ਅਰਥ ਹੈ, ਇਹ ਘਟਨਾ ਇਸ ਸਮੇਂ ਇਸ ਤਰ੍ਹਾਂ ਹੋਈ ਹੈ।[86] ਜੋ ਗ੍ਰੰਥ ਠੀਕ ਸਮੇਂ ਦੇ ਵਾਕਿਆ ਨੂੰ ਇੰਨ ਬਿੰਨ ਯਥਾਰਥ ਪੇਸ਼ ਕਰਦਾ ਹੈ, ਉਹ ਇਤਿਹਾਸ ਹੈ। ਭਾਈ ਸਾਹਿਬ ਅਨੁਸਾਰ 'ਗੁਰ ਇਤਿਹਾਸ' ਵਿਚ ਵੀ ਅਨਯਮੱਤੀਆਂ ਵਲੋਂ ਬਹੁਤ ਮਿਲਾਵਟ ਹੋਈ ਹੈ। ਇਤਿਹਾਸ ਵਿਰੁੱਧ ਪ੍ਰਸੰਗਾਂ ਦੀ ਪਰਖ ਵੀ ਭਾਈ ਸਾਹਿਬ ਨੇ ਸ੍ਰੀ ਮੁੱਖ ਵਾਕ ਬਾਣੀ ਦੀ ਕਸੌਟੀ ਨਾਲ ਕੀਤੀ ਹੈ।

ਪੰਜਾਬ ਵਿਚ ਆਰੰਭ ਹੋਈ ਸਿੰਘ ਸਭਾ ਲਹਿਰ ਸਮੇਂ ਧਾਰਮਿਕ ਤੇ ਫਿਰਕੂ ਖਿਚੋਤਾਣ ਨੇ ਸਾਰੀਆਂ ਕੌਮਾਂ ਨੂੰ ਆਪਣੇ ਆਪਣੇ ਧਰਮ ਦਾ ਪੱਖ ਪੂਰਨ ਲਈ ਪੁਰਾਤਨ ਧਾਰਮਿਕ ਇਤਿਹਾਸ ਤੇ ਧਾਰਮਿਕ ਪੁਸਤਕਾਂ ਦੀ ਨਵੀਂ ਖੋਜ ਕਰਨ ਵੱਲ ਪ੍ਰੇਰਿਆ। ਪੁਰਾਤਨ ਵਿਚਾਰਾਂ ਨੂੰ ਨਵੀਂ ਵਿਗਿਆਨਕ ਸੋਚ ਨਾਲ ਮੇਚ ਕੇ ਦੁਬਾਰਾ ਲਿਖਿਆ ਗਿਆ। ਭਾਈ ਕਾਨ੍ਹ ਸਿੰਘ ਵਲੋਂ ਕੀਤੀ ਸਿੱਖ ਇਤਿਹਾਸ ਦੀ ਖੋਜ ਦੇ ਸਾਰੇ ਸਿੱਟੇ ਗੁਰੁਮਤ ਸੁਧਾਕਰ, ਗੁਰੁਮਤ ਮਾਰਤੰਡ ਅਤੇ ਗੁਰੁਸ਼ਬਦ ਰਤਨਾਕਰ ਮਹਾਨਕੋਸ਼ ਵਿਚ ਦਰਜ ਹਨ। ਅਜਿਹੇ ਸਾਹਿਤ ਵਿਚ ਭਾਈ ਸਾਹਿਬ ਦੀ ਸ਼ੈਲੀ ਤਰਕਮਈ, ਦਲੀਲ ਭਰੀ ਅਤੇ ਉਪਦੇਸ਼ਾਤਮਕ ਹੈ। ਅੰਗਰੇਜ਼ੀ ਸਾਹਿਤ ਵਿਚ ਇਤਿਹਾਸ ਰਚਨਾ ਪਹਿਲਾਂ ਪਹਿਲ ਉਪਦੇਸ਼ਾਤਮਕ ਸਾਹਿਤ ਹੀ ਮੰਨੀ ਗਈ।[87]

ਭਾਈ ਸਾਹਿਬ ਅਨੁਸਾਰ, "ਜੇ ਇਕ ਇਤਿਹਾਸਕਾਰ, ਗੁਰਬਾਣੀ ਦਾ ਅਰਥ

ਸਮਝੇ ਬਿਨਾਂ ਇਹ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਹੁਕਮ ਦਿੱਤਾ ਹੈ ਕਿ ਸਿੱਖ ਅੰਮ੍ਰਿਤ ਵੇਲੇ ਸ਼ਨਾਨ ਕਰਕੇ ਸੂਰਜ ਨੂੰ 'ਨਮੋਸੂਰਜ ਸੂਰਜੇ' ਜਾਪ ਜੀ ਦੀ ਤੁੱਕ ਪੜ੍ਹਕੇ ਨਮਸਕਾਰ ਕਰਨ, ਤਾਂ ਅਸੀਂ ਕਦੇ ਵੀ ਇਹ ਗੱਲ ਮੰਨਣ ਲਈ ਤਿਆਰ ਨਹੀਂ ਹੋ ਸਕਦੇ, ਕਿਉਂਕਿ ਕਲਗੀਧਰ ਸਵਾਮੀ ਦੀ ਬਾਣੀ, ਕਵੀ ਦੇ ਵਚਨਾਂ ਪਰ ਸਾਡੀ ਸ਼ਰਧਾ ਨਹੀਂ ਠਹਿਰਣ ਦੇਂਦੀ ਜਿਵੇਂ ਕਿ :

*ਕੇਤੇ ਚੰਦ੍ਰ ਸੂਰ ਕੌ ਮਾਨੈ।। ਅਗਨਿਹੋਤ੍ਰ ਕਈ ਪਵਨ ਪ੍ਰਮਾਨੈ।।*
*ਪਰਮ ਤਤ ਕੋ ਜਿਨ ਨ ਪਛਾਨਾ।। ਤਿਨ ਈਸਰ ਤਿਨਹੀ ਕੋ ਮਾਨਾ।।*[88]

(ਵਿਚਿਤ੍ਰ ਨਾਟਕ, ਅ: 6, ਛੰਦ,10)

ਭਾਈ ਸਾਹਿਬ ਨੇ ਇਸੇ ਤਰ੍ਹਾਂ ਹੋਰ ਵੀ ਕਈ ਇਤਿਹਾਸਕ ਭੁੱਲਾਂ ਸਾਮ੍ਹਣੇ ਲਿਆਂਦੀਆਂ ਹਨ ਜਿਵੇਂ ਕਿ ਛੇਵੀਂ ਪਾਤਸ਼ਾਹੀ ਦੇ ਗੁਰੂ ਵਿਲਾਸ ਦੇ ਸੱਤਵੇ ਅਧਯਾਯ ਵਿਚ ਕਥਾ ਹੈ, ਕਿ ਗੁਰੂ ਨਾਨਕ ਦੇਵ ਜੀ ਨੇ 'ਤਿਮਰ' ਗਡਰੀਏ ਪਾਸੋਂ ਭੰਗ ਮੰਗਵਾਈ। ਤਿਮਰ ਨੇ ਭੰਗ ਦੀਆਂ ਸੱਤ ਮੁਸ਼ਟਾਂ ਪਾਈਆਂ, ਗੁਰੂ ਜੀ ਨੇ ਸੱਤ ਪਾਤਸ਼ਾਹੀਆਂ ਦੀ ਬਖਸ਼ਿਸ ਕੀਤੀ (ਜਨਮ ਸਾਖੀ ਵਾਲਿਆਂ ਇਹ ਕਥਾ ਬਾਬਰ ਦੇ ਨਾਂ ਘੜ ਲਈ ਹੈ, ਜੋ ਤੈਮੂਰ ਤੋਂ ਛੇਵੀਂ ਪੀੜ੍ਹੀ ਸੀ) ਗੁਰੂ ਨਾਨਕ ਦੇਵ ਤਿਮਰੀਏ ਨੂੰ ਇਹ ਵੀ ਕਿਹਾ ਕਿ ਅਸੀਂ ਸੱਤ ਸਿਰ ਦੇ ਕੇ ਪਾਤਸ਼ਾਹੀ ਵਾਪਿਸ ਲਵਾਂਗੇ।[89]

ਪ੍ਰਹਿਲਾਦ ਸਿੰਘ ਲਿਖਦਾ ਹੈ ਕਿ ਸਾਲ 1762 ਵਿਚ ਏਹ ਰਹਿਤਨਾਮਾ ਅਵਿਚਲ ਨਗਰ ਬੈਠ ਕੇ ਸਤਿਗੁਰਾਂ ਨੇ ਸਿੱਖਾਂ ਨੂੰ ਉਪਦੇਸ਼ ਕੀਤਾ। ਭਾਈ ਸਾਹਿਬ ਇਸ ਦੀ ਆਲੋਚਨਾ ਕਰਦੇ ਹੋਏ ਲਿਖਦੇ ਹਨ, "ਇਸ ਨੂੰ ਇਹ ਪਤਾ ਨਹੀਂ ਕਿ ਕਲਗੀਧਰ ਸਵਾਮੀ 1765 ਤੋਂ ਪਹਿਲਾਂ ਕਦੇ ਅਵਿਚਲ ਨਗਰ ਨਹੀਂ ਗਏ, ਹਜ਼ੂਰ ਸਾਹਿਬ ਤਥਾ ਅਵਿਚਲ ਨਗਰ ਗੁਰਧਾਮ ਦੇ ਨਾਮ ਭੀ ਦਸਮੇਸ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਥਾਪੇ ਹਨ।"[90]

ਇਸੇ ਤਰ੍ਹਾਂ ਕਿਸੇ ਰਹਿਤਨਾਮੀਏ ਨੇ ਸਾਹਿਬਜ਼ਾਦਿਆਂ ਨੂੰ ਸਿੱਖਾਂ ਦੇ ਘਰ ਜਾ

ਕਾਰ ਭੇਟਾ ਉਗਰਾਹੁਣ ਵਾਲੇ ਲਿਖਿਆ ਹੈ, ਇਸ ਪਰ ਭਾਈ ਸਾਹਿਬ ਸਤਿਗੁਰਾਂ ਦੇ ਵਚਨ ਦਾ ਹਵਾਲਾ ਦਿੰਦੇ ਹਨ ਕਿ :

*ਗੁਰਪੀਰ ਸਦਾਏ ਮੰਗਣ ਜਾਇ॥*

*ਤਾ ਕੈ ਮੂਲ ਨਾਲ ਲਗੀਐ ਪਾਇ॥*

(ਵਾਰ ਸਾਰੰਗ ਮ:੧)[91]

ਇਕ ਹੋਰ ਗ੍ਰੰਥਕਾਰ ਦੀ ਇਤਿਹਾਸਕ ਭੁੱਲ ਵੱਲ ਧਿਆਨ ਦਿਵਾਉਂਦੇ ਹੋਏ ਭਾਈ ਸਾਹਿਬ ਲਿਖਦੇ ਹਨ, "ਦਸਮੇਸ ਜੀ ਨੂੰ ਗਣੇਸ ਦਾ ਉਪਾਸ਼ਕ ਅਤੇ ਨੈਣਾਂ ਦੇਵੀ ਪਾਸੋਂ ਵਰ ਲੈ ਕੇ ਖ਼ਾਲਸਾ ਪੰਥ ਸਾਜਣ ਬਾਰੇ ਲਿਖਿਆ ਹੈ ਜਦੋਂ ਕਿ ਸਤਿਗੁਰਾਂ ਦਾ ਵਚਨ ਹੈ :

*ਮੈਂ ਨਾ ਗਨੇਸਹਿ ਪ੍ਰਿਥਮ ਮਨਾਊਂ*

*ਕਿਸਨ ਬਿਸਨੁ ਕਬਹੂੰ ਨ ਧਿਆਊਂ*

(ਕਿਸਨਾਵਤਾਰ, ਛੰਦ 434)

ਅਕਾਲ ਪੁਰਖ ਦੀ ਗੁਰੂ ਸਾਹਿਬ ਨੂੰ ਆਗਿਆ ਹੈ :

*ਮੈ ਅਪਨਾ ਸੁਤ ਤੋਹਿ ਨਿਵਾਜਾ*

*ਪੰਥੁ ਪ੍ਰਚੁਰ ਕਰਬੇ ਕਉ ਸਾਜਾ॥*

(ਬਚਿਤ੍ਰ ਨਾਟਕ, ਅ: 6, ਛੰਦ 29)"[92]

ਅਖੀਰ ਵਿਚ ਭਾਈ ਸਾਹਿਬ ਖੋਜ ਤੇ ਵਿਚਾਰ ਦੁਆਰਾ ਇਸ ਸਿੱਟੇ ਤੇ ਅਪੜਦੇ ਹਨ ਕਿ ਸਾਨੂੰ ਆਪਣਾ ਇਤਿਹਾਸ ਅਤੇ ਰਹਿਤਨਾਮੇ ਆਦਿਕ ਪੁਸਤਕਾਂ ਦਾ ਗੁਰਬਾਣੀ ਨਾਲ ਟਾਕਰਾ ਕਰਕੇ ਸੱਚ ਝੂਠ ਦਾ ਨਿਤਾਰਾ ਕਰ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਅਸੀਂ ਆਪਣੇ ਇਤਿਹਾਸ, ਰਹਿਤਨਾਮੇ ਆਦਿਕ ਪੁਸਤਕ ਸੋਧ ਕੇ ਸਿਖ ਧਰਮ ਦੇ ਨਿਯਮਾਂ ਦਾ ਸੱਚਾ ਪ੍ਰਚਾਰ ਕਰ ਸਕਦੇ ਹਾਂ।[93] ਭਾਈ ਸਾਹਿਬ ਨੇ ਮਿਸਟਰ ਮੈਕਾਲਿਫ ਦੀ 'ਦੀ ਸਿੱਖ ਰੀਲਿਜਨ' ਲਿਖਣ ਵਿੱਚ

ਵੀ ਸਹਾਇਤਾ ਕੀਤੀ। ਧਰਮ ਨਾਲ ਸੰਬੰਧਿਤ ਅੰਗਰੇਜ਼ੀ ਵਿਚ ਲਿਖੇ ਭਾਈ ਸਾਹਿਬ ਦੇ ਲੇਖ *'Some light on Sikh Tenets,' 'As thou art thou alone art,'* ਅਤੇ *'Guru Govind Singh's unique personality'* ਆਦਿ ਮਿਲਦੇ ਹਨ।

ਧਾਰਮਿਕ ਲਿਖਤਾਂ ਵਿਚ, ਬਾਬਾ ਅਜਾਪਾਲ ਸਿੰਘ, ਰਾਗਮਾਲਾ, ਅਰਦਾਸ, ਵਾਹਿਗੁਰੂ ਜੀ ਕੀ ਫਤਹਿ, ਗੁਰਮੰਤ੍ਰ, ਅੰਮ੍ਰਿਤ ਸੰਸਕਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਆਦਿ ਵਿਸ਼ਿਆਂ ਨੂੰ ਲੈ ਕੇ ਭਾਈ ਸਾਹਿਬ ਦੇ ਵਿਰੋਧੀਆਂ ਵਲੋਂ ਉਨ੍ਹਾਂ ਦੀ ਬਹੁਤ ਨਿੰਦਾ ਹੋਈ। ਅਖਬਾਰਾਂ ਵਿਚ ਉਨ੍ਹਾਂ ਵਿਰੁੱਧ ਬਹੁਤ ਕੁਝ ਨਿਕਲਦਾ ਰਿਹਾ।[94] ਜਾਨੋਂ ਮਾਰਨੇ ਦੀਆਂ ਧਮਕੀਆਂ (Death Note) ਵੀ ਮਿਲੇ। ਅਜਿਹਾ ਹੀ ਇਕ ਪੱਤਰ 'ਦੁਸਟ ਦੋਖੀਅਨ ਪਕਰ ਪਛਾਰ ਦਲ' ਵਲੋਂ ਲਿਖਿਆ ਗਿਆ ਹੈ। ਇਸ ਵਿਚ 25 ਅਪ੍ਰੈਲ 1928 ਨੂੰ ਬਾਬੂ ਤੇਜਾ ਸਿੰਘ ਭਸੌੜ ਅਤੇ ਭਾਈ ਕਾਨ੍ਹ ਸਿੰਘ ਨਾਭਾ ਨੂੰ ਪੰਥ ਦੋਖੀ ਗਰਦਾਨ ਕੇ ਮੌਤ ਦੀ ਧਮਕੀ ਦਿੱਤੀ ਗਈ ਹੈ।[95] ਪਰੰਤੂ ਅਜਿਹੇ ਮ੍ਰਿਤੂ ਸੰਦੇਸ਼ਾਂ ਦਾ ਭਾਈ ਸਾਹਿਬ ਤੇ ਕੋਈ ਅਸਰ ਨਹੀਂ ਹੋਇਆ ਕਿਉਂ ਜੋ ਦੂਜੇ ਪਾਸੇ ਉਨ੍ਹਾਂ ਦੇ ਹਿਤੈਸ਼ੀ, ਸਮਕਾਲੀ ਅਖ਼ਬਾਰਾਂ, ਮੈਗਜ਼ੀਨਾਂ ਵਿਚ, ਉਨੇ ਹੀ ਜ਼ੋਰ ਨਾਲ ਕਹਿੰਦੇ ਸਨ ਕਿ ਭਾਈ ਸਾਹਿਬ ਗੁਰਮਤ ਦੇ ਪਰਚੰਡ ਵਿਦਵਾਨ ਹਨ, ਜਿਨ੍ਹਾਂ ਨੇ ਸਿੱਖੀ ਨੂੰ ਪੈਰਾਂ ਤੇ ਖੜਾ ਕੀਤਾ। ਸੰਪਾਦਕ ਫੁੱਲਵਾੜੀ ਭਾਈ ਸਾਹਿਬ ਬਾਰੇ ਲਿਖਦੇ ਹਨ:

"ਮੇਰੇ ਹਿਰਦੇ ਵਿਚ ਸਰਦਾਰ ਕਾਹਨ ਸਿੰਘ ਜੀ ਨਾਭਾ ਦੀ ਬੜੀ ਭਾਰੀ ਇੱਜਤ ਹੈ। ਮੈਂ ਉਨ੍ਹਾਂ ਨੂੰ ਸਿੱਖ ਪੰਥ ਵਿਚ ਇਕ ਚੋਟੀ ਦਾ ਵਿਦਵਾਨ, ਅਣਥੱਕ ਖੋਜੀ ਸਿੱਖ ਪੰਥ ਵਿਚ ਅਗਿਆਨਤਾ ਨਾਲ ਪਏ ਹੋਏ ਵਹਿਮਾਂ ਭਰਮਾਂ ਤੇ ਅਨਮਤੀ ਖਿਆਲਾਂ ਦੇ ਹਨੇਰੇ ਨੂੰ ਉਡਾਣ ਵਾਲਾ, ਵਿਚਾਰ ਤੇ ਖੋਜ ਦੀ ਪਰਿਪਾਟੀ ਪਾਣ ਵਾਲਾ ਇਕ ਲਾਸਾਨੀ ਵਿਦਵਾਨ ਸਮਝਦਾ ਹਾਂ, ਪਰ ਮੈਂ ਉਨ੍ਹਾਂ ਨੂੰ ਅਭੁੱਲ ਨਹੀਂ ਮੰਨਦਾ।"[96]

ਭਾਈ ਸਾਹਿਬ ਰਚਿਤ ਧਾਰਮਿਕ ਸਾਹਿਤ ਤੋਂ ਪਤਾ ਲੱਗਦਾ ਹੈ ਕਿ ਉਹ ਗੁਰਮਤ ਦੇ ਪ੍ਰੌੜ ਵਿਆਖਿਆਕਾਰ ਤੇ ਧਰਮ ਸ਼ਾਸਤ੍ਰੀ (theologian) ਸਨ। ਉਨ੍ਹਾਂ ਦਾ ਕਾਰਜ-ਖੇਤਰ, ਆਧਾਰ ਮੂਲਕ ਸਾਮੱਗਰੀ ਦੇ ਪੱਖੋਂ ਗੁਰਮਤ ਨਾਲ ਬੱਝਾ ਹੋਇਆ ਹੈ। ਗੁਰਬਾਣੀ ਸਿੱਖ ਪਰੰਪਰਾਵਾਂ ਤੇ ਸਿੱਖ ਇਤਿਹਾਸ ਉਨ੍ਹਾਂ ਦੀ ਲੇਖਣੀ ਦੇ ਵਿਸ਼ੇਸ਼ ਖੇਤਰ ਹਨ। ਦਰਅਸਲ ਉਨ੍ਹਾਂ ਦੀ ਨਜ਼ਰ ਵਿਚ ਜੋ ਪਾਠਕ ਸਮਾਜ ਸੀ ਉਹ ਅਸਲੋਂ ਸਿੱਖ ਸਮਾਜ ਹੀ ਸੀ। ਗੁਰਮਤ ਦੀ ਵਿਆਖਿਆ ਤੇ ਸਿੱਖ ਧਰਮ ਮਰਯਾਦਾਵਾਂ ਦੇ ਨਿਰਮਾਣ ਲਈ ਰਚੀਆਂ ਗਈਆਂ ਛੇ ਪੁਸਤਕਾਂ, ਹਮ ਹਿੰਦੂ ਨਹੀਂ, ਗੁਰੁਮਤ-ਪ੍ਰਭਾਕਰ, ਗੁਰੁਮਤ-ਸੁਧਾਕਰ, ਗੁਰੁ ਗਿਰਾ ਕਸੌਟੀ, ਸੱਦ ਕਾ ਪਰਮਾਰਥ ਤੇ ਗੁਰੁਮਤ-ਮਾਰਤੰਡ, ਭਾਈ ਸਾਹਿਬ ਨੂੰ ਭਾਈ ਗੁਰਦਾਸ ਦੇ ਪਿੱਛੋਂ ਗੁਰਮਤ ਦਾ ਅਦੁੱਤੀ ਤੇ ਨਿਪੁੰਨ ਮਰਯਾਦਾ ਨਿਰਧਾਰਕ (codifier) ਸਿੱਧ ਕਰਦੀਆਂ ਹਨ। ਭਾਈ ਸਾਹਿਬ ਨੇ ਆਦਿ ਗ੍ਰੰਥ ਬਾਣੀ ਦੀ ਵਿਆਖਿਆ ਨੂੰ ਵਿਗਿਆਨਕ ਸੇਧ ਪ੍ਰਦਾਨ ਕੀਤੀ। ਭਾਈ ਸਾਹਿਬ ਨੇ ਗੁਰਬਾਣੀ ਵਿਚਲੀ ਭਾਸ਼ਾ ਦੇ ਸ਼ਬਦਾਂ ਦੇ ਸਰਲ ਅਰਥ ਕਰਕੇ, ਅਧਿਆਪਕਾਂ, ਖੋਜੀਆਂ, ਪ੍ਰਚਾਰਕਾਂ ਤੇ ਸਾਧਾਰਨ ਪਾਠਕਾਂ ਲਈ ਵਡਮੁੱਲੀ ਸਹੂਲਤ ਪੈਦਾ ਕਰ ਦਿੱਤੀ।

ਭਾਈ ਸਾਹਿਬ ਨੇ ਮੈਕਸ ਆਰਥਰ ਮੈਕਾਲਫ ਵਰਗੇ ਪ੍ਰਸਿੱਧ ਲੇਖਕ ਨੂੰ ਗੁਰਬਾਣੀ ਤੇ ਸਿੱਖ ਇਤਿਹਾਸ ਦਾ ਬੋਧ ਕਰਵਾਇਆ ਤੇ ਖੁਦ ਉਸ ਪਾਸੋਂ ਅੰਗਰੇਜ਼ੀ ਲਿਖਾਰੀਆਂ ਵਾਲੀ ਨਿਪੁੰਨਤਾ ਸਿੱਖੀ। ਮੈਕਾਲਫ ਦੀ ਸੰਗਤ ਪਾ ਕੇ ਭਾਈ ਸਾਹਿਬ ਦੀ ਸੋਚ ਵਧੇਰੇ ਵਿਗਿਆਨਕ ਤੇ ਲੇਖਣੀ ਵਧੇਰੇ ਨਿਰਣਾਇਕ ਤੇ ਤਰਕਯੁਕਤ ਹੋ ਗਈ। 'ਸੱਦ ਕਾ ਪਰਮਾਰਥ' ਵਿਚ ਉਨ੍ਹਾਂ ਦੀ ਵਿਗਿਆਨਕ ਸੋਚ ਪ੍ਰਤੱਖ ਰੂਪ ਵਿਚ ਸਾਹਮਣੇ ਆਉਂਦੀ ਹੈ। ਇਸ ਦੇ ਰਚਣ ਦਾ ਮਨੋਰਥ ਅਨਮਤੀਆਂ ਦੇ ਗੁਰੂ ਸਾਹਿਬਾਨ ਦੀ ਤਾਲੀਮ ਤੇ ਵਿਹਾਰ ਬਾਰੇ ਸ਼ੰਕਿਆਂ ਨੂੰ ਦੂਰ ਕਰਨਾ ਤੇ ਗੁਰਮਤ ਦਾ ਗਾਡੀ ਰਾਹ ਦਰਸਾਉਣਾ ਸੀ। ਆਪ ਨੇ ਇਕ ਪਾਸੇ ਗੁਰਮਤ-ਸਿਧਾਂਤਾਂ ਨੂੰ ਗੁਰਬਾਣੀ ਅਨੁਸਾਰ ਪਰਖਿਆ ਅਤੇ ਨਿਯਮਾਂ ਤੇ ਅਸੂਲਾਂ ਦੀ ਪਹਿਚਾਣ ਕੀਤੀ,

ਦੂਜੇ ਪਾਸੇ ਸਿੱਖ ਇਤਿਹਾਸ ਅਤੇ ਸਿੱਖ ਸਾਹਿਤ ਸੰਬੰਧੀ ਖੋਜ ਕਰਨੀ ਆਰੰਭ ਕੀਤੀ। ਉਸ ਸਮੇਂ ਆਪ ਦੇ ਕੁਝ ਹੋਰ ਸਮਕਾਲੀ ਲੇਖਕ ਵੀ ਸਿੱਖ ਸਾਹਿਤ ਦੀ ਖੋਜ ਤੇ ਪਹਿਚਾਣ ਕਰ ਰਹੇ ਸਨ, ਜਿਨ੍ਹਾਂ ਵਿਚ ਭਾਈ ਮੋਹਨ ਸਿੰਘ ਵੈਦ, ਗਿਆਨੀ ਲਾਲ ਸਿੰਘ, ਸਰਦੂਲ ਸਿੰਘ ਕਵੀਸ਼ਰ, ਕਰਮ ਸਿੰਘ ਹਿਸਟੋਰੀਅਨ, ਭਾਈ ਵੀਰ ਸਿੰਘ ਦੇ ਨਾਂ ਵਰਨਣਯੋਗ ਹਨ। ਸ਼ੁੱਧ ਗੁਰਬਾਣੀ ਦੇ ਆਸ਼ਿਆਂ ਅਨੁਸਾਰ ਜਿਹੜੀ ਰਚਨਾ ਪੂਰੀ ਨਹੀਂ ਉਤਰਦੀ, ਭਾਈ ਸਾਹਿਬ ਨੇ ਉਸਦੀ ਪਰਖ ਕੀਤੀ ਅਤੇ ਬੜੀ ਨਿਡੱਰਤਾ ਅਤੇ ਦਲੇਰੀ ਨਾਲ ਉਸ ਨੂੰ 'ਕੱਚੀ ਰਚਨਾ' ਆਖਿਆ। ਏਸੇ ਪ੍ਰਕਰਣ ਵਿਚ ਆਪਨੇ ਗੁਰੁ ਬਿਲਾਸ ਪਾਤਸ਼ਾਹੀ 6, ਗੁਰੁ ਬਿਲਾਸ ਪਾਤਸ਼ਾਹੀ 10, ਗੁਰੁ ਪ੍ਰਤਾਪ ਸੂਰਜ, ਨਾਨਕ ਪ੍ਰਕਾਸ਼, ਸੌ ਸਾਖੀ, ਜਨਮ ਸਾਖੀਆਂ, ਰਹਿਤਨਾਮੇ ਅਤੇ ਦਸਮ ਗ੍ਰੰਥ ਵਿਚ ਗੁਰਬਾਣੀ ਸਿਧਾਂਤਾਂ ਤੋਂ ਉਲਟ ਮਨਘੜਤ ਸਾਖੀਆਂ ਦੀ ਸਖ਼ਤ ਆਲੋਚਨਾ ਕੀਤੀ। ਇਸ ਤਰ੍ਹਾਂ ਭਾਈ ਸਾਹਿਬ ਵਲੋਂ ਸਿੱਖ ਧਰਮ ਦੇ ਇਤਿਹਾਸਕਾਰ ਵਜੋਂ ਦਿੱਤਾ ਯੋਗਦਾਨ ਵੀ ਪ੍ਰਸ਼ੰਸਾਯੋਗ ਹੈ। ਭਾਈ ਸਾਹਿਬ ਨੇ ਗੁਰਮਤ ਸਿਧਾਂਤ ਤੇ ਪੂਰੀਆਂ ਨਾ ਉਤਰਨ ਵਾਲੀਆਂ ਰਚਨਾਵਾਂ ਨੂੰ ਗੁਰਬਾਣੀ ਦੇ ਬਰਾਬਰ ਦਰਜਾ ਨਾ ਦੇਣ ਦੀ ਵਕਾਲਤ ਕੀਤੀ ਹੈ ਜਿਵੇਂ ਕਿ ਰਾਗ ਮਾਲਾ ਆਦਿ।

ਆਪਣੇ ਵਲੋਂ ਕੀਤੇ ਨਿਰਣੇ ਦੇ ਹੱਕ ਵਿਚ ਭਾਈ ਸਾਹਿਬ ਨੇ ਵਿਵੇਕ ਅਤੇ ਤਰਕ ਸ਼ੈਲੀ ਤੋਂ ਕੰਮ ਲਿਆ ਹੈ। ਧਾਰਮਕ ਖੇਤਰ ਵਿਚ ਆਪ ਵਲੋਂ ਲਏ ਨਿਰਣੇ ਸਿੰਘ ਸਭਾ ਵਿਚਾਰਧਾਰਾ ਦੇ ਅਨੁਕੂਲ ਹਨ। ਸਮਾਜਕ ਸੁਧਾਰ ਅਤੇ ਮਾਨਵ-ਕਲਿਆਣ ਲਈ ਆਪ ਕੇਵਲ ਗੁਰਮਤ ਸਿਧਾਂਤਾਂ ਨੂੰ ਹੀ ਉਪਯੋਗੀ ਸਮਝਦੇ ਸਨ। ਆਪ ਸਪਸ਼ਟ ਲਿਖਦੇ ਹਨ ਕਿ ਗੁਰੂ ਪੰਥ ਹੀ ਇਕੋ ਇਕ ਜੱਥੇਬੰਦੀ ਹੈ ਜਿਸ ਵਿਚ ਜਾਤਾਂ ਪਾਤਾਂ, ਫਿਰਕੇ ਬੰਦੀਆਂ ਦਾ ਕੋਈ ਸਵਾਲ ਨਹੀਂ। ਭਾਈ ਸਾਹਿਬ ਅਨੁਸਾਰ ਸਮਾਜ ਵਿਚ ਜੋ ਹਨੇਰ ਤੇ ਅਗਿਆਨਤਾ ਹੈ, ਉਸਦਾ ਕਾਰਨ ਅਨਪੜ੍ਹਤਾ ਤੇ ਅੰਧਵਿਸ਼ਵਾਸ ਹੈ। ਡਾ: ਪਿਆਰ ਸਿੰਘ ਅਨੁਸਾਰ, ਭਾਈ ਸਾਹਿਬ ਦਾ ਕੰਮ ਮੁਸਲਮਾਨੀ ਜਗਤ ਦੇ ਪ੍ਰਸਿੱਧ ਦਾਰਸ਼ਨਿਕ ਇਮਾਮ ਅਬੂ ਹਮੀਦ ਮੁਹੰਮਦ





ਅਲਗ਼ਜ਼ਾਲੀ ਦੀ ਵੰਨਗੀ ਦਾ ਕਿਹਾ ਜਾ ਸਕਦਾ ਹੈ।[97] ਅਲਗ਼ਜ਼ਾਲੀ ਨੇ ਗਿਆਰਵੀਂ ਬਾਰਵੀਂ ਸਦੀ ਈਸਵੀਂ ਵਿਚ ਆਪਣੀ ਪ੍ਰਸਿੱਧ ਪੁਸਤਕ ਇਹ¯ਯਾਊ-ਉਲੂਮਿਦ-ਦੀਨ ਵਿਚ ਮੁਸਲਮਾਨਾਂ ਦੇ ਪਰਮਾਰਥਕ ਤੇ ਸੰਸਾਰਕ ਜੀਵਨ ਨੂੰ ਸ਼ੁੱਧ ਮੁਸਲਮਾਈ ਲੀਹਾਂ ਉਤੇ ਚਲਾਉਣ ਲਈ ਪੂਰਨੇ ਪਾਏ ਸਨ।[98]

ਕਿਸੇ ਵੀ ਧਰਮ ਚਿੰਤਨ ਦੇ ਸੁਤੰਤਰ ਧਰਮ ਪ੍ਰਸੰਗ ਲਈ ਉਸ ਧਰਮ ਦੇ ਧਰਮ ਸ਼ਾਸਤਰ ਦੀ ਸਥਾਪਤੀ ਲਾਜ਼ਮੀ ਪ੍ਰਵਾਨ ਕੀਤੀ ਜਾ ਚੁੱਕੀ ਹੈ।[99] ਜਿਸ ਸਮੇਂ ਭਾਈ ਕਾਨ੍ਹ ਸਿੰਘ ਨੇ ਸਿੱਖ ਧਰਮ ਦੀ ਵਿਆਖਿਆ ਲਈ ਪੁਸਤਕਾਂ ਲਿਖੀਆਂ, ਧਰਮ ਸ਼ਾਸਤਰ ਦੀ ਸਥਾਪਤੀ ਦੇ ਪੱਖੋਂ ਉਸ ਸਮੇਂ ਸਿੱਖ ਅਕਾਦਮਿਕਤਾ ਨੇ ਅਜੇ ਕੋਈ ਵਰਨਣਯੋਗ ਪੁਲਾਘਾਂ ਨਹੀਂ ਪੁੱਟੀਆਂ ਸਨ। ਜੋ ਵੀ ਖਿੰਡਵਾਂ ਪੁੰਡਵਾਂ ਕੰਮ ਹੋਇਆ ਸੀ, ਉਸ ਨੂੰ ਇਕ ਤਰਤੀਬ ਦੇ ਕੇ ਅੱਗੇ ਤੋਰਨ ਦਾ ਕੰਮ ਭਾਈ ਸਾਹਿਬ ਨੇ ਆਪਣੀਆਂ ਰਚਨਾਵਾਂ ਦੁਆਰਾ ਕੀਤਾ। ਗੁਰਮਤ ਦੇ ਉਭਰਦੇ ਸਿਧਾਂਤਾਂ ਨੂੰ ਦਰਸਾਣ ਦੇ ਨਾਲ ਨਾਲ, ਗੁਰੂ- ਵਿਰੋਧੀਆਂ ਦੇ ਕਪਟ, ਨਿੰਦਾ ਰੁਚੀਆਂ ਦੀ ਨਿਖੇਧੀ ਕੀਤੀ ਅਤੇ ਉਤਮ ਸਦਾਚਾਰ ਵਾਲੇ ਗੁਰਮੁਖੀ ਜੀਵਨ ਦੀ ਵਿਆਖਿਆ ਕੀਤੀ।

ਧਰਮ ਸ਼ਾਸਤਰੀ ਪ੍ਰਬੰਧ ਦਾ ਮੁੱਖ ਉਦੇਸ਼ ਉਸ ਧਰਮ ਦੇ ਸਤਿ ਦੀ ਅਮਲ ਵਿਚ ਸਥਾਪਤੀ ਹੁੰਦੀ ਹੈ ਤੇ ਭਾਈ ਸਾਹਿਬ ਨੇ ਇਸ ਸਤਿ ਦੀ ਸਥਾਪਤੀ ਵਿਚ ਆਪਣੀਆਂ ਰਚਨਾਵਾਂ ਰਾਹੀਂ ਭਰਪੂਰ ਹਿੱਸਾ ਪਾਇਆ ਤੇ ਗੁਰੂ ਦੇ ਸਿੱਖਾਂ ਲਈ ਸਹੀ ਰੂਪ ਵਿਚ ਗੁਰਮਤ-ਬਿਬੇਕ ਨੂੰ ਸਾਹਮਣੇ ਲਿਆਂਦਾ ਹੈ। ਗੁਰਮਤ ਦੀ ਵਿਸ਼ਵਾਰਥੀ ਅਤੇ ਸੰਵਾਦੀ ਪਹੁੰਚ ਦਾ ਭਰਪੂਰ ਪ੍ਰਗਟਾਵਾ, ਭਾਈ ਕਾਨ੍ਹ ਸਿੰਘ ਰਚਿਤ ਧਾਰਮਕ ਸਾਹਿਤ ਵਿਚ ਹੋ ਗਿਆ ਹੈ।

ਸੰਪਰਦਾਇਕ ਵਿਵਾਦ ਨੇ ਧਾਰਮਕ ਤੇ ਦਾਰਸ਼ਨਿਕ ਵਾਰਤਕ ਨੂੰ ਜਨਮ ਦਿੱਤਾ। ਸਿੰਘ ਸਭਾ ਲਹਿਰ ਦੇ ਵਿਦਵਾਨਾਂ ਨੇ ਸਿੱਖ ਧਰਮ ਦੀ ਗੌਰਵਤਾ ਦੱਸਣ ਅਤੇ ਇਸ ਧਰਮ ਦੀ ਵਿਆਖਿਆ ਕਰਨ ਲਈ ਸਿੱਖ ਦਰਸ਼ਨ ਦੀਆਂ ਪੁਸਤਕਾਂ ਰਚੀਆਂ। ਇਸੇ ਤਰ੍ਹਾਂ, ਦੂਸਰੇ ਧਰਮਾਂ ਦੇ ਵਿਦਵਾਨਾਂ ਵਲੋਂ ਵੀ ਆਪਣੇ ਆਪਣੇ

ਧਰਮ ਤੇ ਦਰਸ਼ਨ ਦੀ ਉਚਤਾ ਪ੍ਰਗਟਾਉਣ ਲਈ ਪੁਸਤਕਾਂ ਰਚੀਆਂ ਗਈਆਂ ਪਰ ਵਧੇਰੇ ਰਚਨਾ ਸਿੱਖ ਧਰਮ ਤੇ ਦਰਸ਼ਨ ਬਾਰੇ ਹੀ ਰਚੀ ਗਈ ਹੈ। ਬੜੀ ਕਲਾਤਮਕ ਸ਼ੈਲੀ ਵਿਚ ਕੁਝ ਅੰਧ ਵਿਸ਼ਵਾਸੀ, ਸ਼ਰਧਾਮਈ, ਕੁਝ ਤਰਕ ਭਰਪੂਰ ਵਿਗਿਆਨਕ, ਕੁਝ ਸਿੱਧੀ ਸਪਸ਼ਟ ਸ਼ਬਦਾਵਲੀ ਵਿਚ ਆਮ ਪੱਧਰ ਦੀ ਵਾਰਤਕ ਦੀਆਂ ਪੁਸਤਕਾਂ ਰਚੀਆਂ ਗਈਆਂ। ਪੰਡਿਤ ਤਾਰਾ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜੋਧ ਸਿੰਘ, ਭਾਈ ਮੋਹਨ ਸਿੰਘ ਵੈਦ, ਭਾਈ ਵੀਰ ਸਿੰਘ, ਗਿਆਨੀ ਗਿਆਨ ਸਿੰਘ, ਜੀ. ਬੀ. ਸਿੰਘ, ਗਿਆਨੀ ਸ਼ੇਰ ਸਿੰਘ, ਪ੍ਰੋ: ਸਾਹਿਬ ਸਿੰਘ, ਸੰਤ ਰਣਧੀਰ ਸਿੰਘ, ਗਿਆਨੀ ਲਾਲ ਸਿੰਘ ਸੰਗਰੂਰ ਅਤੇ ਭਾਈ ਕਾਨ੍ਹ ਸਿੰਘ ਨਾਭਾ, ਆਦਿ ਵਿਦਵਾਨਾਂ ਨੇ ਇਸ ਖੇਤਰ ਦੀ ਵਾਰਤਕ ਵਿਚ ਕਾਫੀ ਪੁਸਤਕਾਂ ਰਚੀਆਂ ਹਨ।

ਭਾਈ ਸਾਹਿਬ ਦੀਆਂ ਧਾਰਮਿਕ ਰਚਨਾਵਾਂ ਦੀ ਵਾਰਤਕ ਬੜੀ ਸਾਦੀ ਤੇ ਸਪੱਸ਼ਟ ਢੰਗ ਨਾਲ ਆਪਣੇ ਭਾਵ ਪ੍ਰਗਟਾਉਂਦੀ ਹੈ। ਮੁੱਖ ਵਿਸ਼ਾ ਸਿੱਖੀ ਵਿਚਾਰਾਂ ਦਾ ਪ੍ਰਚਾਰ ਹੈ, ਜਿਸ ਵਿਚ ਦਲੀਲ ਤੇ ਵਿਅੰਗ ਦੋਵੇਂ ਹਨ। ਦੂਸਰੇ ਮੱਤਾਂ ਦਾ ਅਧਿਐਨ ਪੂਰੀ ਜਾਣਕਾਰੀ ਨਾਲ ਦਿੱਤਾ ਗਿਆ। ਜਦੋਂ ਭਾਈ ਸਾਹਿਬ ਨੇ ਲਿਖਣਾ ਸ਼ੁਰੂ ਕੀਤਾ ਉਦੋਂ ਪੰਜਾਬੀ ਦਾ ਟਕਸਾਲੀ ਰੂਪ ਅਜੇ ਪੂਰੀ ਤਰ੍ਹਾਂ ਨਿੱਖੜ ਕੇ ਉਜਾਗਰ ਨਹੀਂ ਸੀ ਹੋਇਆ। ਸੋ ਬ੍ਰਜ ਅਤੇ ਹਿੰਦੀ ਮਿਲੀ ਪੰਜਾਬੀ ਦੀ ਵਰਤੋਂ ਮਿਲਦੀ ਹੈ।

ਭਾਈ ਸਾਹਿਬ ਦੀ ਆਪਣੀ ਉਪ ਭਾਸ਼ਾ ਕਿਉਂਕਿ ਮਲਵਈ ਸੀ, ਇਸ ਲਈ ਉਨ੍ਹਾਂ ਦੀ ਸਾਹਿਤਕ ਭਾਸ਼ਾ ਉਤੇ ਮਲਵਈ ਦਾ ਪ੍ਰਭਾਵ ਵੀ ਅਵੱਸ਼ ਹੈ ਜਿਵੇਂ ਕਿ 'ਵ' ਦੀ ਥਾਂ 'ਬ' ਦੀ ਵਰਤੋਂ। ਕੁਝ ਸ਼ਬਦ ਉਨ੍ਹਾਂ ਧਾਰਮਿਕ ਸਾਹਿਤ ਵਿਚ ਐਸੇ ਵੀ ਵਰਤੇ ਜਿਹੜੇ ਉਸ ਸਮੇਂ ਭਾਵੇਂ ਢੁੱਕਵੇਂ ਤੇ ਫੱਬਦੇ ਸਨ, ਪਰੰਤੂ ਅੱਜ ਬੜੇ ਓਪਰੇ ਜਾਪਦੇ ਹਨ ਜਿਵੇਂ ਕਿ ਵੈਦਯ-ਵਿਦਯਾ, ਨਿਸ਼ਿਧ, ਜੈਸੇ, ਐਸੇ, ਹੈਨ, ਆਦਿ। ਸਮੁੱਚੇ ਤੌਰ ਤੇ ਅਸੀਂ ਕਹਿ ਸਕਦੇ ਹਾਂ ਕਿ ਭਾਈ ਸਾਹਿਬ ਨੇ ਆਪਣੀਆਂ ਧਾਰਮਕ ਰਚਨਾਵਾਂ ਰਾਹੀਂ, ਪੰਜਾਬੀ ਵਾਰਤਕ ਨੂੰ ਸਪਸ਼ਟਤਾ, ਸਰਲਤਾ ਤੇ ਰਾਗਾਤਮਕਤਾ ਦੇ ਵਧੇਰੇ ਨੇੜੇ ਲਿਆਂਦਾ।

# ਹਵਾਲੇ ਤੇ ਟਿੱਪਣੀਆਂ


1. ਐਫ. ਮੈਕਸਮੂਲਰ, ***ਧਰਮ ਦੀ ਉਤਪਤੀ ਤੇ ਵਿਕਾਸ,*** (ਅਨੁ. ਡਾ. ਤਾਰਨ ਸਿੰਘ) 1977, ਪੰਨਾ 9.
2. ਵਾਮਨ ਸ਼ਿਵਰਾਮ ਆਪਣੇ, ***ਸੰਸਕ੍ਰਿਤ ਹਿੰਦੀ ਕੋਸ਼,*** 1994, ਪੰਨਾ 489.
3. ਗੁਰਬਚਨ ਸਿੰਘ ਤਾਲਿਬ, (ਸੰਪਾ.), ***ਧਰਮ ਦੀ ਉਤਪਤੀ ਤੇ ਵਿਕਾਸ,*** ਪੰਨਾ 5 ਤੋਂ ਉਧਰਿਤ
4. ਦਰਿਆ, ***ਪੰਜਾਬੀ ਲੋਕ-ਧਰਮ : ਸਮਾਜ-ਮਨੋਵਿਗਿਆਨ ਅਧਿਐਨ,*** ਪੀ-ਐਚ.ਡੀ., ਖੋਜ-ਨਿਬੰਧ, 1988, ਪੰਨਾ 7, (ਅਪ੍ਰਕਾਸ਼ਿਤ)
5. ਉਹੀ, ਪੰਨਾ 8.
6. ਉਹੀ
7. ਐਫ. ਮੈਕਸਮੂਲਰ, ***ਧਰਮ ਦੀ ਉਤਪਤੀ ਤੇ ਵਿਕਾਸ,*** (ਅਨੁ. ਡਾ. ਤਾਰਨ ਸਿੰਘ) 1989, ਪੰਨਾ 3.
8. ਉਹੀ, ਪੰਨਾ 10.
9. ਉਹੀ, ਪੰਨਾ 11.
10. Feeling of absolute dependence. ***Encyclopaedia of Religion,*** (ed Mercea Eliade), p.283.
11. ਐਫ. ਮੈਕਸਮੂਲਰ, ਉਹੀ ਰਚਨਾ, ਪੰਨਾ 3.
12. ਜੋਧ ਸਿੰਘ ਤੇ ਹੋਰ (ਸੰਪਾ.), ***ਧਰਮ ਅਧਿਐਨ ਅਕਾਦਮਿਕ-ਪਰਿਪੇਖ,*** 1997, ਪੰਨਾ 1 ਤੋਂ ਉਧਰਿਤ
13. ***ਰਾਧਾ ਕ੍ਰਿਸ਼ਨਨ ਵਿਚਾਰ ਦਰਪਣ,*** ਪੰਨਾ 186.
14. Osho Rajneesh, ***Priests & Politicians,*** 1988, p.8.

15. ਜੋਧ ਸਿੰਘ ਤੇ ਹੋਰ, ਉਹੀ ਰਚਨਾ, ਪੰਨਾ 2.

16. *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* 1995, ਪੰਨਾ 662.

17. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨੇ 3,8.

18. ਉਹੀ, ਰਾਗ ਬਸੰਤ, ਮਹਲਾ 1, ਪੰਨਾ 1188.

19. ਉਹੀ, ਰਾਗ ਸੂਹੀ, ਮਹਲਾ 5, ਪੰਨਾ 763.

    *ਹਉ ਆਪਹੁ ਬੋਲਿ ਨ ਜਾਣਦਾ, ਮੈ ਕਹਿਆ ਸਭੁ ਹੁਕਮਾਉ ਜੀਉ।।*

    ਉਹੀ, ਰਾਗ ਸੋਰਠਿ, ਮਹਲਾ 5, ਪੰਨਾ 628.

    *ਧੁਰ ਕੀ ਬਾਣੀ ਆਈ।। ਤਿਨਿ ਸਗਲੀ ਚਿੰਤ ਮਿਟਾਈ।।*

20. ਉਹੀ, ਗਉੜੀ, ਮਹਲਾ 1, ਪੰਨਾ 224.

    *ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ।।*

21. ਉਹੀ, ਆਸਾ, ਮਹਲਾ 5, ਪੰਨਾ 374.

    *ਅਵਰ ਜੋਨਿ ਤੇਰੀ ਪਨਿਹਾਰੀ।। ਇਸੁ ਧਰਤੀ ਮਹਿ ਤੇਰੀ ਸਿਕਦਾਰੀ।।*

22. ਉਅੰਕਾਰ ਸਿੰਘ, *ਭਾਈ ਗੁਰਦਾਸ ਦੇ ਕਬਿੱਤ ਸਵਯਾ ਦਾ ਧਰਮ ਸ਼ਾਸ਼ਤਰੀ ਅਧਿਐਨ,* ਪੀ-ਐਚ. ਡੀ., ਖੋਜ ਨਿਬੰਧ, 1996, ਪੰਨਾ 2 (ਅਪ੍ਰਕਾਸ਼ਿਤ)

23. *ਸ੍ਰੀ ਗੁਰੂ ਗ੍ਰੰਥ ਸਾਹਿਬ,* ਗਉੜੀ, ਮਹਲਾ 5, ਪੰਨਾ 268.

24. ਓਅੰਕਾਰ ਸਿੰਘ, ਉਹੀ ਰਚਨਾ, ਪੰਨਾ 5.

25. ਉਹੀ, ਪੰਨਾ 5 ਤੋਂ ਉਧਰਿਤ

26. ਉਹੀ, ਪੰਨਾ 5.

27. ਜੋਧ ਸਿੰਘ ਤੇ ਹੋਰ, ਉਹੀ ਰਚਨਾ, ਪੰਨਾ 2.

28. ਵਜ਼ੀਰ ਸਿੰਘ, *ਧਰਮ ਦਾ ਦਾਰਸ਼ਨਿਕ ਪੱਖ,* 1986, ਪੰਨਾ 1.

29. ਬਲਕਾਰ ਸਿੰਘ, *ਸਿੱਖ ਰਹੱਸਵਾਦ, 1987,* ਪੰਨਾ 11 ਤੋਂ ਉਧਰਿਤ

30. ਕਾਹਨ ਸਿੰਘ ਨਾਭਾ (ਭਾਈ), *ਗੁਰੁਮਤ-ਮਾਰਤੰਡ-ਭਾਗ-ਪਹਿਲਾ,* 1992, ਭੂਮਿਕਾ, ਪੰਨਾ ਸ ਤੋਂ ਮ
31. ——————, *ਨਾਟਕ ਭਾਵਾਰਥ ਦੀਪਕਾ,* 1887, ਪੰਨਾ 1.
32. ——————, *ਮਹਾਨਕੋਸ਼,* 1995, ਪੰਨੇ 275,778,1108.
33. ਉਹੀ, ਪੰਨੇ 990,1005.
34. ਉਹੀ, ਪੰਨੇ 127,128,1050.
35. ਉਹੀ, ਪੰਨੇ 47,119,125,128,214,278,342,810,939,979.
36. ਉਹੀ, ਪੰਨਾ 765.
37. ਉਹੀ, ਪੰਨੇ 534,1085.
38. ਉਹੀ, ਪੰਨੇ 608,766,882,965.
39. ਉਹੀ, ਪੰਨੇ 410,411,490,514,536,598.
40. ਕਾਹਨ ਸਿੰਘ ਨਾਭਾ (ਭਾਈ), *ਗੁਰੁਮਤ ਮਾਰਤੰਡ,* ਭਾਗ-ਦੂਜਾ, ਪੰਨਾ 791.
41. R.C. Majumdar, ***British Paramountcy & Indian Renaissance*** Part-II, 1965, p.88-90.
42. ਜਗਜੀਤ ਸਿੰਘ (ਡਾ.), *ਸਿੰਘ ਸਭਾ ਲਹਿਰ,* 1974, ਪੰਨੇ 13 ਤੋਂ 15.
43. ਪ੍ਰੀਤਮ ਸਿੰਘ (ਪ੍ਰੋ.), *ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ, ਰਚਨਾ ਤੇ ਮੁਲੰਕਣ,* 1989, ਪੰਨਾ 28.
44. ਪਿਆਰਾ ਸਿੰਘ ਪਦਮ (ਪ੍ਰੋ.), *ਕਲਮ ਦੇ ਧਨੀ-* ਭਾਗ ਦੂਜਾ, 1964, ਪੰਨਾ 35.
45. ਲਾਲ ਸਿੰਘ ਗਿਆਨੀ (ਸੰਗਰੂਰ), *ਪੰਚ ਖ਼ਾਲਸਾ ਦੀਵਾਨ ਦਾ ਇਤਿਹਾਸ,* 1967, ਪੰਨਾ 12.
46. ਕਾਨ੍ਹ ਸਿੰਘ ਨਾਭਾ (ਭਾਈ), *ਹਮ ਹਿੰਦੂ ਨਹੀਂ,* 1995, ਪੰਨਾ 9.
47. ਉਹੀ, ਪੰਨੇ 126-127.
48. ਉਹੀ, ਪੰਨਾ 38.

49. ਪ੍ਰੀਤਮ ਸਿੰਘ (ਪ੍ਰੋ.), ਉਹੀ ਰਚਨਾ, ਪੰਨਾ 56.

50. ਦੇਵਿੰਦਰ ਸਿੰਘ ਵਿਦਿਆਰਥੀ (ਡਾ.), *ਭਾਈ ਕਾਨ੍ਹ ਸਿੰਘ ਨਾਭਾ ਜੀਵਨ ਤੇ ਰਚਨਾ,* 1987, ਪੰਨਾ 79.

ਸ਼ਮਸ਼ੇਰ ਸਿੰਘ ਅਸ਼ੋਕ, *ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ,* 1966, ਪੰਨਾ–48.

ਅਮਰਜੀਤ ਸਿੰਘ (ਸੰਪਾ.), *ਭਾਈ ਕਾਨ੍ਹ ਸਿੰਘ ਇਕ ਅਧਿਐਨ,* 1985, ਪੰਨਾ 20.

51. ਨਰਾਇਣ ਸਿੰਘ ਵਕੀਲ (ਬਾਵਾ), *ਸਿਖ ਹਿੰਦੂ ਹੈਨ,* 1905, ਪੰਨਾ 12.

52. ਰਾਜੇਂਦਰ ਸਿੰਘ (ਨਿਰਾਲਾ), *ਹਮ ਹਿੰਦੂ ਹੈਂ,* 1989, ਪੰਨਾ (ਕ)

53. ਉਹੀ, ਪੰਨੇ 1,66,233.

54. ਸ਼ਮਸ਼ੇਰ ਸਿੰਘ ਅਸ਼ੋਕ, ਉਹੀ ਰਚਨਾ, ਪੰਨਾ 48.

55. ਉਹੀ

56. ਕਾਨ੍ਹ ਸਿੰਘ ਨਾਭਾ (ਭਾਈ), *ਗੁਰੁਮਤ ਸੁਧਾਕਰ,* 1988, ਪੰਨਾ (ਅ)

57. ——————, *ਸੱਦ ਕਾ ਪਰਮਾਰਥ,* 1901, ਮੁੱਖ ਪੰਨਾ ਭੂਮਿਕਾ

58. ਜੁਰਿੰਦਰ ਸਿੰਘ (ਡਾ.), *ਆਧੁਨਿਕ ਪੰਜਾਬੀ ਸਾਹਿਤ ਦੀ ਰੂਪ-ਰੇਖਾ,* 1991, ਪੰਨਾ 14.

59. ਕਾਨ੍ਹ ਸਿੰਘ ਨਾਭਾ (ਭਾਈ), *ਗੁਰੁਮਤ-ਸੁਧਾਕਰ,* 1988, ਪੰਨਾ (ਅ)

60. ——————, *ਸੱਦ ਕਾ ਪਰਮਾਰਥ,* 1901, ਭੂਮਿਕਾ, ਮੁੱਖ ਪੰਨਾ

61. ਬਲਕਾਰ ਸਿੰਘ (ਡਾ.), *ਸਿੱਖ ਰਹੱਸਵਾਦ,* 1987, ਪੰਨਾ 14.

62. ਖੋਜ ਕਰਤਾ ਨੂੰ ਖੋਜ ਦੌਰਾਨ, *ਲਿਖਾਰੀ, ਮੌਜੀ, ਦੇਸ ਦਰਪਨ, ਖ਼ਾਲਸਾ ਸਮਾਚਾਰ, ਫੁਲਵਾੜੀ, ਅਕਾਲੀ ਪਤ੍ਰਿਕਾ ਲਾਹੌਰ, ਸਿੱਖ ਸੇਵਕ, ਸਤਿਯੁਗ* ਆਦਿ ਅਖਬਾਰਾਂ, ਪਤ੍ਰਿਕਾਵਾਂ ਵਿਚ ਲੱਗੀਆਂ, ਭਾਈ ਕਾਨ੍ਹ ਸਿੰਘ ਨਾਭਾ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਮਿਲੀਆਂ ਹਨ।

63. ਫੁਲਵਾੜੀ, ਨਵੰਬਰ 1938, ਪੰਨਾ 18,

64. ਲਿਖਾਰੀ, 28 ਨਵੰਬਰ 1938, ਪੰਨਾ 4.

65. ਲਾਲ ਸਿੰਘ ਸੰਗਰੂਰ (ਗਿਆਨੀ), ਉਹੀ ਰਚਨਾ, ਪੰਨਾ 120.

66. ਖੋਜ ਕਰਤਾ ਨੂੰ ਇਹ ਗੱਲ ਭਾਈ ਕਾਨ੍ਹ ਸਿੰਘ ਨਾਭਾ ਦੀ ਪੋਤੀ ਸ੍ਰੀ ਮਤੀ ਹਰਦਰਸ਼ਨ ਕੌਰ ਨੇ, ਮਈ 1997 ਨੂੰ ਇਕ ਮੁਲਾਕਾਤ ਦੌਰਾਨ ਦੱਸੀ।

67. ਰਾਗ ਮਾਲਾ ਸੰਬੰਧੀ ਭਾਈ ਸਾਹਿਬ ਦਾ ਇਕ ਪੱਤਰ : ***'ਰਾਗਮਾਲਾ ਦਰਪਨ'*** 1918.

68. ਕਾਨ੍ਹ ਸਿੰਘ ਨਾਭਾ (ਭਾਈ), ***ਗੁਰਮਤ-ਮਾਰਤੰਡ***-ਭਾਗ ਪਹਿਲਾਂ 1992, ਪੰਨੇ 413-414.

69. ਉਹੀ, ਪੰਨਾ 414.

70. ਉਹੀ, ਪੰਨਾ 415.

71. ਉਹੀ, ਪੰਨਾ 411.

72. ਉਹੀ, ਪੰਨਾ 412.

73. ਉਹੀ, ਪੰਨਾ 413.

74. ਕਾਨ੍ਹ ਸਿੰਘ ਨਾਭਾ (ਭਾਈ), ***ਗੁਰਮਤ ਮਾਰਤੰਡ***-ਭਾਗ ਦੂਜਾ, ਪੰਨਾ 603.

75. ਉਹੀ, ਪੰਨਾ-603.

76. ਕਾਨ੍ਹ ਸਿੰਘ ਨਾਭਾ (ਭਾਈ), ***"ਸਿੱਖ ਧਰਮ," ਸਿੱਖ ਧਰਮ ਬਾਰੇ ਸਰਬੋਤਮ ਲੇਖ,*** (ਸੰਪਾ.) ਗਿਆਨੀ ਗੁਰਦਿੱਤ ਸਿੰਘ, 1995, ਪੰਨਾ 86.

77. ਉਹੀ, ਪੰਨਾ 86.

78. ਉਹੀ, ਪੰਨੇ 85,87.

79. ਉਹੀ

80. ਉਹੀ

81. ***ਸ੍ਰੀ ਗੁਰੂ ਗ੍ਰੰਥ ਸਾਹਿਬ,*** ਮਹਲਾ 5, ਪੰਨਾ 1429.

82. ਕਾਨ੍ਹ ਸਿੰਘ ਨਾਭਾ (ਭਾਈ) ***ਗੁਰੁਮਤ-ਮਾਰਤੰਡ***-ਭਾਗ ਪਹਿਲਾ, 1992, ਭੂਮਿਕਾ, ਪੰਨਾ (ਸ)

83. ਉਹੀ, ਪੰਨਾ (ਹ)

84. ਉਹੀ

85. ਉਹੀ ਅਤੇ '***ਗੁਰੁਮਤ ਸੁਧਾਕਰ***', 1988, ਪੰਨੇ (ਕ ਤੋਂ ਗ)

86. ***ਫੁਲਵਾੜੀ,*** ਦਸੰਬਰ-ਜਨਵਰੀ, 1929-30, ਵਿਚ ਛਪੇ, ਭਾਈ ਕਾਨ੍ਹ ਸਿੰਘ ਨਾਭਾ ਦੇ ਨਿਬੰਧ '***ਇਤਿਹਾਸ***' ਵਿਚੋਂ

87. History was once thought of as a form of didaetic literature. Walace-A-Bacacon, ***The Art of Interpretation***, 1966, p.267.

88. ਕਾਹਨ ਸਿੰਘ ਨਾਭਾ (ਭਾਈ), ***ਗੁਰੁਮਤ ਸੁਧਾਕਰ,*** ਪੰਨਾ 5.

89. ———————————, ***ਗੁਰੁਮਤ-ਮਾਰਤੰਡ,*** ਪੰਨੇ ਦ-ਧ

90. ———————————, ***ਗੁਰੁਮਤ-ਸੁਧਾਕਰ,*** ਪੰਨਾ ਘ

91. ਉਹੀ, ਪੰਨਾ ਢ

92. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਮਤ-ਮਾਰਤੰਡ***-ਭਾਗ ਪਹਿਲਾ, ਭੂਮਿਕਾ

93. ਉਹੀ

94. ਭਾਈ ਸਾਹਿਬ ਵਿਰੁੱਧ, ਗੁਰਪਾਲ ਸਿੰਘ (ਲੰਡਨ) ਵੱਲੋਂ, ਦੋ ਪੁਸਤਕਾਂ

    1. '*ਸ. ਬ. ਭਾਈ ਕਾਹਨ ਸਿੰਘ ਜੀ ਦੀਆਂ ਗੁਰਮਤ ਸੰਬੰਧੀ ਲਿਖਤਾਂ ਦੀ ਪੜਤਾਲ*'

    ਅਤੇ

    2. '*ਸ ਬ ਭਾਈ ਕਾਨ੍ਹ ਸਿੰਘ ਨਾਭਾ ਦੀ ਗੁਰਮਤ ਸੰਬੰਧੀ ਪੁਜ਼ੀਸ਼ਨ*' 1933, ਲਿਖੀਆਂ ਗਈਆਂ।

95. ***ਮਾਲਵਾ ਗਜਟ,*** 9 ਮਈ 1928, ਜਿਲਦ ਨੰ. 2., ਅੰਕ 2.

96. ਹੀਰਾ ਸਿੰਘ (ਦਰਦ), ***ਫੁਲਵਾੜੀ,*** ਪੋਹ-ਮਾਘ 1990, ਰੀਵੀਊ, ਪੰਨਾ 229,230.

97. ਅਮਰਜੀਤ ਸਿੰਘ, (ਸੰਪਾ.), ਉਹੀ ਰਚਨਾ, 1982, ਪੰਨਾ 25.

98. ਉਹੀ

99. ਓਅੰਕਾਰ ਸਿੰਘ, ***ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਕੋਸ਼,*** 1993, ਭੂਮਿਕਾ ਪੰਨਾ iii.

# ਅਧਿਆਇ ਤੀਸਰਾ

## ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਸਮਾਜ ਸੁਧਾਰਕ ਸਾਹਿਤ

- ਭਾਈ ਕਾਨ੍ਹ ਸਿੰਘ ਦੇ ਸਮੇਂ ਦੇ ਸਮਾਜਕ ਜੀਵਨ ਦਾ ਪਿਛੋਕੜ
- ਭਾਈ ਸਾਹਿਬ ਦਾ ਸਦਾਚਾਰਕ ਸਾਹਿਤ ਵੱਲ ਝੁਕਾਅ ਤੇ ਸਮਾਜ ਸੁਧਾਰਕ ਸਾਹਿਤ ਦਾ ਵੇਰਵਾ

*ੳ. ਠਗ ਲੀਲ੍ਹਾ - (1899 ਈ.)*

*ਅ. ਸ਼ਰਾਬ ਨਿਸ਼ੇਧ - (1907 ਈ.)*

*ੲ. ਕਾਵਿ ਰਚਨਾਵਾਂ ਵਿਚ ਸਮਾਜ ਸੁਧਾਰ*

*ਸ. ਨਿੱਜੀ ਡਾਇਰੀਆਂ ਵਿਚ ਸਮਾਜ ਸੁਧਾਰਕ ਵਿਚਾਰ*

ਸਾਹਿਤ ਤੇ ਸਮਾਜ ਦਾ ਨਹੁੰ-ਮਾਸ ਵਾਲਾ ਸੰਬੰਧ ਹੈ। ਸਮਾਜ ਸਾਹਿਤ ਦਾ ਵਿਸ਼ਾਲ ਸੋਮਾ ਹੈ। ਸਾਹਿਤਕਾਰ ਸਮਾਜ ਨੂੰ ਬਦਲਾਉਣ, ਸੁਹਣਾ ਬਣਾਉਣ ਤੇ ਉਚਾ ਉਠਾਉਣ ਲਈ ਸਦਾ ਹੀ ਯਤਨਸ਼ੀਲ ਹੁੰਦੇ ਹਨ। ਇਹੀ ਕਾਰਨ ਹੈ ਕਿ ਅੱਜ ਦੇ ਯੁੱਗ ਵਿਚ ਸਾਹਿਤ ਨੂੰ ਕ੍ਰਾਂਤੀ ਦਾ ਇਕ ਬਹੁਤ ਵੱਡਾ ਹਥਿਆਰ ਸਮਝਿਆ ਜਾ ਰਿਹਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਮਨੁੱਖੀ ਜੀਵਨ ਨਾਲ ਸੰਬੰਧਿਤ ਲਗਭਗ ਹਰ ਖੇਤਰ ਵਿਚ ਰਚਨਾ ਕੀਤੀ। ਸਾਹਿਤ ਦੁਆਰਾ ਕਿਸੇ ਆਦਰਸ਼ਕ ਮਨੁੱਖ ਦੀ ਰੂਪ ਰੇਖਾ ਉਘਾੜਨ ਦੀ ਉਨ੍ਹਾਂ ਦੀ ਹਮੇਸ਼ਾ ਇੱਛਾ ਰਹੀ ਹੈ। ਕਿਸੇ ਵੀ ਸਮੇਂ ਦਾ ਸਾਹਿਤ ਸਮਾਜਿਕ ਪਰਿਵਰਤਨਾਂ ਤੇ ਅਦਲਾ ਬਦਲੀਆਂ ਤੋਂ ਅਪ੍ਰਭਾਵਤ ਨਹੀਂ ਰਹਿ ਸਕਦਾ।

***ਭਾਈ ਕਾਨ੍ਹ ਸਿੰਘ ਦੇ ਸਮੇਂ ਦੇ ਸਮਾਜਕ ਜੀਵਨ ਦਾ ਪਿਛੋਕੜ***

ਅਠਾਰਵੀਂ ਸਦੀ ਦੇ ਪੰਜਾਬ ਦੀ ਸਮਾਜਕ ਸਥਿਤੀ ਡਾਵਾਂਡੋਲ ਅਤੇ ਮੁਸ਼ਕਿਲਾਂ ਭਰੀ ਹੋ ਚੁੱਕੀ ਸੀ। ਵਿਦੇਸ਼ੀ ਹਮਲਾਵਰ ਜਦੋਂ ਪੰਜਾਬ ਤੇ ਹੱਲਾ ਕਰਦੇ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਆਮ ਜਨਤਾ ਨੂੰ ਤਲਵਾਰ ਦੇ ਘਾਟ ਉਤਾਰ ਦੇਂਦੇ, ਉਨ੍ਹਾਂ ਦੀਆਂ ਜਾਇਦਾਦਾਂ ਲੁੱਟਦੇ, ਖੇਤ ਉਜਾੜਦੇ, ਮਾਸੂਮ ਤੇ ਪਤੀਵਰਤਾ ਇਸਤਰੀਆਂ ਦੀ ਬੇਪਤੀ ਕਰਦੇ। ਮਹਾਰਾਜਾ ਰਣਜੀਤ ਸਿੰਘ ਦੇ ਸ਼ਕਤੀਸ਼ਾਲੀ ਰਾਜ ਕਾਇਮ ਹੋਣ ਤੋਂ ਬਾਅਦ ਪੰਜਾਬ ਦੇ ਸਮਾਜਕ ਜੀਵਨ ਵਿਚ ਕੁਝ ਚੈਨ ਆਇਆ। ਇਸ ਸਮੇਂ ਪੰਜਾਬੀ ਲੋਕਾਂ ਦੇ ਦਿਲਾਂ ਵਿਚ ਸਾਂਝੇ ਕੌਮੀ ਭਾਵ ਉਤਪੰਨ ਹੋਏ।[1] ਇਸ ਸਮੇਂ ਤੱਕ ਪੰਜਾਬ ਦੀ ਵਿਦਿਅਕ ਪ੍ਰਣਾਲੀ ਸੰਪਰਦਾਇਕ ਲੀਹਾਂ ਉਤੇ ਚਲਦੀ ਰਹੀ। ਇਸ ਦੇ ਕੇਂਦਰ ਮਸੀਤਾਂ, ਮੰਦਰ ਤੇ ਗੁਰਦੁਆਰੇ ਹੀ ਰਹੇ ਜਾਂ ਫਿਰ ਉਚੇਰੀ ਵਿਦਿਆ ਲਈ ਸਾਧਾਂ ਦੇ ਡੇਰੇ, ਸੂਫੀਆਂ ਦੇ ਅੱਡੇ ਤੇ ਗਿਆਨੀਆਂ ਦੀਆਂ ਗੱਦੀਆਂ ਤੇ ਬੁੰਗੇ ਸਥਾਪਤ ਸਨ।[2]

ਜਨ ਸਾਧਾਰਣ ਅਨਪੜ੍ਹ ਤੇ ਗਰੀਬ ਸਨ। ਕੁੜੀਆਂ ਵੇਚਣੀਆਂ, ਛੋਟੀ ਉਮਰ ਦਾ ਵਿਆਹ, ਸਤੀ ਦੀ ਪ੍ਰਥਾ, ਕਈ ਵਾਰ ਬਦਸ਼ਕਲ ਜਾਂ ਅੰਗਹੀਣ ਕੁੜੀਆਂ ਨੂੰ ਮਾਰ ਦੇਣ ਦਾ ਰਿਵਾਜ ਵੀ ਪ੍ਰਚਲਿੱਤ ਸੀ। ਲੋਕ ਭੰਗ,ਅਫੀਮ, ਸ਼ਰਾਬ ਆਦਿ ਦੀ

ਵਰਤੋਂ ਆਮ ਕਰਦੇ ਸਨ।[3]

1849 ਈ. ਵਿਚ ਸਿੱਖਾਂ ਦੀ ਦੂਜੀ ਲੜਾਈ ਵਿਚ ਹਾਰ ਪਿਛੋਂ ਪੰਜਾਬ ਅੰਗਰੇਜ਼ੀ ਰਾਜ ਵਿਚ ਮਿਲਾ ਦਿੱਤਾ ਗਿਆ।[4] ਇਸ ਰਾਜਸੀ ਪਰਿਵਰਤਨ ਉਤੇ ਪੰਜਾਬੀਆਂ ਨੇ ਬੜਾ ਸੋਗ ਮਨਾਇਆ ਅਤੇ ਇਸ ਦੁੱਖ ਨੂੰ ਸ਼ਾਹ ਮੁਹੰਮਦ ਤੇ ਮਟਕ ਨੇ ਆਪੋ ਆਪਣੇ ਕਿੱਸਿਆਂ ਵਿਚ ਪ੍ਰਗਟਾਇਆ ਹੈ।[5]

ਅੰਗਰੇਜ਼ਾਂ ਦਾ ਪੰਜਾਬ ਤੇ ਕਬਜ਼ਾ ਹੋਣ ਤੋਂ ਬਾਅਦ ਇਥੋਂ ਦਾ ਸਮਾਜ ਖੇਰੂ ਖੇਰੂ ਹੋਣਾ ਸ਼ੁਰੂ ਹੋ ਗਿਆ। ਅੰਗਰੇਜ਼ ਸਰਕਾਰ ਵੱਲੋਂ ਪੰਜਾਬੀਆਂ ਦੇ ਚਰਿਤ੍ਰ ਗਿਰਾਵਟ ਦੇ ਗੁਪਤ-ਰੂਪ ਵਿਚ ਉਪਰਾਲੇ ਕੀਤੇ ਜਾਂਦੇ ਰਹੇ। ਮਾਨਸਿਕ ਅਧੋਗਤੀ, ਗੁਲਾਮੀ ਦਾ ਅਹਿਸਾਸ ਅਤੇ ਆਰਥਿਕ ਮੰਦਵਾੜੇ ਕਾਰਣ ਪੰਜਾਬੀ ਲੋਕ-ਮਾਨਸ ਵਿਚ ਉਦਾਸੀ ਤੇ ਉਪਰਾਮਤਾ ਵਧਣ ਲੱਗੀ। ਨਸ਼ਿਆਂ ਦੀ ਖੁੱਲ੍ਹ ਕੇ ਵਰਤੋਂ ਹੋਣ ਲੱਗੀ। ਪੰਜਾਬ ਦੇ ਲੋਕ ਨਿਰਾਸ਼ ਹੋ ਕੇ ਜਾਂ ਤਾਂ ਪਰਮਾਤਮਾ ਦੀ ਸ਼ਰਨ ਵਿਚ ਆ ਕੇ ਹੌਸਲਾ ਹਾਰ ਕੇ ਤਿਆਗੀ ਬਣ ਜਾਂਦੇ ਜਾਂ ਸ਼ਰਾਬ, ਅਫੀਮ, ਭੰਗ, ਪੋਸਤ ਅਤੇ ਤੰਬਾਕੂ ਦਾ ਸੇਵਨ ਕਰਕੇ ਗਲਤਾਨ ਹੋਏ ਰਹਿੰਦੇ।[6]

ਪੰਜਾਬੀ ਸਭਿਆਚਾਰ ਦੇ ਖਾਤਮੇ ਲਈ ਅੰਗਰੇਜ਼ੀ ਸਰਕਾਰ ਦੀਆਂ ਅਨੇਕ ਕੁਚਾਲਾਂ ਅਤਿ ਖਤਰਨਾਕ ਸਨ। ਪੰਜਾਬੀਆਂ ਨੂੰ ਈਸਾਈ ਬਣਾਉਣ ਦੀ ਮੁਹਿੰਮ ਚਲਾਈ ਗਈ।[7] ਅੰਗਰੇਜ਼ਾਂ ਨੇ ਲੇਖੇ ਜੋਖੇ ਲਈ ਕੁਝ ਕਲਰਕ ਬਾਬੂ ਤਾਂ ਬਣਾਏ ਪਰ ਵਿਦਿਅਕ ਖੇਤਰ ਵਿਚ ਵਿਦਿਅਕ ਪੱਧਰ ਦੀ ਉਨਤੀ ਕਰਨ ਵਿਚ ਉਹ ਦਿਲਚਸਪੀ ਨਹੀਂ ਸੀ ਲੈਂਦੇ। ਪੰਜਾਬ ਨੂੰ ਪਛੜਿਆ ਹੋਇਆ ਗੰਵਾਰ ਲੋਕਾਂ ਦਾ ਇਲਾਕਾ ਰੱਖਣਾ ਅੰਗਰੇਜ਼ਾਂ ਦੀ ਰਣਨੀਤੀ ਲਈ ਵੀ ਜ਼ਰੂਰੀ ਸੀ।[8] ਸੋ ਉਨ੍ਹਾਂ ਦਿਨਾਂ ਵਿਚ ਹਰ ਮਹੰਤ, ਮੌਲਵੀ, ਪੰਡਿਤ ਨੂੰ ਖੁੱਲ੍ਹ ਸੀ ਕਿ ਲੋਕਾਂ ਵਿਚ ਵਹਿਮ ਪ੍ਰਸਤੀ, ਦੁਰਾਚਾਰੀ ਤੇ ਕੁਕਰਮਾਂ ਦਾ ਪ੍ਰਚਾਰ ਕਰਨ ਅਤੇ ਆਮ ਜਨਤਾ ਨੂੰ ਕਿਸੇ ਕਿਸਮ ਦੀ ਨਵੀਨ ਚੇਤੰਨਤਾ ਤੋਂ ਪਰੇ ਰੱਖਣ। ਫੇਰ ਵੀ ਅਨੇਕ ਕਾਰਣਾਂ ਕਰਕੇ ਸਮਾਜਕ ਚੇਤਨਤਾ ਪੈਦਾ ਕਰਨ ਲਈ ਲੋਕ ਲਹਿਰਾਂ ਜਨਮ ਲੈਂਦੀਆਂ ਰਹੀਆਂ। ਕੂਕਾ ਲਹਿਰ, ਗੁਰਦੁਆਰਾ ਸੁਧਾਰ ਲਹਿਰ, ਦੇਸ਼ ਭਗਤ ਸਭਾ, ਸਿੰਘ ਸਭਾ ਲਹਿਰ ਆਦਿ ਨੇ

ਲੋਕਾਂ ਦੇ ਸਮਾਜਕ ਜੀਵਨ ਨੂੰ ਹਲੂਣਿਆ। ਸਮੇਂ ਦੇ ਸਿਆਣਿਆਂ, ਵਿਦਵਾਨਾਂ ਨੇ ਆਪਣਾ ਧਿਆਨ ਅੰਗਰੇਜ਼ ਸਰਕਾਰ ਨਾਲ ਨਾ ਉਲਝਣ ਅਤੇ ਬਚੀ ਹੋਈ ਸ਼ਕਤੀ ਨੂੰ ਭਾਈਚਾਰਕ ਸੰਗਠਨ ਦੀ ਮੁੜ ਉਸਾਰੀ ਕਰਨ, ਸਿੱਖ ਨੌਜਵਾਨਾਂ ਨੂੰ ਨਸ਼ਿਆਂ ਤੋਂ ਵਰਜਣ ਅਤੇ ਆਧੁਨਿਕ ਵਿਦਿਆ ਤੇ ਸਿਖਿਆ ਦੀ ਪ੍ਰਾਪਤੀ ਵੱਲ ਪ੍ਰੇਰਣ ਅਤੇ ਸਿੱਖ ਸਮਾਜ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਕਰਾਉਣ ਵੱਲ ਲਾਇਆ। ਇਸ ਲੋੜ ਨੂੰ ਪੂਰਾ ਕਰਨ ਲਈ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ, ਸ. ਅਤਰ ਸਿੰਘ ਭਦੌੜ, ਵੈਦ ਮੋਹਨ ਸਿੰਘ, ਭਾਈ ਤਖਤ ਸਿੰਘ, ਭਾਈ ਵੀਰ ਸਿੰਘ, ਸੁੰਦਰ ਸਿੰਘ ਮਜੀਠੀਆ, ਭਾਈ ਅਰਜਨ ਸਿੰਘ ਬਾਗੜੀਆਂ ਅਤੇ ਸੰਤ ਅਤਰ ਸਿੰਘ ਪਹਿਲੀ ਕਤਾਰ ਵਿਚ ਆਏ।[9] ਇਨ੍ਹਾਂ ਸਾਹਿਤਕ ਆਗੂਆਂ ਨੇ ਨਾ ਕੇਵਲ ਪੰਜਾਬੀ ਸਾਹਿਤਕਾਰੀ ਅਤੇ ਵਿਦਿਆ ਦੇ ਖੇਤਰਾਂ ਵਿਚ ਭਰਪੂਰ ਹਿੱਸਾ ਪਾਇਆ ਸਗੋਂ ਚੋਖੀ ਗਿਣਤੀ ਵਿਚ ਨਵੇਂ ਸਾਹਿਤਕਾਰਾਂ ਨੂੰ ਪੰਜਾਬੀ ਵੱਲ ਪ੍ਰੇਰਿਆ। ਭਾਈ ਵੀਰ ਸਿੰਘ ਨੇ ਪ੍ਰੋ. ਪੂਰਨ ਸਿੰਘ ਨੂੰ ਪੰਜਾਬੀ ਦੀ ਸੇਵਾ ਲਈ ਉਤਸ਼ਾਹਿਤ ਕੀਤਾ। ਇਨ੍ਹਾਂ ਤੋਂ ਇਲਾਵਾ ਚਰਨ ਸਿੰਘ ਸ਼ਹੀਦ, ਬਾਵਾ ਬੁੱਧ ਸਿੰਘ, ਕਰਮ ਸਿੰਘ ਹਿਸਟੋਰੀਅਨ ਤੇ ਜੀ. ਬੀ. ਸਿੰਘ ਇਸ ਦੌਰ ਦੇ ਉੱਘੇ ਸਾਹਿਤਕਾਰ ਤੇ ਖੋਜੀ ਸਨ।[10]

ਆਧੁਨਿਕ ਪੰਜਾਬੀ ਸਾਹਿਤ ਦੇ ਜਿਸ ਕਾਲ ਨੂੰ 'ਪਰਿਵਰਤਨ ਕਾਲ' ਕਿਹਾ ਗਿਆ ਹੈ, ਇਸ ਕਾਲ ਵਿਚ 'ਪੰਜਾਬੀ' ਸਿੱਖੀ ਪ੍ਰਚਾਰ ਤੇ ਸੰਪਰਦਾਇਕ ਵਾਦ-ਵਿਵਾਦ ਦੇ ਘੇਰੇ ਵਿਚੋਂ ਨਿਕਲਕੇ, ਵਿਸ਼ਾਲ ਸਾਹਿਤਕ ਮੰਡਲਾਂ ਵਿਚ ਪ੍ਰਵੇਸ਼ ਕਰਨ ਲੱਗੀ। ਇਸ ਸਮੇਂ ਹੀ ਪੰਜਾਬੀ ਸਾਹਿਤ ਵਿਚ ਆਧੁਨਿਕਤਾ ਦੀ ਮਾਤਰਾ ਵਧੀ ਤੇ ਪੁਰਾਤਨਤਾ ਦੀ ਘਟੀ।[11] ਬੇਸ਼ੱਕ ਸੰਪਰਦਾਇਕ ਰੁਚੀਆਂ ਵੀ ਨਾਲ ਨਾਲ ਪਲਰਦੀਆਂ ਰਹੀਆਂ, ਪਰ ਸਮੁੱਚੇ ਤੌਰ ਤੇ ਪੰਜਾਬੀ ਲੇਖਕਾਂ ਦੀ ਰੁਚੀ ਇਤਿਹਾਸਕ, ਰੁਮਾਂਟਿਕ ਤੇ ਸਮਾਜਕ ਵਿਸ਼ਿਆਂ ਵੱਲ ਹੋ ਗਈ। ਭਾਈ ਮੋਹਨ ਸਿੰਘ ਵੈਦ ਨੇ ਆਪਣੇ ਨਾਵਲਾਂ ਵਿਚ ਸਮਾਜਕ ਰੋਗਾਂ ਦੀ ਸਮੱਸਿਆ ਨੂੰ ਸਮਝਕੇ ਉਨ੍ਹਾਂ ਦਾ ਦਾਰੂ-ਦਰਮਲ ਕਰਨ ਦੀ ਚੇਸ਼ਟਾ ਕੀਤੀ।[12] ਚਰਨ ਸਿੰਘ ਸ਼ਹੀਦ ਨੇ 'ਦੋ ਵਹੁਟੀਆਂ' ਨਾਵਲ ਲਿਖਕੇ ਸਮਾਜਕ ਵਿਸ਼ਿਆਂ ਵੱਲ ਮੋੜ ਖਾਧਾ।[13]

ਭਾਈ ਕਾਨ੍ਹ ਸਿੰਘ ਸੰਨ 1883 ਈ. ਵਿਚ ਲਾਹੌਰ ਪਹੁੰਚੇ ਜੋ ਉਸ ਵੇਲੇ ਸਿੱਖ ਰਾਜਨੀਤੀ ਦਾ ਗਹਿ-ਗੱਚ ਕੇਂਦਰ ਸੀ। ਪਹੁੰਚਦਿਆਂ ਹੀ ਆਪ ਨੂੰ ਗੁਰਦੁਆਰਾ ਡੇਹਰਾ ਸਾਹਿਬ ਵਿਚ ਕਥਾ ਕਰਨ ਦੀ ਸਹੂਲਤ ਮਿਲ ਗਈ, ਜਿਸ ਤੋਂ ਆਪ ਪ੍ਰੋ. ਗੁਰਮੁਖ ਸਿੰਘ ਦੀ ਨਿਗਾਹ ਵਿਚ ਚੜ੍ਹ ਗਏ। ਉਸ ਵੇਲੇ ਪ੍ਰੋਫੈਸਰ ਸਾਹਿਬ ਸਿੱਖ ਸਿਆਸੀ ਚੇਤਨਾ ਦੇ ਉਨ੍ਹਾਂ ਮੋਹਰੀ ਘਾੜਿਆਂ ਵਿਚੋਂ ਸਨ ਜੋ ਆਪਣੇ ਸਹਿ-ਧਰਮੀਆਂ ਦੀ ਧਾਰਮਿਕ-ਸਮਾਜਕ ਦੁਰਦਸ਼ਾ ਨੂੰ ਛੇਤੀ ਤੋਂ ਛੇਤੀ ਸੁਧਾਰਨ ਲਈ ਉਤਸੁਕ ਸਨ।[14] ਸਮਾਜ ਸੁਧਾਰ ਦੇ ਮੰਤਵ ਨੂੰ ਸਫਲ ਬਣਾਉਣ ਲਈ ਪ੍ਰੋਫੈਸਰ ਸਾਹਿਬ ਨੇ ਭਾਈ ਕਾਨ੍ਹ ਸਿੰਘ ਨੂੰ ਉਤਸ਼ਾਹਿਤ ਕੀਤਾ ਜਿਸ ਸਦਕਾ ਭਾਈ ਸਾਹਿਬ ਦਾ ਧਿਆਨ ਧਾਰਮਿਕ ਵਿਸ਼ਿਆਂ ਦੇ ਨਾਲ ਨਾਲ ਸਮਾਜਕ ਵਿਸ਼ਿਆਂ ਵੱਲ ਵੀ ਹੋਇਆ।

***ਭਾਈ ਸਾਹਿਬ ਦਾ ਸਦਾਚਾਰਕ ਸਾਹਿਤ ਵੱਲ ਝੁਕਾਅ ਤੇ ਸਮਾਜ ਸੁਧਾਰਕ ਸਾਹਿਤ ਦਾ ਵੇਰਵਾ***

ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਰਚੇ ਗਏ ਸਾਹਿਤ ਦਾ ਹੇਠ ਲਿਖੇ ਅਨੁਸਾਰ ਵਰਗੀਕਰਣ ਕੀਤਾ ਜਾ ਸਕਦਾ ਹੈ :

1. ਵਾਦ-ਵਿਵਾਦੀ ਸਾਹਿਤ
2. ਧਾਰਮਿਕ ਸੁਧਾਰ ਤੇ ਸਿੱਖ ਮਰਯਾਦਾ
3. ਸਮਾਜ ਸੁਧਾਰ
4. ਸਿੱਖ ਇਤਿਹਾਸ
5. ਗੁਰੁਮਤ ਸਿਧਾਂਤਾਂ ਦੀ ਵਿਆਖਿਆ ਤੇ ਇਤਿਹਾਸ ਦੀ ਖੋਜ
6. ਅਖਬਾਰਾਂ ਟ੍ਰੈਕਟ ਤੇ ਪੈਂਫਲਿਟ
7. ਮੌਲਿਕ ਤੇ ਸਿਰਜਣਾਤਮਕ ਸਾਹਿਤ—ਨਵੇਂ ਸਾਹਿਤਕ ਰੂਪਾਂ ਦਾ ਪ੍ਰਯੋਗ।[15]

ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠ ਰਚੇ ਸਾਹਿਤ ਨੇ ਜਿਥੇ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਇਕ ਨਵਾਂ ਤੇ ਉਚੇਰਾ ਦਰਜਾ ਦੇ ਕੇ ਇਸਦੇ ਗੌਰਵ ਨੂੰ ਵਧਾਇਆ, ਉਥੇ ਇਸ ਨਾਲ ਸਿੱਖ ਕੌਮ ਨੂੰ ਵੀ ਇਕ ਸੁਤੰਤਰ ਤੇ ਵਿਲੱਖਣ ਕੌਮ ਦਾ ਦਰਜਾ ਮਿਲ ਗਿਆ। ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠ ਰਚੇ ਗਏ ਸਾਹਿਤ ਦਾ ਵਡੇਰਾ

ਭਾਗ ਭਾਵੇਂ ਨਿਰੋਲ ਧਾਰਮਿਕ ਸੀ, ਪਰ ਸਮੇਂ ਦੀ ਮੰਗ ਅਨੁਕੂਲ ਸਮਾਜ ਸੁਧਾਰ ਦੇ ਆਸ਼ੇ ਅਧੀਨ ਰਚਿਆ ਗਿਆ ਸਾਹਿਤ ਵੀ ਕਾਫੀ ਮਿਲਦਾ ਹੈ, ਜਿਸ ਵਿਚ ਪ੍ਰਧਾਨ ਵਿਸ਼ੇ ਛੂਤ ਛਾਤ, ਇਸਤਰੀ ਮਰਦ ਦੀ ਬਰਾਬਰੀ, ਬਾਲ ਵਿਆਹ, ਸਤੀ, ਨਸ਼ਿਆਂ ਦੀ ਬੰਦਸ਼ ਆਦਿ ਸਨ।

ਸਮਾਜ ਸੁਧਾਰ ਸੰਬੰਧੀ ਬਹੁਤੀਆਂ ਰਚਨਾਵਾਂ ਲਿਖਤੀ ਟ੍ਰੈਕਟਾਂ ਦੇ ਰੂਪ ਵਿਚ ਅਤੇ ਗਦ ਤੇ ਪਦ ਦੋਹਾਂ ਵਿਚ ਮਿਲਦੀਆਂ ਹਨ। ਗਿਆਨੀ ਦਿੱਤ ਸਿੰਘ, ਜਿਸ ਨੂੰ ਛੂਤ ਛਾਤ ਦੇ ਰੋਗ ਦਾ ਸਭ ਤੋਂ ਵੱਧ ਸ਼ਿਕਾਰ ਬਣਨਾ ਪਿਆ, ਨੇ 'ਨਕਲੀ ਸਿੱਖ ਪ੍ਰਬੰਧ' ਅਤੇ 'ਡਰਪੋਕ ਸਿੰਘ' ਵਿਚ ;ਅੰਮ੍ਰਿਤ ਛਕ ਕੇ ਸਜੇ ਸਿੰਘਾਂ ਨਾਲ ਹੁੰਦੇ ਵਰਤਾਉ ਨੂੰ ਬਿਆਨ ਕੇ ਇਸ ਰੁਚੀ ਦਾ ਖੰਡਨ ਕੀਤਾ ਹੈ।[16] ਨਸ਼ਿਆਂ ਦੇ ਵਿਰੁੱਧ ਡਾਕਟਰ ਚਰਨ ਸਿੰਘ ਲਿਖਤ 'ਮਹਾਰਾਣੀ ਸ਼ਰਾਬ ਕੌਰ' ਤੇ ਸਾਧੂ ਸਿੰਘ ਲਿਖਤ 'ਸਾਡਾ ਹਾਲ' ਅਤੇ ਜੂਏ ਤੇ ਸ਼ਰਾਬ ਦੇ ਵਿਰੁੱਧ ਜਵਾਹਰ ਸਿੰਘ ਦੁਆਰਾ ਲਿਖੀ 'ਜਿੱਤੇ ਜਵਾਰੀਏ ਦੀ ਇਸਤਰੀ ਦਾ ਵਿਰਲਾਪ' ਕੁਝ ਕੁ ਵਰਨਣ ਯੋਗ ਕ੍ਰਿਤਾਂ ਹਨ।[17] ਅਜਿਹੇ ਪਿਛੋਕੜ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਝੁਕਾਅ ਵੀ ਮਾਨਵਵਾਦੀ ਸਾਹਿਤ ਵੱਲ ਹੋਇਆ। ਉਨ੍ਹਾਂ ਦੀਆਂ ਮੁਢਲੇ ਦੌਰ ਦੀਆਂ ਰਚਨਾਵਾਂ 'ਰਾਜ ਧਰਮ' (1884 ਈ.) ਅਤੇ 'ਨਾਟਕ ਭਾਵਾਰਥ ਦੀਪਕਾ' (1897 ਈ.) ਵਿਚੋਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਦੇ ਹਿਰਦੇ ਵਿਚ ਕਿਸੇ ਆਦਰਸ਼ਕ ਮਨੁੱਖ ਦੀ ਰੂਪ ਰੇਖਾ ਉਘਾੜਨ ਦੀ ਤਾਂਘ ਮਚਲ ਰਹੀ ਸੀ। ਉਨ੍ਹਾਂ ਦੇ ਮਾਨਵਵਾਦ ਅਤੇ ਸਦਾਚਾਰਕ ਸਿਧਾਂਤ ਉਤੇ ਭਾਰਤੀ ਪਰੰਪਰਾ ਅਤੇ ਆਧੁਨਿਕਤਾ ਦਾ ਪ੍ਰਭਾਵ ਇਕ ਸਮਾਨ ਸੀ। ਸੰਸਾਰ ਭਰ ਦੇ ਸਾਹਿਤ ਵਿਚੋਂ ਜਿਨ੍ਹਾਂ ਵਿਚਾਰਾਂ ਅਤੇ ਕੀਮਤਾਂ ਨੇ ਉਨ੍ਹਾਂ ਨੂੰ ਸਭ ਤੋਂ ਵਧੀਕ ਟੁੰਬਿਆਂ ਅਤੇ ਪ੍ਰੇਰਿਆ, ਉਹ ਸਿੱਖ ਫ਼ਲਸਫ਼ੇ ਦੀਆਂ ਕੀਮਤਾਂ ਹੀ ਸਨ। ਇਨ੍ਹਾਂ ਕੀਮਤਾਂ ਨੂੰ ਉਹਨਾਂ ਨੇ ਸਾਹਿਤ ਦੇ ਵੱਖ ਵੱਖ ਰੂਪਾਂ ਰਾਹੀਂ ਵਿਆਖਿਆਉਣ ਦਾ ਯਤਨ ਕੀਤਾ।

ਮਹਾਰਾਜਾ ਹੀਰਾ ਸਿੰਘ ਦੀ ਸੇਵਾ ਨੇ ਭਾਈ ਸਾਹਿਬ ਨੂੰ ਸੁਚੱਜੀ ਤੇ ਨਵੇਂ ਢੰਗ ਦੀ ਵਿਉਹਾਰਕ ਲੋਕ ਸੋਚਣੀ ਦਾ ਜਾਣੂ ਕਰਵਾਇਆ। ਜੀਵਨ ਦੇ ਮੁੱਢਲੇ

ਵਿਕਾਸਸ਼ੀਲ ਵਰ੍ਹਿਆਂ ਵਿਚ ਟਿੱਕਾ ਰਿਪੁਦਮਨ ਸਿੰਘ ਦੇ ਸਿੱਖਿਆਕਾਰ ਹੋਣ ਦੇ ਅਵਸਰ ਨੇ ਗੂੜ੍ਹ ਵਿਸ਼ਿਆਂ ਨੂੰ ਵਿਚਾਰਨ ਅਤੇ ਬਹੁਪੱਖੀ ਗਿਆਨ ਰਾਹੀਂ ਪ੍ਰਕਾਸ਼ਣ ਦਾ ਚੱਜ ਸਿਖਾਇਆ।

ਨਾਭਾ ਦਰਬਾਰ ਦੇ ਰਾਜਕੁਮਾਰ ਆਮ ਤੌਰ ਤੇ ਨੇਕ ਅਤੇ ਸੰਜਮੀ ਹੁੰਦੇ ਆਏ ਸਨ, ਪਰੰਤੂ ਉਹ ਜ਼ਮਾਨਾ ਕੁਝ ਐਸਾ ਸੀ, ਜਿਸ ਵਿਚ ਹਰ ਸਿਆਸਤ ਦੇ ਅਹਿਲਕਾਰਾਂ ਵਿਚੋਂ ਕੁਝ ਇਕ ਖੁਸ਼ਾਮਦੀ ਅਤੇ ਖੁਦਗਰਜ਼ ਕਿਸਮ ਦੇ ਲੋਕ ਮਹਾਰਾਜ ਕੁਮਾਰਾਂ ਨੂੰ ਸਿਰਫ ਐਸ਼-ਪ੍ਰਸਤੀ ਦੀ ਜ਼ਿੰਦਗੀ ਵੱਲ ਹੀ ਪ੍ਰੇਰਣਾ ਦਿੰਦੇ ਸਨ। ਉਨ੍ਹਾਂ ਦਾ ਨਿਸ਼ਾਨਾ ਰਾਜਕੁਮਾਰ ਨੂੰ ਆਪਣੇ ਹੱਥੀਂ ਪਾ ਕੇ ਰਾਜ-ਕਾਜ ਵਿਚ ਦਖਲ ਕਰ ਲੈਣਾ ਅਤੇ ਉਸਦੀ ਅਯਾਸ਼ੀ ਦਾ ਲਾਹਾ ਲੈਣਾ ਹੁੰਦਾ ਸੀ। ਮਹਾਰਾਜਾ ਹੀਰਾ ਸਿੰਘ ਇਨ੍ਹਾਂ ਕਮਜ਼ੋਰੀਆਂ ਦਾ ਭੇਤੀ ਸੀ, ਉਸਨੇ ਆਪਣੇ ਵਾਰਿਸ (ਟਿੱਕਾ ਰਿਪੁਦਮਨ ਸਿੰਘ) ਨੂੰ ਇਨ੍ਹਾਂ ਕਮਜ਼ੋਰੀਆਂ ਤੋਂ ਦੂਰ ਰੱਖਣ ਦੀ ਜ਼ਿੰਮੇਵਾਰੀ ਭਾਈ ਕਾਨ੍ਹ ਸਿੰਘ ਨੂੰ ਸੌਂਪੀ। ਆਪਣੇ ਸ਼ਾਗਿਰਦ ਟਿੱਕਾ ਰਿਪੁਦਮਨ ਸਿੰਘ (ਪਿੱਛੋਂ ਮਹਾਰਾਜਾ) ਨੂੰ ਆਦਰਸ਼ਵਾਦੀ ਆਚਰਣਕ ਸਿੱਖਿਆ ਦੇਂਦੇ ਹੋਏ ਮਹਾਰਾਜਾ ਹੀਰਾ ਸਿੰਘ ਦੀ ਪ੍ਰੇਰਣਾ ਸਦਕਾ ਭਾਈ ਸਾਹਿਬ ਦਾ ਝੁਕਾਅ ਮਾਨਵਵਾਦੀ ਅਤੇ ਸਦਾਚਾਰਕ ਸਾਹਿਤ ਵੱਲ ਹੋਇਆ।

ਸਿੰਘ ਸਭਾ ਲਹਿਰ, ਪ੍ਰੋ. ਗੁਰਮੁਖ ਸਿੰਘ ਅਤੇ ਮਹਾਰਾਜਾ ਹੀਰਾ ਸਿੰਘ ਦੇ ਸੰਪਰਕ ਵਿਚ ਆਉਣ ਤੋਂ ਬਾਅਦ ਭਾਈ ਸਾਹਿਬ ਨੇ ਸਮਾਜ ਸੁਧਾਰ ਦੇ ਕਾਰਜ ਨੂੰ ਸਾਹਮਣੇ ਰੱਖ ਕੇ, ਠਗ ਲੀਲ੍ਹਾ (1899 ਈ.) ਅਤੇ ਸ਼ਰਾਬ ਨਿਸ਼ੇਧ (1907 ਈ.), ਪੁਸਤਕਾਂ ਦੀ ਰਚਨਾ ਕੀਤੀ। ਇਸ ਤੋਂ ਇਲਾਵਾ ਉਨ੍ਹਾਂ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਜਿਹੜੀਆਂ ਕਿ ਉਸ ਸਮੇਂ ਵੱਖ ਵੱਖ ਅਖਬਾਰਾਂ ਅਤੇ ਮੈਗਜ਼ੀਨਾਂ ਵਿਚ ਛਪੀਆਂ, ਖੋਜ ਕਰਤਾ ਨੂੰ ਮਿਲੀਆਂ ਹਨ, ਅਤੇ ਭਾਈ ਸਾਹਿਬ ਦੀਆਂ ਨਿੱਜੀ ਡਾਇਰੀਆਂ (ਅਪ੍ਰਕਾਸ਼ਿਤ) ਵਿਚ ਵੀ ਸਮਾਜ ਸੁਧਾਰਕ ਅੰਸ਼ ਮਿਲਦਾ ਹੈ। ਇਸ ਤੋਂ ਇਲਾਵਾ ਭਾਈ ਸਾਹਿਬ ਦੀਆਂ ਸਮੁੱਚੀਆਂ ਰਚਨਾਵਾਂ ਵਿਚ ਵੀ ਕਿਤੇ ਨਾ ਕਿਤੇ ਖਿੰਡਵੇਂ ਰੂਪ ਵਿਚ ਸਮਾਜਕ ਅਤੇ ਸੁਧਾਰਵਾਦੀ ਅੰਸ਼ ਵੇਖਣ ਨੂੰ ਮਿਲਦਾ ਹੈ। ਭਾਈ

ਸਾਹਿਬ ਵੱਲੋਂ ਰਚਿਤ ਸਮੁੱਚੇ ਸਮਾਜ ਸੁਧਾਰਕ ਸਾਹਿਤ ਬਾਰੇ ਵੇਰਵਾ ਇਸ ਪ੍ਰਕਾਰ ਹੈ।

*ੳ. ਠਗ ਲੀਲ੍ਹਾ (1899 ਈ.)*

ਸਮਾਜਕ ਭਰਮ ਭੁਲੇਖੇ ਦੂਰ ਕਰਨ ਅਤੇ ਸ਼ੰਕਿਆਂ ਨੂੰ ਦੂਰ ਕਰਨ ਦੀ ਪ੍ਰੇਰਨਾ ਦੇਣ ਵਾਲੀ ਇਹ ਭਾਈ ਸਾਹਿਬ ਦੀ ਸੰਪਾਦਿਤ ਰਚਨਾ ਹੈ। ਇਸ ਰਚਨਾ ਵਿਚ ਦਸਮ ਗ੍ਰੰਥ ਵਿਚ ਸ਼ਾਮਿਲ ਚਰਿਤ੍ਰੋਪਾਖਯਾਨ ਵਿਚਲਾ 266 ਵਾਂ ਚਰਿਤ੍ਰ ਦਰਜ ਹੈ। ਇਸ ਵਿਚ ਬ੍ਰਾਹਮਣਾਂ ਦੀ 'ਠਗ ਲੀਲ੍ਹਾ' ਦਰਸਾਈ ਗਈ ਹੈ ਕਿ ਅਨੇਕ ਕੌਤਕ ਕਰਕੇ, ਭਰਮ ਭੁਲੇਖੇ ਪਾ ਕੇ ਕਿਵੇਂ ਧੰਨ ਪ੍ਰਾਪਤ ਕਰਦੇ ਹਨ। ਇਸ ਠਗ ਲੀਲ੍ਹਾ ਦਾ ਇਕ ਰਾਜਕੁਮਾਰੀ ਪਾਸੋਂ ਖੰਡਨ ਕਰਵਾਇਆ ਹੈ। ਭਾਈ ਸਾਹਿਬ ਨੇ ਸ਼ਬਦਾਂ ਦੇ ਅਰਥ ਤੇ ਪ੍ਰਸੰਗਾਂ ਦੀ ਵਿਆਖਿਆ ਕੀਤੀ ਹੈ, ਜਿਸ ਨਾਲ ਸਪਸ਼ਟਤਾ ਹੁੰਦੀ ਹੈ।

ਸਮਸ਼ੇਰ ਸਿੰਘ ਅਸ਼ੋਕ, ਡਾ. ਪਿਆਰ ਸਿੰਘ, ਪ੍ਰੋ. ਪ੍ਰੀਤਮ ਸਿੰਘ ਅਤੇ ਡਾ. ਰਛਪਾਲ ਕੌਰ ਨੇ ਇਹ ਰਚਨਾ ਭਾਈ ਸਾਹਿਬ ਵੱਲੋਂ ਸੰਪਾਦਿਤ ਕੀਤੀ ਹੋਈ ਮੰਨੀ ਹੈ। ਡਾ. ਤੇਜਵੰਤ ਮਾਨ ਨੇ ਆਪਣੀ ਪੁਸਤਕ 'ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ' (ਪੰਨਾ 150, 236) ਵਿਚ 'ਠਗ ਲੀਲ੍ਹਾ' ਦਾ ਰਚਨਾ ਸਾਲ 1927 ਈ. ਲਿਖਿਆ ਹੈ। ਖੋਜ ਕਰਤਾ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬਰੇਰੀ ਤੋਂ ਪ੍ਰਾਪਤ ਹੋਈ ਇਸ ਰਚਨਾ ਦੇ ਕੁਲ ਪੰਨੇ 54 ਹਨ। ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਤੋਂ ਛਪੀ ਇਸ ਪੁਸਤਕ ਉਪਰ ਪੋਹ ਸੁਦੀ 7, ਨਾਨਕ ਸ਼ਾਹੀ ਸੰਮਤ 430 ਲਿਖੀ ਹੈ, ਜਿਸ ਅਨੁਸਾਰ ਇਸ ਦੀ ਪ੍ਰਕਾਸ਼ਨ ਮਿਤੀ 1899 ਈ. ਬਣਦੀ ਹੈ। ਇਸ ਸੰਸਕਰਣ ਦੇ ਮੁੱਢ ਵਿਚ ਜੋ ਸੰਖੇਪ ਜਿਹੀ ਭੂਮਿਕਾ ਹੈ, ਉਸਦੇ ਅੰਤ ਉਤੇ ਲੇਖਕ ਦੇ ਨਾਉਂ ਦੀ ਥਾਂ ਭਾ. ਬ. ਸ. ਨ. ਨ. ਦਰਜ ਹੈ। ਪ੍ਰਿੰਟ ਵਿਚ 'ਕ' ਦੀ ਥਾਂ 'ਬ' ਗਲਤੀ ਨਾਲ ਛਪਿਆ ਜਾਪਦਾ ਹੈ, ਅਸਲ ਵਿਚ ਇਹ ਭਾ. ਕ. ਸ. ਨ. ਨ. ਲਿਖਿਆ ਹੋਵੇਗਾ, ਜੋ ਭਾਈ ਕਾਨ੍ਹ ਸਿੰਘ ਨਾਭਾ ਨਿਵਾਸੀ ਦਾ ਸੰਖੇਪ ਲੇਖਨ ਕਿਹਾ ਜਾ ਸਕਦਾ ਹੈ। ਇਸ ਵਿਚ ਭਾਈ ਸਾਹਿਬ ਦੀਆਂ ਹੋਰਨਾਂ

ਰਚਨਾਵਾਂ ਵਾਂਗ ਅੰਗਰੇਜ਼ੀ ਵਾਲੇ ਵਿਸ਼੍ਰਾਮ-ਚਿੰਨ, ਕੌਮਾ ਅਤੇ ਫੁਲਸਟਾਪ, ਆਦਿ ਦੀ ਵਰਤੋਂ ਹੋਈ ਹੈ। ਬੋਲੀ ਅਤੇ ਸ਼ੈਲੀ ਪੱਖੋਂ ਵੀ ਇਹ ਭਾਈ ਸਾਹਿਬ ਦੀ ਰਚਨਾ ਸਿੱਧ ਹੁੰਦੀ ਹੈ। ਬੀਬੀ ਹਰਿਦਰਸ਼ਨ ਕੌਰ ਅਨੁਸਾਰ (ਅੰਤਿਕਾ 1 ) ਇਹ ਭਾਈ ਸਾਹਿਬ ਦੀ ਹੀ ਰਚਨਾ ਹੈ।[18]

ਡਾ. ਦੇਵਿੰਦਰ ਸਿੰਘ ਵਿਦਿਆਰਥੀ ਕਿਸੇ ਭੁਲੇਖੇ ਕਾਰਣ ਲਿਖਦੇ ਹਨ ਕਿ ਸ਼ਮਸ਼ੇਰ ਸਿੰਘ ਅਸ਼ੋਕ ਨੇ 'ਠਗ ਲੀਲ੍ਹਾ' ਦਾ ਪ੍ਰਕਾਸ਼ਨ ਸਾਲ 1927 ਈ. ਲਿਖਿਆ ਹੈ।[19] ਅਤੇ ਇਸਦਾ ਦੇਵਨਾਗਰੀ ਵਿਚ ਛਪਿਆ ਰੂਪ ਦੇਖਣ ਨੂੰ ਨਹੀਂ ਮਿਲ ਸਕਿਆ।[20] ਅਸਲ ਵਿਚ ਅਸ਼ੋਕ ਜੀ ਨੇ 1927 ਈ. 'ਠਗ ਲੀਲ੍ਹਾ' ਦਾ ਨਹੀਂ ਹਿੰਦੀ ਰਚਨਾ 'ਉਕਤਿ ਬਿਲਾਸ' ਦਾ ਪ੍ਰਕਾਸ਼ਨ ਸੰਨ ਲਿਖਿਆ ਹੈ।[21] ਉਪਰੋਕਤ ਪੁਸਤਕ ਦੇਵਨਾਗਰੀ ਵਿਚ ਕਦੇ ਵੀ ਨਹੀਂ ਛਪੀ ਅਤੇ ਨਾ ਹੀ ਅਸ਼ੋਕ ਜੀ ਤੋਂ ਲੈ ਕੇ ਅੱਜ ਤੱਕ ਦੇ ਭਾਈ ਸਾਹਿਬ ਉੱਪਰ ਲਿਖਣ ਵਾਲੇ ਵਿਦਵਾਨਾਂ ਵਿਚੋਂ ਕਿਸੇ ਨੇ ਇਸਦੇ ਦੇਵਨਾਗਰੀ ਵਿਚ ਛਪੀ ਹੋਣ ਬਾਰੇ ਲਿਖਿਆ ਹੈ।

ਇਸ ਰਚਨਾ ਵਿਚ ਇਕ ਰਾਜਕੁਮਾਰੀ ਵਲੋਂ ਇਕ ਵੈਸ਼ਣਵ ਬ੍ਰਾਹਮਣ ਦੇ ਮਹਾਕਾਲ ਮੱਤ ਵਿਚ ਛੱਲ ਨਾਲ ਪ੍ਰਵੇਸ਼ ਕਰਵਾਏ ਜਾਣ ਦੀ ਕਥਾ ਹੈ। ਇਹ ਮਹਾਕਾਲ ਪੂਜਾ ਦਾ ਮੱਤ, ਉਜੈਨ ਦੇ ਮਹਾਕਾਲ ਮੰਦਿਰ ਦੇ ਪੁਜਾਰੀਆਂ ਵਾਲਾ, ਇਕ ਪ੍ਰਕਾਰ ਦਾ ਵੀਰ ਸ਼ੈਵ ਮੱਤ ਹੈ। ਆਪਣੇ ਦੇਸ਼ ਭਾਈਆਂ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਕਰਾਉਣ ਵਾਲੀ ਇਸ ਰਚਨਾ ਦਾ ਆਸ਼ਾ ਪ੍ਰਗਟਾਉਣ ਲਈ ਭੂਮਿਕਾ ਵਿਚ ਭਾਈ ਸਾਹਿਬ ਨੇ ਦਸਮ ਗ੍ਰੰਥ ਵਿਚੋਂ ਕ੍ਰਿਸ਼ਨ ਅਵਤਾਰ ਦਾ ਇਕ ਕਬਿਤ ਦਿੱਤਾ ਹੈ :

*ਬੜੇ ਹੈ ਕੁਮਤੀ ਔ ਕੁਜਤੀ ਕੂਰ ਕਾਯਰ ਹੈਂ,*
*ਬੜੇ ਹੈ ਕੁਮੂਤ ਔ ਕੁਜਾਤਿ ਬੜੇ ਜਗ ਮੈਂ,*
*ਬੜੇ ਚੋਰ ਚੂਹਰੇ ਚਪਾਤੀ ਲੀਯੇ ਤਜੈਂ ਪ੍ਰਾਣ,*
*ਕਰੈਂ ਅਤਿ ਯਾਰੀ ਬਾਟਪਾਰੀ ਔਰ ਮਗ ਮੈਂ,*
*ਬੈਠੇ ਹੈ ਅਜਾਨ ਮਾਨੋ ਕਹੀਐ ਸਿਆਨੇ, ਕਛੁ*

*ਜਾਨੈ ਨਹਿ ਗਯਾਨ ਸੋ ਕੁਰੰਗ ਬਾਧੇ ਪਗ ਮੈਂ,*

*ਬਡੇ ਹੈਂ ਕੁਛੈਲ ਪੈ ਕਹਾਵਤ ਹੈਂ ਛੈਲ, ਐਸੇ*

*ਫਿਰਤ ਨਗਰ ਜੈਸੇ ਫਿਰੈ ਢੋਰ ਬਗ ਮੈਂ।*

ਫੁੱਟ ਨੋਟ ਵਿਚ ਇਸ ਕਬਿਤ ਦੀ ਵਿਆਖਿਆ ਹਿੰਦੀ ਰਲੀ ਪੰਜਾਬੀ ਬੋਲੀ ਵਿਚ ਇਸ ਪ੍ਰਕਾਰ ਕੀਤੀ ਹੈ।

> "ਕ੍ਰਿਸ਼ਨ ਜੀ ਨੇ ਗੋਪੋਂ ਕੋ ਬ੍ਰਾਹਮਣੋਂ ਕੇ ਘਰ ਅੰਨ ਲੇ ਨੇ ਕੇ ਲੀਯੇ ਭੇਜਾ ਥਾ, ਬ੍ਰਾਹਮਣੋਂ ਨੇ ਅੰਨ ਸੇ ਜਵਾਬ ਦੇ ਕਰ ਗੋਪੋਂ ਕਾ ਤ੍ਰਿਸਕਾਰ ਕੀਆ, ਉਸ ਵਕਤ ਕ੍ਰਿਸ਼ਨ ਜੀ ਨੇ ਬ੍ਰਾਹਮਣੋਂ ਕੇ ਵਿਸ਼ਯ ਐਸਾ ਕਥਨ ਕੀਆ :"[22]

ਇਸ ਛੰਦ-ਬੱਧ ਰਚਨਾ ਵਿਚ ਕਬਿਤ, ਚੌਪਈ, ਸਵੈਯਾ, ਅੜਿਲ, ਦੋਹਰਾ ਆਦਿ ਰੂਪ ਵਿਚ ਕੁਲ 125 ਛੰਦ ਮਿਲਦੇ ਹਨ।

***ਅ. ਸ਼ਰਾਬ ਨਿਸ਼ੇਧ (1907 ਈ.)***

ਭਾਈ ਸਾਹਿਬ ਦੀ ਇਸ ਸਮਾਜ ਸੁਧਾਰਕ ਰਚਨਾ ਦਾ ਮੂਲ ਮੰਤਵ ਪੰਜਾਬੀਆਂ ਵਿਚੋਂ ਸ਼ਰਾਬ ਦੇ ਨਸ਼ੇ ਨੂੰ ਦੂਰ ਕਰਨਾ ਸੀ। ਇਸ ਦੀ ਧਾਰਮਕ, ਸਮਾਜਕ, ਸਦਾਚਾਰਕ ਤੇ ਸਿਹਤ ਪੱਖੋਂ ਵਿਸ਼ੇਸ਼ ਮਹਾਨਤਾ ਹੈ। ਸ਼ਰਾਬ ਦੀ ਬਹੁਪੱਖੀ ਬੁਰਾਈ ਨੂੰ ਦਲੀਲ-ਮਈ ਢੰਗ ਨਾਲ ਦੱਸਕੇ ਭੈੜੀ ਕੁਰੀਤੀ ਦੇ ਤਿਆਗ ਲਈ ਪ੍ਰੇਰਨਾ ਦਿੱਤੀ ਗਈ ਹੈ। ਇਸ ਦੇ ਸਿਰਲੇਖ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਇਸ ਵਿਚ ਸ਼ਰਾਬ ਦਾ ਨਿਸ਼ੇਧ ਕੀਤਾ ਗਿਆ ਹੈ।

ਪੁਸਤਕ ਦੀ ਭੂਮਿਕਾ ਵਿਚ ਇਸਦੇ ਰਚੇ ਜਾਣ ਦਾ ਮਨੋਰਥ ਇੰਨ੍ਹਾਂ ਸ਼ਬਦਾਂ ਵਿਚ ਸਪਸ਼ਟ ਕੀਤਾ ਗਿਆ ਹੈ :

> "ਸ਼ੋਕ ਦੀ ਬਾਤ ਹੈ ਕਿ ਸਾਡੇ ਵਿਚ ਰੋਜ ਬਰੋਜ ਸ਼ਰਾਬ ਪੀਣ ਦੀ ਭੈੜੀ ਵਾਦੀ ਵੱਧਦੀ ਜਾਂਦੀ ਹੈ, ਜਿਸ ਤੋਂ ਧੰਨ, ਬਲ, ਸੁੱਖ, ਅਰੋਗਤਾ ਔਰ ਪ੍ਰਤਿਸ਼ਠਾ ਆਦਿਕ ਨਿਤਯ ਘਟ ਰਹੇ ਹਨ। ਔਰ ਅਸੀਂ ਸਭਯ ਕੌਮਾਂ ਦੀ ਨਜ਼ਰ ਵਿਚ ਤੁੱਛ ਭਾਸ ਰਹੇ ਹਾਂ, ਖ਼ਾਸ

ਕਰਕੇ ਵਿਦੇਸ਼ਾਂ ਵਿਚ ਜਿਥੇ ਕਿ ਸਿੱਖਾਂ ਦੀ ਬਹਾਦਰੀ ਦੀ ਨਾਮਵਰੀ ਪਹੁੰਚਣ ਕਰਕੇ ਸਾਡਾ ਭਾਰੀ ਸਨਮਾਨ ਹੋਣਾ ਲੋੜੀਂਦਾ ਸੀ ਉਥੇ ਇਸ ਹਤਯਾਰੀ ਸ਼ਰਾਬ ਦੇ ਤੁਫ਼ੈਲ ਅਸੀਂ ਕਮੀਨੇ ਵਹਿਸੀ ਸਮਝੇ ਜਾ ਰਹੇ ਹਾਂ।"[23]

ਆਪਣੀ ਗੱਲ ਨੂੰ ਸਿੱਧ ਕਰਨ ਲਈ ਗੁਰਬਾਣੀ ਦੀਆਂ ਤੁੱਕਾਂ ਤੋਂ ਇਲਾਵਾ ਇਸਲਾਮ, ਈਸਾਈ ਤੇ ਮੂਸਾਈ ਮੱਤਾਂ, ਡਾਕਟਰੀ ਰਿਪੋਟਾਂ, ਅੰਗਰੇਜ਼ੀ ਅਖਬਾਰਾਂ, ਰਸਾਲਿਆਂ ਆਦਿ ਤੋਂ ਪ੍ਰਮਾਣ ਇਕੱਤ੍ਰ ਕੀਤੇ ਗਏ ਹਨ। ਸ਼ਰਾਬ ਬਾਰੇ ਆਪਣਾ ਨਿੱਜੀ ਅਨੁਭਵ ਭਾਈ ਕਾਨ੍ਹ ਸਿੰਘ ਨੇ ਗੱਲਬਾਤ ਦੌਰਾਨ ਡਾ. ਦੇਵਿੰਦਰ ਸਿੰਘ ਵਿਦਿਆਰਥੀ ਨੂੰ ਇਸ ਤਰ੍ਹਾਂ ਦੱਸਿਆ :

"ਜਿਨ੍ਹਾਂ ਦਿਨਾਂ ਵਿਚ ਭਾਈ ਕਾਨ੍ਹ ਸਿੰਘ ਰਿਆਸਤ ਨਾਭਾ ਵਿਚ ਨਾਜ਼ਮ (ਡਿਪਟੀ ਕਮਿਸ਼ਨਰ) ਸੀ, ਰਿਆਸਤ ਦੇ ਕੁਝ ਚੋਣਵੇਂ ਅਹਿਲਕਾਰਾਂ ਦੀ ਇਕ ਸ਼ਿਕਾਰ ਪਾਰਟੀ, ਉਨ੍ਹਾਂ ਦੇ ਇਲਾਕੇ ਵਿਚ ਆਈ ਹੋਈ ਸੀ। ਭਾਈ ਸਾਹਿਬ ਨੂੰ ਵੀ ਮਜਬੂਰਨ ਇਸ ਪਾਰਟੀ ਵਿਚ ਸ਼ਾਮਿਲ ਹੋਣਾ ਸੀ। ਸਰਦੀ ਦੀ ਰੁੱਤ ਸੀ ਅਤੇ ਆਪ ਨੂੰ ਜ਼ੁਕਾਮ ਹੋਇਆ ਸੀ, ਡਾਕਟਰ ਦੀ ਸਲਾਹ ਨਾਲ ਆਪ ਦੇ ਨਫ਼ਰ (ਨਿੱਜੀ ਸੇਵਕ) ਨੇ ਆਪ ਨੂੰ ਦੁੱਧ ਵਿਚ ਅੰਡਾ, ਮੱਛੀ ਦਾ ਤੇਲ ਅਤੇ ਬਰਾਂਡੀ ਫੈਂਟ ਕੇ ਦੇ ਦਿੱਤੇ। ਸ਼ਿਕਾਰ ਵਿਚ, ਝਾੜੀਆਂ ਵਿਚੋਂ ਸਹੇ ਕੱਢੇ ਜਾ ਰਹੇ ਸਨ, ਆਪ ਦਾ ਪੈਰ ਅਚਾਨਕ ਇਕ ਸਹੇ ਦੀ ਖੁੱਡ ਉਤੇ ਜਾ ਪਿਆ, ਖੁੱਡ ਬੈਠ ਗਈ ਅਤੇ ਪੈਰ ਨੂੰ ਮੋਚ ਆ ਗਈ। ਆਪ ਨੂੰ ਪ੍ਰਤੀਤ ਹੋਇਆ ਕਿ ਆਪ ਸਾਧਾਰਣ ਹਾਲਤਾਂ ਵਿਚ ਸਰੀਰ ਦਾ ਜਿਤਨਾ ਸੰਤੁਲਨ ਕਾਇਮ ਰੱਖ ਸਕਦੇ ਸਨ, ਇਸ ਸਮੇਂ ਉਹੋ ਜਿਹਾ ਸੰਤੁਲਨ ਕਾਇਮ ਨਹੀਂ ਰੱਖਿਆ ਜਾ ਸਕਿਆ। ਕੋਠੀ ਵਿਚ ਪਰਤਕੇ ਦੁੱਧ ਵਿਚ ਦਿੱਤੀ ਗਈ ਦਵਾਈ ਬਾਰੇ ਪੜਤਾਲ ਕੀਤੀ ਗਈ ਤਾਂ ਪਤਾ ਲੱਗਾ ਕਿ ਉਸ ਵਿਚ ਬਰਾਂਡੀ ਵੀ ਸੀ, ਜੋ ਡਾਕਟਰ

ਨੇ ਇਨ੍ਹਾਂ ਦੇ ਸੁਭਾਅ ਤੋਂ ਜਾਣੂ ਨਾ ਹੋਣ ਕਾਰਨ, ਹੋਰਨਾਂ ਪਿਅਕੜ ਸਰਦਾਰਾਂ ਦੇ ਹਿਸਾਬ ਨਾਲ ਲੋੜੀਂਦੀ ਮਾਤਰਾ ਨਾਲੋਂ ਕੁਝ ਵਧੇਰੇ ਮਿਲਾ ਦਿੱਤੀ ਸੀ। ਆਪ ਦੇ ਅਨੁਭਵੀ ਅਤੇ ਹੱਸਾਸ ਚਿੱਤ ਨੇ ਝੱਟ ਨਤੀਜਾ ਕੱਢ ਲਿਆ ਕਿ ਜਿਸ ਸ਼ੈ ਦੀ ਦਵਾਈ ਵਿਚ ਸਮਾ ਸਕਣ ਵਾਲੀ ਮਾਤਰਾ ਨਾਲ ਉਨ੍ਹਾਂ ਜਿਹਾ ਸੰਜਮੀ ਜੀਵਨ ਵਾਲਾ ਬੰਦਾ ਡਗਮਗਾ ਗਿਆ, ਉਸਦੀ ਵਰਤੋਂ ਨਾਲ ਸਾਧਾਰਣ ਲੋਕਾਂ ਦਾ ਕੀ ਹਾਲ ਹੁੰਦਾ ਹੋਵੇਗਾ।"[24]

ਇਸ ਅਨੁਮਾਨ ਤੋਂ ਭਾਈ ਸਾਹਿਬ ਦਾ ਮਨ ਤ੍ਰਾਹ ਉੱਠਿਆ ਅਤੇ ਆਪਣੇ ਦੇਸ਼ ਭਾਈਆਂ ਨੂੰ ਇਸ ਜ਼ਹਿਰ ਤੋਂ ਸੁਚੇਤ ਕਰਨ ਲਈ, ਅਨੇਕ ਅੰਕੜੇ ਕੱਢਕੇ ਅਤੇ ਮਹਾਂਪੁਰਖਾਂ ਦੇ ਬਚਨ ਘੋਖ ਕੇ ਸੰਗ੍ਰਹਿ ਕਰਕੇ 'ਸ਼ਰਾਬ ਨਿਸ਼ੇਧ' ਪੁਸਤਕ ਪ੍ਰਕਾਸ਼ਿਤ ਕਰਵਾਈ। ਆਰੰਭ ਵਿਚ ਗੁਰਬਾਣੀ ਦੀ ਇਹ ਸਤਰ ਦਿੱਤੀ ਹੈ :

"*ਇਤ ਮਦ ਪੀਤੇ ਨਾਨਕਾ ਬਹੁਤੇ ਖਟੀਅਹਿ ਵਿਕਾਰ*"

ਇਸਤੋਂ ਲੇਖਕ ਦੀ ਸਮਾਜ ਸੁਧਾਰਕ ਦ੍ਰਿਸ਼ਟੀ ਸਪਸ਼ਟ ਹੋ ਜਾਂਦੀ ਹੈ। ਗੁਰਮਤ ਦੇ ਧਾਰਨੀ ਬਣਾਉਣ ਲਈ ਫਿਰ ਸਿਧਾਂਤ ਦਿੱਤਾ ਹੈ :

"*ਅੰਮ੍ਰਿਤ ਕਾ ਵਾਪਾਰੀ ਹੋਵੈ*
*ਕਿਆ ਮਦ ਛੂਛੈ ਭਾਉ ਧਰੈ॥*"[25]

ਆਪਣੀ ਗੱਲ ਨੂੰ ਵਧੇਰੇ ਪ੍ਰਭਾਵਸ਼ਾਲੀ ਅਤੇ ਨਿਸ਼ਚਿਤ ਬਣਾਉਣ ਲਈ ਸਰਕਾਰੀ ਅੰਕੜੇ ਦਿੱਤੇ ਹਨ ਜਿਵੇਂ :

"ਅੰਗਰੇਜ਼ੀ ਫੌਜਾਂ ਵਿਚ ਤਹਿਕੀਕਾਤ ਕਰਣ ਤੋਂ ਪਤਾ ਲੱਗਿਆ ਹੈ ਕਿ ਸ਼ਰਾਬ ਪੀਣ ਵਾਲੇ ਸਿਪਾਹੀ ਜਾਦਾ ਰੋਗੀ ਹੁੰਦੇ ਹਨ, ਅਰਥਾਤ ਨਾ ਪੀਣ ਵਾਲੇ ਹਜ਼ਾਰ ਪਿਛੇ ਤੇਤੀ ਔਰ ਪੀਣ ਵਾਲੇ (ਹਜ਼ਾਰ ਵਿਚੋਂ) ਛਿਆਨਵੇਂ ਬਿਮਾਰ ਹੁੰਦੇ ਹਨ।"[26]

ਇਸ ਤੋਂ ਇਲਾਵਾ ਇਸ ਪੁਸਤਕ ਵਿਚ ਭਾਈ ਸਾਹਿਬ ਨੇ ਹੋਮਰ ਅਤੇ ਹਾਫ਼ਜ਼ ਸ਼ਿਰਾਜੀ ਦੇ ਹਵਾਲੇ ਅਤੇ ਸ਼ਰਾਬ ਦੇ ਸਰੀਰ ਉਪਰ ਪੈਣ ਵਾਲੇ ਬੁਰੇ ਪ੍ਰਭਾਵ ਬਾਰੇ

ਜਾਣਕਾਰੀ, ਹਿਕਮਤ, ਯੂਨਾਨੀ ਹਕੀਮਾਂ ਦੀ ਰਾਏ ਅਨੁਸਾਰ ਦਿੱਤੀ ਹੈ।[27]

ਡਾ. ਰਛਪਾਲ ਕੌਰ ਪਾਸੋਂ ਖੋਜ ਕਰਤਾ :ਨੂੰ ਪ੍ਰਾਪਤ ਹੋਈ ਇਸ ਪੁਸਤਕ ਦੇ ਕੁੱਲ ਪੰਨੇ 26 ਹਨ, ਜੋ ਮੁਫੀਦ ਆਮ ਪ੍ਰੈਸ ਲਾਹੌਰ ਤੋਂ ਅਪ੍ਰੈਲ 1907 ਈ. ਨੂੰ ਪ੍ਰਕਾਸ਼ਿਤ ਕੀਤੀ ਗਈ। ਇਸਦੇ ਕਈ ਸੰਸਕਰਣ ਬਦਲਦੇ ਹਾਲਤ ਅਨੁਸਾਰ ਛਪੇ ਮਿਲਦੇ ਹਨ। ਡਾ. ਚਰਨ ਸਿੰਘ ਨੇ ਵੀ ਇਸੇ ਵਿਸ਼ੇ ਉਤੇ ਇਕ ਪੁਸਤਕ 'ਸ੍ਰੀ ਮਹਾਰਾਣੀ ਸ਼ਰਾਬ ਕੌਰ' (1893 ਈ.) ਛਪਾਈ, ਜਿਸ ਵਿਚ ਡਾ. ਸਾਹਿਬ ਨੇ ਗੋਸਟਿ ਅਥਵਾ ਪ੍ਰਸ਼ਨੋਤਰੀ ਵਿਧੀ ਨੂੰ ਅਪਣਾਕੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਸ਼ਰਾਬ ਪੀਣੀ ਹਾਨੀਕਾਰਕ ਹੈ। ਪ੍ਰੰਤੂ ਇਹ ਸਾਰੀ ਰਚਨਾ ਕਾਲਪਨਿਕ ਅਤੇ ਗਲਪ ਤੱਤਾਂ ਨਾਲ ਪਰਿਪੂਰਣ ਹੈ। ਇਹ ਉਹ ਸਮਾਂ ਸੀ ਜਦੋਂ ਭਾਰਤੀ ਚਿੰਤਕ ਅਤੇ ਨੀਤੀਵੇਤਾ, ਅਧਿਆਤਮਿਕ ਅਤੇ ਦਾਰਸ਼ਨਿਕ ਵਿਚਾਰਧਾਰਾ ਦੇ ਪਿਛੋਕੜ ਵਿਚ ਸਮਾਜਕ ਚੇਤਨਾ ਦੇਣ ਦੀ ਕੋਸ਼ਿਸ਼ ਕਰ ਰਹੇ ਸਨ। ਭਾਰਤੀ ਚਿੰਤਕਾਂ ਵਿਚ ਅਜਿਹੇ ਸਮੇਂ ਸੁਆਮੀ ਵਿਵੇਕਾਨੰਦ, ਟੈਗੋਰ, ਮਹਾਤਮਾ ਗਾਂਧੀ ਦੇ ਨਾਮ ਵਿਸ਼ੇਸ਼ ਵਰਨਣਯੋਗ ਹਨ। ਪੰਜਾਬੀ ਸਾਹਿਤਕਾਰਾਂ ਵਿਚ ਇਹ ਭਾਵਨਾ ਭਾਈ ਕਾਨ੍ਹ ਸਿੰਘ, ਭਾਈ ਮੋਹਨ ਸਿੰਘ ਵੈਦ ਅਤੇ ਡਾ. ਚਰਨ ਸਿੰਘ ਦੇ ਸਾਹਿਤ ਵਿਚੋਂ ਵੇਖੀ ਜਾ ਸਕਦੀ ਹੈ।

ਆਪਣੀਆਂ ਮੁੱਢਲੇ ਦੌਰ ਦੀਆਂ ਰਚਨਾਵਾਂ ਵਿਚ ਵੀ ਭਾਈ ਸਾਹਿਬ ਨੇ ਸ਼ਰਾਬ ਬਾਰੇ ਲਿਖਿਆ ਹੈ। ਆਪਣੀ ਪਲੇਠੀ ਰਚਨਾ 'ਰਾਜ ਧਰਮ' (1884) ਵਿਚ ਭਾਈ ਸਾਹਿਬ ਰਾਜੇ ਨੂੰ ਸ਼ਰਾਬ ਤੋਂ ਸੁਚੇਤ ਰਹਿਣ ਲਈ ਲਿਖਦੇ ਹਨ : "ਸ਼ਰਾਬ ਕੋ ਰਾਜਾ ਕਬੀ ਨਾ ਪੀਵੇ ਕਿਉਂਕਿ ਯੇ ਤੇਜ਼ਾਬ ਹੈ ਮੇਦੇ ਕੋ ਖਾ ਜਾਤੀ ਹੈ।"[28] ਪ੍ਰੰਤੂ ਆਪਣੀ ਇਕ ਹੋਰ ਮੁੱਢਲੀ ਰਚਨਾ 'ਨਾਟਕ ਭਾਵਾਰਥ ਦੀਪਕਾ, ਵਿਚ ਭਾਈ ਸਾਹਿਬ ਨੇ ਜੰਗ ਦੇ ਸਮੇਂ ਸ਼ਰਾਬ ਪੀਣੀ ਜਾਇਜ਼ ਮੰਨੀ ਹੈ : "......ਔਰ ਸ਼ਰਾਬ ਸਿਰਫ ਜੰਗ ਦੇ ਮੌਕੇ ਪੀਨੀ ਜਾਯਜ ਹੈ ਔਰ ਯੇਹ ਨਹੀਂ ਕਿ ਹਰ ਵਕਤ ਪੀਕਰ ਮੇਦੇ ਕਾ ਸਤਯਾ ਨਾਸ ਕਰ ਦੀਯਾ ਜਾਯ।"[29]

ਇਸੇ ਤਰ੍ਹਾਂ ਆਪਣੀ ਇਕ ਹੋਰ ਪੁਸਤਕ 'ਬਿਜੈ ਸ੍ਵਾਮ ਧਰਮ' ਵਿਚ ਸਿੱਖ ਫੌਜੀ ਸਿਪਾਹੀਆਂ ਨੂੰ ਰਿਸ਼ਵਤ, ਸ਼ਰਾਬ ਅਤੇ ਨਸ਼ਿਆਂ ਤੋਂ ਬਚਣ ਦੀ ਪ੍ਰੇਰਣਾ

ਦੇਂਦੇ ਹਨ।[30] ਅਖੀਰ ਵਿਚ ਭਾਈ ਸਾਹਿਬ ਸਿੱਟੇ ਕੱਢਕੇ ਆਪਣੀ ਨੇਕ ਸਲਾਹ ਇਨ੍ਹਾਂ ਸ਼ਬਦਾਂ ਦੁਆਰਾ ਸਪਸ਼ਟ ਕਰਦੇ ਹਨ : "ਸਿਧਾਂਤ ਇਹ ਹੈ ਕਿ ਸ਼ਰਾਬ ਨੁਕਸਾਨ ਦੇਣ ਵਾਲੀ ਚੀਜ਼ ਹੈ ਔਰ ਏਸਦੀ ਆਦਤ ਪਾ ਲੈਣੀ ਬਹੁਤ ਹੀ ਬੁਰੀ ਹੈ.....ਜੇ ਆਪ ਮੇਰੀ ਸਲਾਹ ਮੰਨ ਕੇ ਏਸ ਪਿਸ਼ਾਚਨੀ ਦਾ ਤਯਾਗ ਕਰੋਗੇ ਤਾਂ ਥੋੜੇ ਸਮਯ ਵਿਚ ਹੀ ਦੇਖੋਗੇ ਕਿ ਆਪ ਨੂੰ ਕੈਸਾ ਆਨੰਦ ਪ੍ਰਾਪਤ ਹੁੰਦਾ ਹੈ।"[31]

*ੲ. ਕਾਵਿ ਰਚਨਾਵਾਂ ਵਿਚ ਸਮਾਜ ਸੁਧਾਰ*

ਸਮਾਜ ਸੁਧਾਰਕ ਵਿਸ਼ੇ ਨਾਲ ਸੰਬੰਧਿਤ ਭਾਈ ਸਾਹਿਬ ਦੀਆਂ ਕੁਝ ਕਵਿਤਾਵਾਂ ਵੀ ਉਸ ਸਮੇਂ ਦੇ ਅਖਬਾਰਾਂ ਰਸਾਲਿਆਂ ਵਿਚ ਛਪੀਆਂ ਮਿਲਦੀਆਂ ਹਨ। 'ਨੂੰਹ ਸੱਸ' ਦੇ ਫਰਜ਼ਾਂ ਬਾਰੇ ਉਨ੍ਹਾਂ ਦੇ ਅੱਗੇ ਦਿੱਤੇ ਦੋ ਕਬਿੱਤ ਦੇਖਣ ਤੇ ਵਿਚਾਰਨ ਯੋਗ ਹਨ :

*"ਧੀ ਤੋਂ ਪਿਆਰੀ ਜਾਣੇ, ਸੌਂਪ ਘਰ ਬਾਰ ਖ਼ੁਸ਼ੀ ਮਾਣੇ,*
*ਸਿਖਯਾ ਦੇਂਦੀ ਬੁੱਧਿ ਅਤੇ ਪ੍ਰੇਮ ਨਾਲ ਹੱਸ ਕੇ।*
*ਸ਼੍ਰਧਾ ਕਰ ਮੰਨਦੀ ਹੈ ਮਾਂ ਤੋਂ ਵੱਧ ਪੂਜਨੀਕ,*
*ਭਾਵੇਂ ਹੈ ਸ੍ਵਤੰਤ੍ਰ ਪਰ ਕੰਮ ਕਰੇ ਦੱਸ ਕੇ।*
*ਸੀਵਣਾ ਪ੍ਰੋਣਾ ਤੇ ਰਸੋਈ ਵਿਦਯਾ ਵਿਚ ਤਾਕ,*
*ਧੰਨ ਭਾਗ ਜਾਣੇ ਕਰ ਚਾਪੀ, ਪੈਰ ਝੱਸ ਕੇ।*
*ਸਹੁਰਾ ਤੇ ਪਤੀ ਬਾਗ ਬਾਗ ਹੋਣ ਜਿੰਨ੍ਹਾਂ ਦੇਖ*
*ਹੋਂਵਦਾ 'ਵ੍ਰਿਜੇਸ਼' ਵਾਰੀ ਐਸੀ ਨੂੰਹ-ਸੱਸ ਕੇ ॥ ੧ ॥*
*ਕਾਲੀ ਕਾ ਕਲਾਲ ਰੂਪ, ਬਿਜਲੀ ਕੜੱਕ ਧੁਨਿ,*
*ਬਾਪ ਪੁੱਤ ਜਾਨਾਂ ਨੂੰ ਬਚਾਉਣ ਘਰੋਂ ਨੱਸ ਕੇ।*
*ਪਰਿਵਾਰ ਪਾਲਣਾ ਤਾਂ ਰਿਹਾ ਇਕ ਪਾਸੇ ਯਾਰੋ,*
*ਬੱਚਿਆਂ ਦੇ ਮੂੰਹੋਂ ਲੈਣ ਰੋਟੀ ਫਲ ਖੱਸ ਕੇ।*
*ਦੰਦ ਜੁੱਧ ਲੱਤ ਮੁੱਕੀ ਹਾਇ ਹੂ ਦਾ ਰੌਲਾ ਸੁਣ,*
*ਬੂਹੇ ਪੈਰ ਧਰਨ ਸੰਬੰਧੀ ਪੱਗ ਕੱਸ ਕੇ।*

*ਦਾੜ੍ਹੀ ਗੁੱਤਾਂ ਹੱਥ ਵਿਚ ਫੜੀਆਂ ਰਹਿਣ ਸਦਾ,*

*ਪਾਉ ਝਾਟੇ ਭੱਸ ਐਸੀ ਨੂੰਹ ਅਤੇ ਸੱਸ ਕੇ ॥ 2 ॥*[32]

'ਪਿਆਰਾ ਪੰਜਾਬ' ਵਿਚ ਭਾਈ ਸਾਹਿਬ ਦੇਸ਼ ਪਿਆਰ ਇਸ ਤਰ੍ਹਾਂ ਪ੍ਰਗਟ ਕਰਦੇ ਹਨ :

*"ਮਾਲ ਧੰਨ ਸੰਪਦਾ ਦੀ ਤੋਟ ਨਾ ਦਿਖਾਈ ਦੇਵੇ,*

*ਚਿੰਤਾ ਪਰ ਕੀਤੀ ਦੇਹੀ ਸ਼ਕਲ ਰਬਾਬ ਹੈ।*

*ਮੁਕਿਆ ਸਨੇਹ ਹਡੀ ਵਿਆਪਿਆ ਰੁਖਾਸਣਾ ਏ,*

*ਦੁੱਧ ਲੱਸੀ ਛਡੀ ਪਿਆਰੀ ਚਾਹ ਤੇ ਸ਼ਰਾਬ ਹੈ।*

*ਧਰਮ ਗਿਆਨ ਨਾਹੀ, ਵੱਡਿਆਂ ਦੀ ਆਨ ਨਾ ਹੀ,*

*ਏਕਤਾ ਦਾ ਮਾਨ ਨਾਹੀ ਸਹਿ ਰਿਹਾ ਅਜਾਬ ਹੈ।*

*ਅੰਨ ਦੇਵੇ ਹੋਰਨਾ ਤੇ ਆਪ ਢਿੱਡੋਂ ਭੁਖਾ ਮਰੇ,*

*ਲਬ ਸੁਕਰਹੇ ਹੁੰਦੇ ਸੁਦੇ ਪੰਜ-ਆਬ ਹੈ।"*[33]

ਮਾਸਕ ਪੱਤਰ 'ਵਿਹਾਰ ਸੁਧਾਰ' ਦੀ ਪ੍ਰਸੰਸਾ ਵਿਚ ਲਿਖੀ ਇਕ ਕਵਿਤਾ ਵਿਚ ਭਾਈ ਸਾਹਿਬ ਫਜ਼ੂਲ ਸਮਾਜਕ ਕਰਮਕਾਂਡਾਂ ਦੀ ਨਿਖੇਧੀ ਕਰਦੇ ਹਨ :

*ਜਨਮ ਮਰਨ ਦੇ ਵਾਧੂ ਤੇ ਫਜ਼ੂਲ ਨਿੰਦਤ ਆਚਾਰ*

*ਜਿਨ੍ਹਾਂ ਤੁਫੈਲ ਗ੍ਰਸੇ ਵਿਪਦਾ ਵਿੱਚ, ਨਿਤ ਹੋਦੇ ਹਾਂ ਅਸੀਂ ਖ਼ੁਆਰ।*

ਸਿੱਖੀ ਵਿਚ ਸਮਾਜ ਸੁਧਾਰ ਦਾ ਜ਼ਿਕਰ ਕਰਦੇ ਹੋਏ ਭਾਈ ਸਾਹਿਬ 'ਲਲਿਤ ਪਦ' ਵਿਚ ਗੁਰੂ ਉਪਮਾ ਕਰਦੇ ਹੋਏ ਲਿਖਦੇ ਹਨ :

*"....ਭੰਗ ਸ਼ਰਾਬ ਅਫੀਮ ਛੁਡਾਕੇ ਨਸ਼ਾ ਪ੍ਰੇਮ ਦਾ ਦਿੱਤਾ*

*ਮੰਗ ਖਾਣ ਨੂੰ ਖੰਡਣ ਕੀਤਾ ਦੱਸ ਧਰਮ ਦਾ ਕਿੱਤਾ।*

*ਛੁੱਟ ਈਰਖਾ ਵੈਰ ਭਾਵ ਅਰ ਨਫਰਤ ਮਨੋ ਹਟਾਈ,*

*ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ ਕਰ ਸਿਖਾਂ ਚਿਤ ਵਸਾਈ।"*[34]

ਇਸੇ ਤਰ੍ਹਾਂ 'ਹੰਸਗਤਿ ਛੰਦ' ਵਿਚ ਲਿਖੀ ਕਵਿਤਾ ਵਿਚ ਭਾਈ ਸਾਹਿਬ, ਮਾਨ ਮਰਯਾਦਾ ਹੀਣ ਆਪਣੇ ਦੇਸ਼ ਭਾਈਆਂ ਨੂੰ ਜੀਵਨ ਸੁਧਾਰ ਲਈ ਪ੍ਰੇਰਦੇ ਹਨ :

*"ਉਚ ਵੰਸ਼ ਦਾ ਮਾਨ ਗਵਾਕੇ ਵਿਚ ਕਚਹਿਰੀਆਂ ਹੌਦੇ ਖਵਾਰ।*
*ਕਈ ਸ਼ਰਾਬੀ ਕਰਨ ਖਰਾਬੀ ਢਹਿੰਦੇ ਫਿਰਦੇ ਵਿਚ ਬਜ਼ਾਰ।*
*ਕੁੱਤੇ ਨੁੱਕਲ ਖਾਣ ਮੂੰਹ ਚੱਟਣ ਨਾਲੇ ਮੂਤਣ ਦਸਵੇ ਦਵਾਰ।*
*ਜਿਥੇ ਜਾਣ ਕੋਈ ਨਾ ਪੁੱਛੇ, ਖੋ ਦਿੱਤਾ ਹੈ ਸਵੈ-ਸਤਕਾਰ।"*[35]

### *4. ਨਿੱਜੀ ਡਾਇਰੀਆਂ ਵਿਚ ਸਮਾਜ ਸੁਧਾਰਕ ਵਿਚਾਰ*

ਭਾਈ ਸਾਹਿਬ ਦੀਆਂ ਨਿੱਜੀ ਡਾਇਰੀਆਂ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਸਮਾਜ ਦੀ ਸਿਰਫ ਉਪਦੇਸ਼ਾਂ ਰਾਹੀਂ ਨਹੀਂ, ਸਗੋਂ ਅਮਲੀ ਰੂਪ ਵਿਚ ਵੀ ਸੇਵਾ ਕੀਤੀ ਹੈ। ਭਾਈ ਸਾਹਿਬ ਨੇ ਸਮਾਜ ਸੁਧਾਰ ਦਾ ਮੁੱਢ ਆਪਣੇ ਘਰੋਂ ਬੰਨਿਆ। ਆਪਣੇ ਇਕਲੌਤੇ ਪੁੱਤਰ ਭਗਵੰਤ ਸਿੰਘ ਹਰੀ ਦਾ ਆਨੰਦ ਕਾਰਜ, ਜਾਤ ਤੋਂ ਬਾਹਰ ਅਰੋੜਾ ਪਰਿਵਾਰ ਵਿਚ ਭਾਈ ਜੀਵਨ ਸਿੰਘ ਸੇਵਕ, (ਐਡੀਟਰ, ਖ਼ਾਲਸਾ ਸੇਵਕ, ਅੰਮ੍ਰਿਤਸਰ) ਦੀ ਵੱਡੀ ਲੜਕੀ ਹਰਨਾਮ ਕੌਰ ਨਾਲ ਕੀਤਾ। ਜੱਟਾਂ ਤੇ ਅਰੋੜਾ ਵੰਸ਼ੀਆਂ ਦੇ ਇਸ ਮੇਲ ਤੋਂ ਭਾਈ ਸਾਹਿਬ ਦੀ ਸਮਾਜ ਸੁਧਾਰ ਦੀ ਰੁਚੀ ਅਤੇ ਕਥਨੀ ਤੇ ਕਰਨੀ ਵਿਚ ਇਕਸੁਰਤਾ ਕਾਇਮ ਰੱਖਣ ਦੀ ਇੱਛਾ ਦਾ ਪਤਾ ਲੱਗਦਾ ਹੈ। ਆਪ ਦਾਜ ਪ੍ਰਥਾ ਦੇ ਵਿਰੁੱਧ ਸਨ। ਵਿਵਾਹ ਸਮੇਂ ਦਾਜ ਦਹੇਜ ਦੀ ਰਸਮ ਨੂੰ ਅਪ੍ਰਵਾਨਗੀ ਦੇ ਕੇ ਖਤਮ ਕੀਤਾ। 'ਖ਼ਾਲਸਾ ਸਮਾਚਾਰ' ਤੇ 'ਖ਼ਾਲਸਾ ਐਡਵੋਕੇਟ' ਤੋਂ ਇਸ ਕਦਮ ਦੀ ਪੁਸ਼ਟੀ ਹੁੰਦੀ ਹੈ।[36]

ਇਸ ਸੰਬੰਧ ਵਿਚ ਦੂਜੀ ਉਦਾਹਰਣ ਵਿਧਵਾ ਵਿਆਹ ਦੀ ਮਿਲਦੀ ਹੈ। ਆਪ ਦੇ ਵਿਚਕਾਰਲੇ ਭਰਾ ਭਾਈ ਮੀਹਾਂ ਸਿੰਘ ਦੀ ਇਕਲੌਤੀ ਬੇਟੀ ਭਗਵੰਤ ਕੌਰ ਛੋਟੀ ਉਮਰ ਵਿਚ ਵਿਧਵਾ ਹੋ ਗਈ ਸੀ। ਭਾਈ ਸਾਹਿਬ ਦੀ ਪ੍ਰਵਾਨਗੀ ਨਾਲ ਦੁਬਾਰਾ ਗੁਰਮਰਯਾਦਾ ਦੀ ਰੀਤੀ ਅਨੁਸਾਰ ਬੀਬੀ ਦਾ ਆਨੰਦ ਕਾਰਜ ਉਨ੍ਹਾਂ ਦੇ ਦਿਉਰ ਨਾਲ ਕੀਤਾ ਗਿਆ। ਇਸ ਦੀ ਪੁਸ਼ਟੀ ਭਾਈ ਸਾਹਿਬ ਦੀ ਨਿੱਜੀ ਡਾਇਰੀ ਕਰਦੀ ਹੈ।[37]

ਸੰਨ 1937 ਈ. ਵਿਚ ਆਪ ਨੇ ਆਪਣੇ ਵਿਚਕਾਰਲੇ ਭਰਾ ਭਾਈ ਮੀਹਾਂ ਸਿੰਘ ਦੀ ਅਸ਼ਤ ਰਾਖ ਨੂੰ (ਧਾਰਮਿਕ ਰੂੜੀਵਾਦੀ ਪਰੰਪਰਾ ਤੋਂ ਉਲਟ) ਸੰਸਕਾਰ

ਦੇ ਥਾਂ ਦੇ ਆਸ ਪਾਸ ਦਬਾਕੇ ਜ਼ਮੀਨ ਨੂੰ ਪੱਧਰ ਕਰਵਾ ਦਿੱਤਾ।[38] ਇਸ ਤੋਂ ਭਾਈ ਸਾਹਿਬ ਦੀ ਅਗਰਗਾਮੀ ਰੁਚੀ ਦਾ ਪਤਾ ਲੱਗਦਾ ਹੈ। ਇਹ ਰੀਤੀ ਹੁਣ ਤੱਕ ਭਾਈ ਸਾਹਿਬ ਦੇ ਪਰਿਵਾਰ ਵਿਚ ਪ੍ਰਚਲਿਤ ਹੈ। ਇਸੇ ਤਰ੍ਹਾਂ ਭਾਈ ਸਾਹਿਬ ਨੇ ਆਪਣੇ ਛੋਟੇ ਭਰਾ ਮਹੰਤ ਬਿਸ਼ਨ ਸਿੰਘ ਦੇ ਸੁਰਗਵਾਸ ਹੋਣ ਸਮੇਂ (1936 ਈ.) ਸ਼ੋਕਮਈ ਵਾਤਾਵਰਣ ਨੂੰ ਧਾਰਮਿਕ ਰੰਗਣ ਦਿੱਤੀ। ਉਨ੍ਹਾਂ ਦੇ ਨਮਿੱਤ ਸਾਰੇ ਸੰਬੰਧੀਆਂ ਨੇ ਮਿਲਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਅਤੇ ਅਜਿਹੇ ਮੌਕੇ ਮਕਾਣ ਤੇ ਸਿਆਪੇ ਦੀ ਕੋਝੀ ਰਸਮ ਨੂੰ ਦੂਰ ਕਰਨ ਲਈ ਭਾਈ ਸਾਹਿਬ ਵੱਲੋਂ ਸਭ ਨੂੰ ਚਿੱਠੀਆਂ ਲਿਖੀਆਂ ਗਈਆਂ ਕਿ ਕੋਈ ਮਕਾਣ ਨਾ ਆਵੇ, ਕਹਣਾ ਮੰਨੇ।[39]

ਇਸੇ ਤਰ੍ਹਾਂ ਭਾਈ ਸਾਹਿਬ ਦੀਆਂ ਮੁੱਢਲੇ ਦੌਰ ਦੀਆਂ ਰਚਨਾਵਾਂ ਵਿਚ ਵੀ ਖਿਲਰੇ ਰੂਪ ਵਿਚ ਸਮਾਜ ਸੁਧਾਰਕ ਅੰਸ਼ ਮਿਲਦਾ ਹੈ ਜਿਸ ਵਿਚ ਮੰਗ ਖਾਣ ਦੀ ਰੀਤੀ ਦਾ ਖੰਡਨ[40], ਜਾਤ-ਪਾਤ ਤੇ ਊਚ ਨੀਚ ਦੇ ਵਿਤਕਰੇ ਦਾ ਵਿਰੋਧ[41], ਇਸਤਰੀਆਂ ਨੂੰ ਮਰਜ਼ੀ ਨਾਲ ਵਰ ਚੁਣਨ ਦੀ ਸੁਤੰਤਰਤਾ ਦੀ ਹਾਮੀ[42], ਅਤੇ ਵਿਧਵਾ ਵਿਆਹ ਦੇ ਹੱਕ ਵਿੱਚ[43], ਭਾਈ ਸਾਹਿਬ ਵੱਲੋਂ ਅਲੱਗ ਅਲੱਗ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ।

ਸਮਾਜ ਸੁਧਾਰਕ ਵਿਸ਼ੇ ਨਾਲ ਸੰਬੰਧ ਰੱਖਣ ਵਾਲੀਆਂ ਭਾਈ ਸਾਹਿਬ ਦੀਆਂ ਰਚਨਾਵਾਂ ਤੋਂ ਉਨ੍ਹਾਂ ਦੀ ਵਿਗਿਆਨਕ ਖੋਜ, ਵਿਸ਼ਾਲ ਅਧਿਐਨ, ਗੰਭੀਰ ਚਿੰਤਨ ਤੇ ਕੌਮ ਉਸਾਰੂ ਪ੍ਰਵਿਰਤੀ ਦਾ ਪਤਾ ਲਗਦਾ ਹੈ। ਸਮਾਜ ਸੁਧਾਰਕ ਵਿਸ਼ੇ ਨਾਲ ਸੰਬੰਧਿਤ ਭਾਈ ਸਾਹਿਬ ਦੀ ਪੁਸਤਕ 'ਠਗ ਲੀਲ੍ਹਾ' ਦਾ ਵਿਸ਼ਾ ਗੁਰਮਤ ਨਾਲ ਵੀ ਸੰਬੰਧਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਨ ਮਨੁੱਖ ਦੀ ਉਸਾਰੀ ਲਈ ਭਾਰਤੀ ਸੰਸਕ੍ਰਿਤੀ ਦੀ ਵਿਆਖਿਆ ਕੀਤੀ ਹੈ। ਅਜਿਹੀ ਗੂੜ ਅਰਥਾਂ ਵਾਲੀ ਰਚਨਾ ਦੇ ਭਾਵ ਅਰਥ ਦੱਸ ਕੇ ਮਨੁੱਖੀ ਚਰਿਤਰ ਦੀ ਉਸਾਰੀ ਵਾਲੇ ਸਾਹਿਤ ਦੀ ਸਿਰਜਣਾ ਕਰਨਾ, ਉਸ ਸਮੇਂ ਭਾਈ ਸਾਹਿਬ ਦੀ ਪੰਜਾਬੀ ਸਾਹਿਤ ਨੂੰ ਮਹਾਨ ਦੇਣ ਹੈ। ਭਾਈ ਸਾਹਿਬ ਨੇ 'ਠਗ ਲੀਲ੍ਹਾ' ਵਿਚ ਬ੍ਰਾਹਮਣਾਂ ਦੇ ਕੌਤਕ, ਪੂਜਾ ਪਾਠ, ਦਾਨ, ਆਵਾਗਵਨ, ਗ੍ਰਹਿ ਸੰਬੰਧੀ ਭਰਪੂਰ ਜਾਣਕਾਰੀ ਦਿੱਤੀ ਹੈ ਅਤੇ ਨਸ਼ਿਆਂ

ਸੰਬੰਧੀ ਦੱਸਿਆ ਹੈ। ਦੇਸ਼ ਭਾਈਆਂ ਨੂੰ ਸਮਾਜਕ ਪੱਖੋਂ ਸੁਚੇਤ ਕਰਕੇ ਨਾਲੋ ਨਾਲ ਗੁਰਮਤ ਬਾਰੇ ਵੀ ਦੱਸਿਆ ਹੈ। ਪੰਨਾ 54 ਦੇ ਫੁੱਟ ਨੋਟ ਹੇਠ ਦੱਸਿਆ ਹੈ :

"ਯੇ ਮਤ ਅਥਵਾ ਖਯਾਲ ਰਾਜ ਕੁਮਾਰੀ ਕਾ ਥਾ ਕਿ ਮਹਾਕਾਲ ਕੇ ਸੇਵਕੋਂ ਕੋ ਧਰਮ ਰੀਤੀ ਅਨੁਸਾਰ ਮਦਰਾ ਔਰ ਭਾਂਗ ਪੀਨੀ ਚਾਹੀਯੇ, ਇਸ ਸੇ ਖ਼ਾਲਸਾ ਭਾਈ ਕਹੀਂ ਅਪਨੇ ਧਰਮ ਕਾ (ਸ਼ਰਾਬ ਪੀਨਾ) ਅਸੂਲ ਨਾ ਸਮਝ ਲੇਂ, ਹਮਾਰੇ ਮਤ ਮੇ ਸ਼ਰਾਬ ਔਰ ਭੰਗ ਆਦਿਕ ਪੀਨਾ ਬਿਧਾਨ ਨਹੀਂ, ਔਸ਼ਦੀ ਕੀ ਰੀਤੀ ਸੇ ਅਥਵਾ ਖ਼ਾਸ ਜ਼ਰੂਰਤ ਪਰ ਪੀਨੇ ਕਾ ਨਿਸ਼ੇਧ ਭੀ ਨਹੀਂ"[44]

ਇਸ ਰਚਨਾ ਦੀ ਸਾਹਿਤਕ ਪੱਖੋਂ ਮਹਾਨਤਾ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਦਸਮ ਗ੍ਰੰਥ ਵਿਚ ਦਰਜ ਬਾਣੀ ਨੂੰ ਗਹਿਰਾਈ ਨਾਲ ਸਮਝਣ ਤੇ ਵਿਚਾਰਨ ਦੀ ਲੋੜ ਹੈ। ਸਮਾਜਕ ਭਰਮ ਭੁਲੇਖਿਆਂ ਨੂੰ ਦੂਰ ਕਰਨ ਵਾਲੀ ਇਹ ਰਚਨਾ ਅਖੀਰ ਵਿਚ ਫਰਜ਼ ਦਾ ਅਹਿਸਾਸ ਕਰਵਾਉਂਦੀ ਹੈ।

ਇਸੇ ਤਰ੍ਹਾਂ 'ਸ਼ਰਾਬ ਨਿਸ਼ੇਧ' ਦਾ ਸੰਬੰਧ ਸਮੇਂ ਦੇ ਹਾਲਾਤ ਨਾਲ ਹੈ। ਉਸ ਸਮੇਂ ਗੁਰਮਤ ਸਾਹਿਤ ਦਾ ਵਿਸ਼ੇਸ਼ ਝੁਕਾਅ ਧਾਰਮਕ ਤੇ ਸਮਾਜਕ ਪੱਖੋਂ ਸੁਧਾਰ ਤੇ ਸੁਚੇਤ ਕਰਨਾ ਸੀ। ਇਹ ਰਚਨਾ ਧਾਰਮਕ ਤੇ ਸਮਾਜਕ ਪੱਖੋਂ ਪ੍ਰਭਾਵਮਈ ਤੇ ਪ੍ਰੇਰਨਾ ਭਰਪੂਰ ਸਾਬਤ ਹੋਈ। ਬੋਲੀ ਉਤੇ ਮਲਵਈ ਦਾ ਪ੍ਰਭਾਵ ਹੈ। ਉਰਦੂ, ਅੰਗਰੇਜ਼ੀ, ਸੰਸਕ੍ਰਿਤ ਤੇ ਹਿੰਦੀ ਦੇ ਸ਼ਬਦ ਸੁਭਾਵਿਕ ਤੌਰ ਤੇ ਵਰਤੇ ਹਨ। ਸ਼ਬਦ ਜੋੜ ਤੇ ਸ਼ਬਦ ਰੂਪ ਅਜੋਕੀ ਸਾਹਿਤਕ ਪੰਜਾਬੀ ਨਾਲੋਂ ਭਿੰਨ ਹਨ।[45] ਸ਼ੈਲੀ ਉਪਦੇਸ਼ਾਤਮਕ, ਭਾਵਾਤਮਕ, ਵਿਆਖਿਆਤਮਕ, ਵਿਅੰਗਾਤਮਕ ਤੇ ਸੰਬੋਧਨੀ ਹੈ। ਇਸੇ ਤਰ੍ਹਾਂ ਸਮਾਜ ਸੁਧਾਰ ਦੇ ਆਸ਼ੇ ਨੂੰ ਮੁੱਖ ਰਖਕੇ ਰਚੀਆਂ ਗਈਆਂ ਭਾਈ ਸਾਹਿਬ ਦੀਆਂ ਕਾਵਿ-ਰਚਨਾਵਾਂ, ਅਤੇ ਉਨ੍ਹਾਂ ਦੀਆਂ ਨਿੱਜੀ ਡਾਇਰੀਆਂ ਵਿਚ ਦਰਜ ਸਮਾਜ ਸੁਧਾਰਕ ਅੰਸ਼ ਤੋਂ ਮਨੁੱਖ ਨੂੰ ਆਦਰਸ਼ਕ ਜੀਵਨ ਦੀ ਸੇਧ ਤੇ ਪ੍ਰੇਰਨਾ ਮਿਲਦੀ ਹੈ।

ਭਾਈ ਸਾਹਿਬ ਦੀਆਂ ਸਮਾਜ ਸੁਧਾਰਕ ਰਚਨਾਵਾਂ ਵਿਚ ਸਾਹਿਤਕ ਅੰਸ਼ ਘੱਟ, ਵਿਆਖਿਆਮਈ ਤੇ ਪ੍ਰਚਾਰਕ ਅੰਸ਼ ਵਧੇਰੇ ਹੈ। ਇਕ ਸਾਹਿਤਕ ਵਾਰਤਾਕਾਰ ਦਾ

ਚੰਗਾ ਸ਼ੈਲੀਕਾਰ ਹੋਣਾ ਜ਼ਰੂਰੀ ਹੈ। ਬਿਨਾਂ ਨਿੱਜੀ ਸ਼ੈਲੀ ਤੇ ਵਿਅਕਤਿਤਵ ਦੀ ਛਾਪ ਦੇ ਕੋਈ ਵਾਰਤਕ ਸਾਹਿਤਕ ਨਹੀਂ ਕਹੀ ਜਾ ਸਕਦੀ। ਇਹ ਆਵੱਸ਼ਕ ਤੱਤ ਭਾਈ ਸਾਹਿਬ ਦੀ ਵਾਰਤਕ ਵਿਚ ਘੱਟ ਮਿਲਦਾ ਹੈ। ਬੋਲੀ ਤੇ ਸ਼ਬਦਾਵਲੀ ਵਿਚ ਠੇਠ, ਟਕਸਾਲੀ ਪੰਜਾਬੀ ਦਾ ਅੰਸ਼ ਘੱਟ ਤੇ ਮਲਵਈ ਸ਼ਬਦਾਵਲੀ ਜ਼ਿਆਦਾ ਹੈ। ਬ੍ਰਜ ਭਾਸ਼ਾ ਦੀ ਬਹੁਲਤਾ ਅਤੇ ਸ਼ਬਦਾਂ ਤੇ ਵਾਕਾਂ ਦੀ ਦੂਹਰ ਥਾਂ ਪਰ ਥਾਂ ਮਿਲਦੀ ਹੈ। ਪ੍ਰਗਟਾਓ ਢੰਗ ਤੋਂ ਭਾਈ ਸਾਹਿਬ ਦੀ ਵਾਰਤਕ ਵਿਚ ਮੌਲਿਕਤਾ ਦੀ ਘਾਟ ਅਤੇ ਗੁਰਬਾਣੀ ਵਿਆਖਿਆਕਾਰੀ ਦੀ ਬਹੁਲਤਾ ਹੈ।

ਨਿਰਸੰਕੋਚ ਉਪਰੋਕਤ ਸਮਾਜ ਸੁਧਾਰਕ ਰਚਨਾਵਾਂ ਭਾਈ ਸਾਹਿਬ ਨੂੰ ਸਾਹਿਤਕ ਵਾਰਤਾਕਾਰਾਂ ਦੀ ਸ੍ਰੇਣੀ ਵਿਚ ਸ਼ਾਮਿਲ ਨਹੀਂ ਕਰਵਾ ਸਕਦੀਆਂ। ਪਰੰਤੂ ਭਾਈ ਸਾਹਿਬ ਦੀਆਂ ਉਪਰੋਕਤ ਰਚਨਾਵਾਂ ਤੋਂ ਉਹ ਸੰਭਾਵਨਾਵਾਂ ਪੰਜਾਬੀ ਸਾਹਿਤਕ ਖੇਤਰ ਵਿਚ ਪ੍ਰਗਟ ਹੋਈਆਂ, ਜਿਨ੍ਹਾਂ ਬਾਰੇ 1880 ਤੋਂ ਪਹਿਲਾਂ ਕਲਪਨਾ ਵੀ ਨਹੀਂ ਸੀ ਕੀਤੀ ਗਈ। ਇਨ੍ਹਾਂ ਵਾਰਤਕ ਰਚਨਾਵਾਂ ਦਾ ਕਾਲ ਪੰਜਾਬੀ ਸਾਹਿਤ ਦਾ ਪਰਿਵਰਤਨ ਕਾਲ ਹੈ। ਇਹ ਉਹ ਸਮਾਂ ਸੀ, ਜਦੋਂ ਸਮੁੱਚਾ ਪੰਜਾਬੀ ਸਾਹਿਤ ਪਰਿਵਰਤਨ-ਪ੍ਰਕ੍ਰਿਆ ਵਿਚੋਂ ਲੰਘ ਰਿਹਾ ਸੀ ਅਤੇ ਪੰਜਾਬੀ ਵਾਰਤਕ ਦਾ ਹਾਲੀ ਆਧੁਨਿਕੀਕਰਣ ਹੋ ਰਿਹਾ ਸੀ। ਇਸੇ ਲਈ ਉਸ ਸਮੇਂ ਦੇ ਲਗਭਗ ਸਾਰੇ ਵਾਰਤਾਕਾਰਾਂ ਦੀ ਰਚਨਾ ਵਿਚ ਬ੍ਰਜ ਤੇ ਉਪਭਾਸ਼ਾਈ ਅੰਸ਼ ਪ੍ਰਤੱਖ ਮਿਲਦਾ ਹੈ, ਇਹ ਕੁਦਰਤੀ ਸੀ। ਨਿਰਸੰਦੇਹ ਪਰਿਵਰਤਨ ਕਾਲ ਦੇ ਸਾਹਿਤਕਾਰ ਭਾਈ ਵੀਰ ਸਿੰਘ, ਭਾਈ ਮੋਹਨ ਸਿੰਘ ਵੈਦ ਤੇ ਚਰਨ ਸਿੰਘ ਸ਼ਹੀਦ ਆਦਿ ਪ੍ਰਮੁੱਖ ਨਾਵਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ ਵੀ ਬਰਾਬਰ ਦੇ ਹੱਕਦਾਰ ਬਣਦੇ ਹਨ।

'ਸ਼ਰਾਬ ਨਿਸ਼ੇਧ' ਪੁਸਤਕ ਦਾ ਪੰਜਾਬੀ ਸਮਾਜ ਉਤੇ ਬਹੁਤ ਅੱਛਾ ਅਸਰ ਪਿਆ।[46] ਨਾਭਾ ਰਿਆਸਤ ਦੇ ਕਰਮਚਾਰੀਆਂ ਨੇ ਇਸ ਰਚਨਾ ਦਾ ਪ੍ਰਭਾਵ ਕਬੂਲਿਆ। ਇਥੋਂ ਤੱਕ ਕਿ ਮਹਾਰਾਜਾ ਰਿਪੁਦਮਨ ਸਿੰਘ ਨੇ ਵੀ ਅੰਤਿਮ ਸਮੇਂ ਤੱਕ ਸ਼ਰਾਬ ਦਾ ਸੇਵਨ ਨਹੀਂ ਕੀਤਾ।[47]

ਧਰਮ ਤੇ ਸਮਾਜ ਮਾਨਵਤਾ ਦੇ ਦੋ ਵਿਸ਼ੇਸ਼ ਅੰਗ ਹਨ। ਸਾਹਿਤਕਾਰ ਆਪਣੇ ਸਮੇਂ ਦੀ ਸਮਾਜਕ ਦਸ਼ਾ ਤੋਂ ਸਦਾ ਚੇਤੰਨ ਰਹਿੰਦਾ ਹੈ। ਭਾਈ ਸਾਹਿਬ ਨੇ ਜਿਨ੍ਹਾਂ ਸਮਾਜਕ ਕੁਰੀਤੀਆਂ ਤੋਂ ਸਮਾਜ ਨੂੰ ਮੁਕਤ ਕਰਾਉਣ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਕੁਰੀਤੀਆਂ ਦੀ ਜਕੜ ਤੋਂ ਸਮਾਜ ਹੁਣ ਤੱਕ ਮੁਕਤ ਨਹੀਂ ਹੋ ਸਕਿਆ। ਇਸ ਲਈ ਅਜਿਹੇ ਸਾਹਿਤ ਦੀ, ਸਮਾਜ ਨੂੰ ਨਸ਼ਿਆਂ, ਵਹਿਮਾਂ ਭਰਮਾਂ, ਫਜ਼ੂਲ ਕਰਮ ਕਾਂਡਾਂ ਤੋਂ ਮੁਕਤ ਕਰਾਉਣ ਲਈ ਅੱਜ ਵੀ ਉਤਨੀ ਹੀ ਜ਼ਰੂਰਤ ਹੈ, ਜਿਤਨੀ ਇਸਦੇ ਰਚੇ ਜਾਣ ਦੇ ਸਮੇਂ ਸੀ। ਭਾਈ ਸਾਹਿਬ ਵਿਚ ਧਰਮ ਤੇ ਸਮਾਜ ਭਾਵਨਾ ਮੌਜੂਦ ਸੀ। ਉਹ ਉਨ੍ਹਾਂ ਚੋਣਵੇਂ ਲੇਖਕਾਂ ਵਿਚੋਂ ਸਨ, ਜਿਨ੍ਹਾਂ ਵਿਚ ਪੁਰਾਤਨਤਾ ਅਤੇ ਆਧੁਨਿਕਤਾ ਦਾ ਸੁਮੇਲ ਹੋਇਆ ਅਤੇ ਜਿਨ੍ਹਾਂ ਨੇ ਇਸ ਸੁਮੇਲ ਦੇ ਫਲਸਰੂਪ ਪਰਿਵਰਤਨ ਕਾਲ ਦਾ ਸਾਹਿਤ ਸਿਰਜਿਆ।

# ਹਵਾਲੇ ਤੇ ਟਿੱਪਣੀਆਂ


1. ਪਰਮਿੰਦਰ ਸਿੰਘ (ਡਾ.) ਤੇ ਹੋਰ, *ਪੰਜਾਬੀ ਸਾਹਿਤ ਦੀ ਉਤਪੱਤੀ ਤੇ ਵਿਕਾਸ,* 1991, ਪੰਨਾ 393.
2. ਉਹੀ, ਪੰਨਾ 387.
3. ਤੇਜਵੰਤ ਮਾਨ (ਡਾ.), *ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ,* 1997, ਪੰਨਾ 19.
4. ਜੁਰਿੰਦਰ ਸਿੰਘ (ਡਾ.), *ਆਧੁਨਿਕ ਪੰਜਾਬੀ ਸਾਹਿਤ ਦੀ ਰੂਪ ਰੇਖਾ,* ਭਾਗ ਤੀਜਾ, 1991, ਪੰਨਾ 7.
5. ਉਹੀ।
6. ਅਮਰ ਕੋਮਲ, *ਗਿਆਨੀ ਲਾਲ ਸਿੰਘ ਸੰਗਰੂਰ : ਜੀਵਨ ਤੇ ਰਚਨਾ,* 1987, ਪੰਨਾ 5.
7. ਉਹੀ
8. ਤੇਜਵੰਤ ਮਾਨ (ਡਾ.), ਉਹੀ ਰਚਨਾ, ਪੰਨਾ 19.
9. ਦੇਵਿੰਦਰ ਸਿੰਘ ਵਿਦਿਆਰਥੀ (ਡਾ.), *ਭਾਈ ਕਾਨ੍ਹ ਸਿੰਘ ਨਾਭਾ : ਜੀਵਨ ਤੇ ਰਚਨਾ,* 1987, ਪੰਨਾ 2.
10. ਅਬਨਾਸ਼ ਕੌਰ (ਡਾ.), *ਪੰਜਾਬੀ ਨੂੰ ਭਾਈ ਮੋਹਨ ਸਿੰਘ ਵੈਦ ਦੀ ਦੇਣ,* 1976, ਪੰਨਾ 11.
11. ਪਰਮਿੰਦਰ ਸਿੰਘ (ਡਾ.) ਤੇ ਹੋਰ, ਉਹੀ ਰਚਨਾ, ਪੰਨਾ 439.
12. ਅਬਨਾਸ਼ ਕੌਰ (ਡਾ.), ਉਹੀ ਰਚਨਾ, ਪੰਨਾ 18.
13. ਉਹੀ, ਪੰਨਾ 19.
14. ਪ੍ਰੀਤਮ ਸਿੰਘ (ਪ੍ਰੋ.), *ਭਾਈ ਕਾਨ੍ਹ ਸਿੰਘ ਨਾਭਾ ਪਿਛੋਕੜ : ਰਚਨਾ ਤੇ ਮੁਲੰਕਣ,* 1989, ਪੰਨੇ 30-31.
15. ਪਰਮਿੰਦਰ ਸਿੰਘ (ਡਾ.) ਤੇ ਹੋਰ, ਉਹੀ ਰਚਨਾ, ਪੰਨਾ 427.
16. ਉਹੀ, ਪੰਨਾ 457.

17. ਪਰਮਿੰਦਰ ਸਿੰਘ (ਡਾ.) ਤੇ ਹੋਰ, ਉਹੀ ਰਚਨਾ, ਪੰਨਾ 459.
18. ਬੀਬੀ ਹਰਿਦਰਸ਼ਨ ਕੌਰ (ਪੋਤੀ ਭਾਈ ਕਾਨ੍ਹ ਸਿੰਘ) ਵਲੋਂ ਖੋਜ ਕਰਤਾ ਨੂੰ 20 ਫਰਵਰੀ, 97 ਦਾ ਲਿਖਿਆ ਪੱਤਰ।
19. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨਾ 101.
20. ਉਹੀ, ਪੰਨਾ 102.
21. ਸ਼ਮਸ਼ੇਰ ਸਿੰਘ ਅਸ਼ੋਕ, ***ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ***, 1966, ਪੰਨਾ 61.
22. ਕਾਨ੍ਹ ਸਿੰਘ ਨਾਭਾ (ਭਾਈ), ***ਠਗ ਲੀਲ੍ਹਾ***, 1899, ਪੰਨੇ 4-5.
23. ____________________, ***ਸ਼ਰਾਬ ਨਿਸ਼ੇਧ***, 1907, ਪੰਨਾ 1.
24. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨਾ 40.
25. ਕਾਨ੍ਹ ਸਿੰਘ ਨਾਭਾ (ਭਾਈ), ***ਸ਼ਰਾਬ ਨਿਸ਼ੇਧ***, ਪੰਨਾ 5.
26. ਉਹੀ, ਪੰਨਾ 14.
27. ਉਹੀ, ਪੰਨੇ 11, 12, 13.
28. ਕਾਨ੍ਹ ਸਿੰਘ ਨਾਭਾ (ਭਾਈ), ***ਰਾਜ ਧਰਮ***, 1884, ਪੰਨਾ 312.
29. ____________________, ***ਨਾਟਕ ਭਾਵਾਰਥ ਦੀਪਕਾ***, 1897, ਪੰਨਾ 332.
30. ____________________, ***ਬਿਜੈ ਸ੍ਵਾਮ ਧਰਮ***, 1901, ਪੰਨੇ 134, 135, 196.
31. ____________________, ***ਸ਼ਰਾਬ ਨਿਸ਼ੇਧ***, 1907, ਪੰਨਾ 26.
32. ***ਲਿਖਾਰੀ***, 28 ਨਵੰਬਰ 1938, ਪੰਨਾ 5.
33. ***ਫੁਲਵਾੜੀ***, ਨਵੰਬਰ, 1938, ਮੁੱਖ ਪੰਨਾ
34. ਭਾਈ ਕਾਨ੍ਹ ਸਿੰਘ ਦੀਆਂ ਅਪ੍ਰਕਾਸ਼ਿਤ ਕਵਿਤਾਵਾਂ ਵਿਚੋਂ
35. ਉਹੀ
36. *Khalsa Advocate*, 30 Sept. 1915.
37. ***ਨਿੱਜੀ ਡਾਇਰੀ***, ਭਾਈ ਕਾਨ੍ਹ ਸਿੰਘ ਨਾਭਾ, 26 ਅਪ੍ਰੈਲ 1922.
38. ਉਹੀ, 26 ਜੂਨ 1937.

39. *ਨਿੱਜੀ ਡਾਇਰੀ*, 29 ਨਵੰਬਰ 1936.

40. ਕਾਨ੍ਹ ਸਿੰਘ ਨਾਭਾ (ਭਾਈ), *ਟੀਕਾ ਵਿਸ਼ਨੁ ਪੋਰਾਣ*, 1903, ਪੰਨਾ 16.

41. ____________________, *ਛੀਪਾ ਸ਼ਬਦ ਦੀ ਉਤਪੱਤੀ*, 1930, ਪੰਨਾ 5.

42. ____________________, *ਨਾਟਕ ਭਾਵਾਰਥ ਦੀਪਕਾ*, 1897, ਪੰਨਾ 144.

43. ਉਹੀ, ਪੰਨਾ ੩੧੩.

44. ਕਾਨ੍ਹ ਸਿੰਘ ਨਾਭਾ (ਭਾਈ), *ਠਗ ਲੀਲ੍ਹਾ*, 1899, ਪੰਨਾ 54.

45. ____________________, *ਸ਼ਰਾਬ ਨਿਸ਼ੇਧ*, 1907, ਪੰਨਾ 4 (ਫੁੱਟ ਨੋਟ)

46. ਸ਼ਮਸ਼ੇਰ ਸਿੰਘ ਅਸ਼ੋਕ, ਉਹੀ ਰਚਨਾ, ਪੰਨਾ 52.

47. ਰਛਪਾਲ ਕੌਰ, *ਭਾਈ ਕਾਨ੍ਹ ਸਿੰਘ ਨਾਭਾ ਦਾ ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ ਪਟਿਆਲਾ, ਐਮ. ਲਿਟ ਦੀ ਡਿਗਰੀ ਲਈ ਪ੍ਰਸਤੁਤ ਖੋਜ-ਪ੍ਰਬੰਧ, 1978, ਪੰਨਾ 141, ਅਪ੍ਰਕਾਸ਼ਿਤ ।

# ਅਧਿਆਇ ਚੌਥਾ

## ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਕੋਸ਼ ਸਾਹਿਤ

- ਕੋਸ਼ : ਸੰਕਲਪ ਤੇ ਪਰਿਭਾਸ਼ਾ
- ਪੰਜਾਬੀ ਕੋਸ਼ ਕਲਾ ਦਾ ਮੁੱਢਲਾ ਯੁੱਗ
- ਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ

ੳ. *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, (1930 ਈ.)*

*ਮਹਾਨਕੋਸ਼ ਵਿਚ ਸ਼ਬਦਾਂ ਦੀ ਪੇਸ਼ਕਾਰੀ ਦਾ ਕ੍ਰਮ*

*ਸ਼ਬਦਾਂ ਦੇ ਧਾਤੂ ਅਤੇ ਕਿਸਮਾਂ ਬਾਰੇ ਜਾਣਕਾਰੀ*

*ਗੁਰਮੁਖੀ ਦੇ ਨਵੇਂ ਅੱਖਰ ਚਿੰਨ*

*ਮਹਾਨ ਕੋਸ਼ ਵਿਚ ਸੋਧ ਦੀ ਜ਼ਰੂਰਤ*

ਅ. *ਗੁਰੁਮਤ-ਮਾਰਤੰਡ (1938 ਈ.)*

ੲ. *ਅਨੇਕਾਰਥ ਕੋਸ਼ (ਸੰਪਾਦਿਤ), (1925 ਈ.)*

ਸ. *ਨਾਮ ਮਾਲਾ ਕੋਸ਼ (ਸੰਪਾਦਿਤ), (1938 ਈ.)*

*ਕੋਸ਼ : ਸੰਕਲਪ ਅਤੇ ਪਰਿਭਾਸ਼ਾ*

'ਕੋਸ਼' ਸ਼ਬਦ ਦੀ ਵਰਤੋਂ ਭਾਰਤੀ ਸਾਹਿਤ ਵਿਚ ਪ੍ਰਾਚੀਨ ਕਾਲ ਤੋਂ ਹੁੰਦੀ ਆ ਰਹੀ ਹੈ। ਪ੍ਰਾਚੀਨ ਸਮਿਆਂ ਤੋਂ ਸੰਸਾਰ ਭਰ ਦੇ ਚਿੰਤਕਾਂ ਨੇ ਆਪਣੇ ਗਿਆਨ ਭੰਡਾਰ ਨੂੰ ਆਪੋ ਆਪਣੀ ਭਾਸ਼ਾ ਦੇ ਗ੍ਰੰਥਾਂ ਵਿਚ ਸੰਕਲਿਤ ਕੀਤਾ ਹੈ। ਕੋਸ਼ਾਂ ਜਾਂ ਵਿਸ਼ਵ ਕੋਸ਼ਾਂ ਦੇ ਰੂਪ ਵਿਚ ਅਜਿਹੀ ਸਮੱਗਰੀ ਨੂੰ ਪ੍ਰਸਤੁਤ ਕਰਨ ਦੀ ਪਹਿਲ ਯੂਨਾਨੀ ਅਤੇ ਲਾਤੀਨੀ ਵਿਦਵਾਨਾਂ ਨੇ ਕੀਤੀ ਹੈ। ਕੋਸ਼ ਸਿਰਫ ਅੱਖਰ ਮਾਤ੍ਰਾ ਚ ਨੇਮਬੱਧ ਸ਼ਾਬਦਿਕ ਖ਼ਜ਼ਾਨਾ ਹੀ ਨਹੀਂ ਹੁੰਦਾ, ਸਗੋਂ ਇਹ ਅੰਤਰਭਾਸ਼ਾਈ ਸੰਚਾਰ ਸਮਰੱਥਾ ਨੂੰ ਵੀ ਕਾਇਮ ਕਰਦਾ ਹੈ। ਕੋਸ਼ ਅੰਤਰ-ਭਾਸ਼ਾ ਦੇ ਅੰਤਰ ਸਭਿਆਚਾਰ ਦੀ ਸਾਂਝ ਨੂੰ ਵੀ ਉਲੀਕਦਾ ਹੈ। ਭਾਸ਼ਾ ਵਿਚ ਨਵੇਂ ਸ਼ਬਦਾਂ ਦੀ ਰਚਨਾ ਨਾਲ ਕਈ ਪੁਰਾਣੇ ਸ਼ਬਦਾਂ ਦੇ ਅਰਥ ਲੁਪਤ ਹੋ ਜਾਂਦੇ ਹਨ, ਕੋਸ਼ ਉਨ੍ਹਾਂ ਸ਼ਬਦਾਂ ਨੂੰ ਵੀ ਸੁਰੱਖਿਅਤ ਰੱਖਦਾ ਹੈ।

'ਕੋਸ਼' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਸੰਸਕ੍ਰਿਤ ਵਿਚ ਭਾਵੇਂ ਇਸਦੇ ਕਈ ਅਰਥ ਕੀਤੇ ਮਿਲਦੇ ਹਨ, ਪਰੰਤੂ ਅੱਜ ਕਲ੍ਹ 'ਕੋਸ਼' ਸ਼ਬਦ ਦੇ ਅਧਿਕ ਪ੍ਰਚੱਲਿਤ ਅਰਥਾਂ ਮੁਤਾਬਿਕ, ਕੋਸ਼ ਇਕ ਅਜਿਹੀ ਕਿਤਾਬ ਹੈ, ਜਿਸ ਵਿਚ ਇਕ ਭਾਸ਼ਾ ਦੇ ਸ਼ਬਦਾਂ ਨੂੰ ਅੱਖਰ ਕ੍ਰਮ ਵਿਚ ਰੱਖਕੇ, ਉਨ੍ਹਾਂ ਦੇ ਅਰਥ ਦਿੱਤੇ ਗਏ ਹੋਣ, ਅਤੇ ਉਨ੍ਹਾਂ ਸ਼ਬਦਾਂ ਦੇ ਸੰਬੰਧ ਵਿਚ ਮਹੱਤਵਪੂਰਨ ਜਾਣਕਾਰੀ ਇੱਕਠੀ ਕੀਤੀ ਗਈ ਹੋਵੇ।

ਭਾਰਤੀ ਸਾਹਿਤ ਵਿਚ ਕੋਸ਼ ਸ਼ਬਦ ਦੇ ਪੁਰਾਣੇ ਨਾਂ 'ਅਭਿਧਾਨ' (***अभिधान***) ਅਤੇ ਨਿਘੰਟੂ (***निघंटु***) ਮਿਲਦੇ ਹਨ। ਸੰਸਕ੍ਰਿਤ ਹਿੰਦੀ ਕੋਸ਼ ਵਿਚ ਅਭਿਧਾਨ (***अभिधानम्***) ਦੇ ਅਰਥ ਕਹਿਣਾ, ਬੋਲਣਾ, ਨਾਮ ਰੱਖਣਾ ਅਤੇ ਸੰਕੇਤ ਕਰਨਾ ਕੀਤੇ ਗਏ ਹਨ।[1] ਵੈਦਿਕ ਸਾਹਿਤ ਵਿਚ ਕੋਸ਼ ਵਾਸਤੇ ਸਭ ਤੋਂ ਪ੍ਰਾਚੀਨ ਨਾਂ ਨਿਘੰਟੂ ਹੈ, ਜਿਸ ਵਿਚ ਵੇਦਾਂ ਦੀ ਵਿਆਖਿਆ ਲਈ ਸੰਸਕ੍ਰਿਤ ਸ਼ਬਦਾਂ ਦੇ ਪਰਿਆਇਵਾਚੀ ਸ਼ਬਦ ਲਿਖੇ ਗਏ।[2] ਆਰੰਭ ਵਿਚ ਨਿਘੰਟੂ, ਅਜਿਹੇ ਕੋਸ਼ ਨੂੰ ਕਿਹਾ ਜਾਂਦਾ ਸੀ ਜਿਸ ਵਿਚ ਭਾਸ਼ਾ ਦੇ ਪੁਰਾਣੇ ਅਤੇ ਅਪ੍ਰਚੱਲਿਤ ਸ਼ਬਦਾਂ ਦੇ ਅਰਥ-ਵਿਵੇਚਨ ਕੀਤੇ ਗਏ ਹੁੰਦੇ, ਪ੍ਰੰਤੂ ਅੱਜ ਕਲ੍ਹ ਨਿਘੰਟੂ ਕਿਸੇ ਵਿਸ਼ੇ-ਵਿਸ਼ੇਸ਼ ਦੀ ਵਿਵੇਚਨਾਤਮਕ

ਸ਼ਬਦਾਵਲੀ ਦਾ ਵਾਚਕ ਹੋ ਗਿਆ ਹੈ ਜਿਵੇਂ ਵੈਦਿਕ ਨਿਘੰਟੂ।[3]

ਇਨਸਾਈਕਲੋਪੀਡੀਆ ਬ੍ਰਿਟੇਨਿਕਾ ਅਤੇ ਕੌਨਸਾਈਜ਼ ਔਕਸਫੋਰਡ ਡਿਕਸ਼ਨਰੀ ਅਨੁਸਾਰ ਅੰਗਰੇਜ਼ੀ ਵਿਚ ਇਸ ਪ੍ਰਕਾਰ ਦੀਆਂ ਰਚਨਾਵਾਂ ਲਈ ਡਿਕਸ਼ਨਰੀ (dictionary), ਲੈਕਸੀਕਾਨ (lexicon), ਗਲੌਸਰੀ (glossary) ਅਤੇ ਥੇਸਾਰਸ (thesaurus), ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ।[4] ਅਰਬੀ, ਫ਼ਾਰਸੀ ਅਤੇ ਉਰਦੂ ਵਿਚ ਸ਼ਬਦ-ਕੋਸ਼ ਨੂੰ ਲੁਗਤ ਕਹਿੰਦੇ ਹਨ।[5]

ਸੰਸਕ੍ਰਿਤ ਭਾਸ਼ਾ ਦੇ ਸ਼ਬਦ, 'ਕੋਸ਼' ਦੀਆਂ ਮੁੱਖ ਤੌਰ ਤੇ ਦੋ ਵਿਉਤਪਤੀਆਂ ਦਿੱਤੀਆਂ ਗਈਆਂ ਹਨ। ਕੁਝ ਲੋਕਾਂ ਨੇ ਇਸਨੂੰ '**कुश्**' (ਹਿੰਦੀ) ਧਾਤੂ ਨਾਲ ਜੋੜਿਆ ਹੈ ਤੇ ਕੁਝ ਨੇ '**कु**' ਨਾਲ।[6] ਇਨ੍ਹਾਂ ਧਾਤੂਆਂ ਅਨੁਸਾਰ ਕੋਸ਼ ਦਾ ਅਰਥ ਮਿਲਣਾ, ਢੱਕਣਾ, ਘੇਰਨਾ, ਆਪਣੇ ਆਪ ਵਿਚ ਰੱਖਣਾ ਆਦਿ ਤੋਂ ਲਿਆ ਜਾਂਦਾ ਹੈ। ਸੰਸਕ੍ਰਿਤ ਕੋਸ਼ਾਂ ਵਿਚ ਕੋਸ਼ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਹੈ :

'***अर्थसहित शब्दसंकलनरपं कोशम्***'

'ਕੋਸ਼' ਉਹ ਗ੍ਰੰਥ ਹੈ ਜਿਸ ਵਿਚ ਸ਼ਬਦ ਅਤੇ ਸ਼ਬਦਾਂ ਦੇ ਅਰਥ ਸੰਕਲਿਤ ਕੀਤੇ ਗਏ ਹੋਣ।[7]

ਕੋਸ਼ਕਾਰ ਜੁਗਸਤਾ ਅਨੁਸਾਰ "ਕੋਸ਼ ਸਮਾਜਕ ਭਾਸ਼ਾਈ ਰੂਪਾਂ ਦੀ ਬਕਾਇਦਾ ਢੰਗ ਨਾਲ ਬਣਾਈ ਸੂਚੀ ਹੈ, ਜਿਸ ਵਿਚ ਸ਼ਬਦਾਂ ਨੂੰ ਸੰਬੰਧਿਤ ਭਾਸ਼ਾ-ਸਮੁਦਾਇ ਦੇ ਭਾਸ਼ਾਈ ਵਿਵਹਾਰ ਤੋਂ ਇਕੱਤਰ ਕੀਤਾ ਜਾਂਦਾ ਹੈ ਅਤੇ ਲੇਖਕ ਉਨ੍ਹਾਂ ਉਤੇ ਇਸ ਪ੍ਰਕਾਰ ਟਿੱਪਣੀ ਕਰਦਾ ਹੈ ਕਿ ਪਾਠਕ ਹਰੇਕ ਸ਼ਬਦ ਦੇ ਅਰਥ ਜਾਣ ਲੈਂਦਾ ਹੈ।"[8]

ਰਾਜਗੋਪਾਲਨ ਮਿਆਰੀ ਅਨੁਸਾਰ "ਇਕ ਸ਼ਬਦ ਕੋਸ਼ ਨੂੰ ਇਕ ਸ਼ਬਦ ਬਾਰੇ ਤਿੰਨ ਤਰ੍ਹਾਂ ਦੀ ਸੂਚਨਾ ਦੇਣੀ ਚਾਹੀਦੀ ਹੈ - ਇਸਨੂੰ ਸ਼ਬਦ ਦਾ ਵਰਣਨ ਕਰਨਾ ਚਾਹੀਦਾ ਹੈ, ਇਸ ਦਾ ਇਤਿਹਾਸ ਦਰਸਾਉਣਾ ਚਾਹੀਦਾ ਹੈ ਅਤੇ ਇਸ ਦੀ ਉਸੇ ਜਾਂ ਹੋਰ ਉਪਭਾਸ਼ਾ ਦੇ ਸਮਰੂਪ ਜਾਂ ਸਮਅਰਥਕ ਸ਼ਬਦਾਂ ਨਾਲ ਤੁਲਨਾ ਕਰਨੀ ਚਾਹੀਦੀ ਹੈ।"[9]

ਭਾਈ ਕਾਨ੍ਹ ਸਿੰਘ ਨਾਭਾ ਨੇ 'ਕੋਸ਼' ਸ਼ਬਦ ਦੇ ਹੇਠ ਲਿਖੇ 12 ਅਰਥ ਕੀਤੇ

ਹਨ :

1. ਗਊ ਦੇ ਕ੍ਰੋਸ਼ (ਰੰਭਣ) ਤੋਂ ਥਾਪੀ ਗਈ ਦੂਰੀ (ਲੰਬਾਈ) ਅਰਥਾਤ ਜਿੱਥੋਂ ਤੀਕ ਗਾਂ ਦੇ ਰੰਭਣ ਦੀ ਆਵਾਜ਼ ਜਾ ਸਕੇ, ਉਹ ਕੋਸ਼ ਸਮਝਿਆ ਜਾਂਦਾ ਹੈ। 2. ਗਿਲਾਫ਼, ਪੜਦਾ 3. ਡੱਬਾ, 4. ਤਲਵਾਰ ਦਾ ਮਿਆਨ, 5. ਖ਼ਜ਼ਾਨਾ, 6. ਅਭਿਧਾਨ, ਸ਼ਬਦਾਂ ਦਾ ਸੰਗ੍ਰਹਿ ਜਿਸ ਗ੍ਰੰਥ ਵਿਚ ਹੋਵੇ, ਲੁਗਾਤ, dictionary 7. ਆਂਡਾ, 8. ਭਗ, ਯੋਨੀ, 9. ਫੁੱਲ ਦੀ ਉਹ ਡੋਡੀ, ਜਿਸ ਉਪਰ ਮਿਠਾਸ ਭਰੀਆਂ ਸੂਖਮ ਤਰੀਆਂ ਹੁੰਦੀਆਂ ਹਨ। 10. ਵੇਦਾਂਤ ਗ੍ਰੰਥਾਂ ਵਿਚ ਮੰਨੇ ਗਏ ਪੰਜ ਕੋਸ਼, ਅੰਨਮਯ ਕੋਸ਼, ਪ੍ਰਣਾਮਯ ਕੋਸ਼, ਮਨੋਮਯ ਕੋਸ਼, ਵਿਗਯਾਨਮਯ ਕੋਸ਼, ਆਨੰਦਮਯ ਕੋਸ਼ ਆਦਿ, ਜੋ ਆਤਮਾ ਪੁਰ ਗਿਲਾਫ਼ ਦੀ ਤਰ੍ਹਾਂ ਪੜਦਾ ਰੂਪ ਹਨ, 11. ਪਿੱਤਲ ਦਾ ਨਗਾਰਾ, ਧੌਂਸਾ, 12. ਕੋਸ਼ਿਸ਼ ਕਰਨ ਵਾਲਾ, ਕੋਸ਼ੀਦਨ ਆਦਿ।[10]

ਪੁਰਾਣੇ ਸਮਿਆਂ ਵਿਚ ਭਾਵੇਂ ਕੋਸ਼ਾਂ ਦੀਆਂ ਬਹੁਤੀਆਂ ਕਿਸਮਾਂ ਨਹੀਂ ਸਨ, ਪਰ ਵਰਤਮਾਨ ਸਮੇਂ ਵਿਚ ਵਿਦਿਆ ਵਿਸਥਾਰ ਦੇ ਬਹੁਪੱਖੀ ਹੋ ਜਾਣ ਦੇ ਕਾਰਣ ਅਨੇਕ ਕਿਸਮਾਂ ਦੇ ਛਪੇ ਕੋਸ਼ ਮਿਲਦੇ ਹਨ ਜਿਵੇਂ ਕਿ ਸ਼ਬਦ ਕੋਸ਼, ਲਘੂ ਕੋਸ਼, ਗਿਆਨ ਕੋਸ਼, ਜੀਵਨੀ ਕੋਸ਼, ਉਪ ਬੋਲੀ ਕੋਸ਼, ਮੁਹਾਵਰਿਆਂ ਤੇ ਅਖਾਉਂਤਾਂ ਦੇ ਕੋਸ਼, ਵੱਖ ਵੱਖ ਵਿਸ਼ਿਆਂ ਦੇ ਕੋਸ਼, ਬਹੁ ਅਰਥ ਕੋਸ਼, ਸਮਅਰਥ ਕੋਸ਼, ਵਿਸ਼ਵਕੋਸ਼ ਆਦਿ।

'ਵਿਸ਼ਵਕੋਸ਼' ਦੀ ਪਰਿਭਾਸ਼ਾ ਦਾ ਘੇਰਾ ਉਲੀਕਦਿਆਂ ਯੂਨਾਨੀ ਵਿਦਵਾਨਾਂ ਤੇ ਚਿੰਤਕਾਂ ਨੇ ਇਸਨੂੰ ਵਿਦਿਆ ਦੀ ਸੰਪੂਰਨ ਪ੍ਰਣਾਲੀ ਮੰਨਿਆ ਹੈ।[11] ਅੰਗਰੇਜ਼ੀ ਵਿਚ 'ਵਿਸ਼ਵਕੋਸ਼' ਨੂੰ 'ਇਨਸਾਈਕਲੋਪੀਡੀਆ' (encyclopaedeia) ਕਿਹਾ ਜਾਂਦਾ ਹੈ।[12] ਅੰਗਰੇਜ਼ੀ ਵਿਚ ਇਨਸਾਈਕਲੋਪੀਡੀਆ ਸ਼ਬਦ ਦੀ ਵਰਤੋਂ ਪਹਿਲੀ ਵਾਰ ਟਾਮਸ ਈਲੀਅਟ ਨੇ 1531 ਈ. ਵਿਚ ਸੰਕਲਿਤ ਆਪਣੀ ਰਚਨਾ 'The Governour' ਵਿਚ ਕੀਤੀ। ਫ਼ਰਾਂਸੀਸੀ ਭਾਸ਼ਾ ਵਿਚ ਇਸ ਸ਼ਬਦ ਦਾ ਪ੍ਰਯੋਗ ਪਹਿਲੀ ਵਾਰ 1533 ਈ. ਵਿਚ ਹੋਇਆ ਮਿਲਦਾ ਹੈ।[13] ਪ੍ਰਾਚੀਨ ਕਾਲ ਤੋਂ ਹੀ ਇਸ ਸ਼ਬਦ ਦੀ ਵਰਤੋਂ ਕੇਵਲ ਅਜਿਹੀਆਂ ਪੁਸਤਕਾਂ ਲਈ ਹੁੰਦੀ ਆ ਰਹੀ ਹੈ

ਜੋ ਮਨੁੱਖ ਨੂੰ ਸਰਵਪੱਖੀ ਗਿਆਨ ਪ੍ਰਦਾਨ ਕਰਦੀਆਂ ਹਨ। ਪਿਛਲੀਆਂ ਤਿੰਨ ਸਦੀਆਂ ਵਿਚ ਵਿਸ਼ਵਕੋਸ਼ ਰਚਨਾ ਨੇ ਸਾਰਥਕ ਪ੍ਰਗਤੀ ਕੀਤੀ ਹੈ। ਸਰਬ-ਪੱਖੀ ਸੰਪੂਰਨ ਗਿਆਨ ਪ੍ਰਣਾਲੀ ਦੇ ਆਧਾਰ ਵਾਲੇ ਅਨੇਕ ਉਤਮ ਵਿਸ਼ਵਕੋਸ਼ ਵਿਦਵਾਨਾਂ ਵਲੋਂ ਸੰਕਲਿਤ ਕੀਤੇ ਗਏ ਹਨ ਜਿਨ੍ਹਾਂ ਵਿਚੋਂ ਵਿਸ਼ੇਸ਼ ਤੌਰ ਤੇ ਵਰਨਣਯੋਗ ਇਹ ਹਨ : ਨਿਊ ਇੰਟਰਨੈਸ਼ਨਲ ਇਨਸਾਈਕਲੋਪੀਡੀਆ, ਚੈਂਬਰਜ਼ ਇਨਸਾਈਕਲੋਪੀਡੀਆ, ਇਨਸਾਈਕਲੋਪੀਡੀਆ ਅਮੈਰੀਕਾਨਾ, ਐਮੇਰੀਕਨ ਪੀਪਲਜ਼ ਇਨਸਾਈਕਲੋਪੀਡੀਆ, ਕੋਲੀਅਰਜ਼ ਇਨਸਾਈਕਲੋਪੀਡੀਆ, ਇਨਸਾਈਕਲੋਪੀਡੀਆ ਰੀਲਿਜਨ ਐਂਡ ਐਥਿਕਸ, ਇਨਸਾਈਕਲੋਪੀਡੀਆ ਆਫ ਸਿਖਇਜ਼ਮ ਅਤੇ ਇਨਸਾਈਕਲੋਪੀਡੀਆ ਬ੍ਰਿਟੇਨਿਕਾ। ਭਾਈ ਕਾਨ੍ਹ ਸਿੰਘ ਰਚਿਤ ਗੁਰੁਸ਼ਬਦ ਰਤਾਨਕਰ ਮਹਾਨਕੋਸ਼ (ਸਿੱਖ ਲਿਟਰੇਚਰ ਦਾ ਇਨਸਾਈਕਲੋਪੀਡੀਆ) ਉਪਰੋਕਤ ਇਨਸਾਈਕਲੋਪੀਡੀਆਂ ਵਰਗਾ ਹੀ ਮਹੱਤਵ ਰੱਖਦਾ ਹੈ।

ਇਕੋ ਵਿਸ਼ੇ ਤੇ ਸਰਬਪੱਖੀ ਗਿਆਨ ਦੇਣ ਵਾਲੇ ਪ੍ਰਾਚੀਨ ਭਾਰਤੀ ਗ੍ਰੰਥਾਂ ਵਿਚ ਭਰਤਮੁਨੀ ਦਾ ਨਾਟਯਸ਼ਾਸਤ੍ਰ, ਕੌਟਲਯ ਦਾ ਅਰਥ ਸ਼ਾਸਤ੍ਰ ਅਤੇ ਪਾਣਿਨੀ ਦਾ ਵਿਆਕਰਣ ਵਿਸ਼ਵਕੋਸ਼ ਵੰਨਗੀ ਦੀਆਂ ਰਚਨਾਵਾਂ ਹਨ। ਆਈਨਿ ਅਕਬਰੀ ਅਤੇ ਤੁਜ਼ਕਿ ਜਹਾਂਗੀਰੀ ਆਦਿ ਹਵਾਲਾ ਪੁਸਤਕਾਂ ਵਿਚ ਇਨ੍ਹਾਂ ਦੇ ਰਚਨ ਦੇ ਸਮੇਂ ਦੀ ਸਰਬਪੱਖੀ ਗਿਆਨ ਸਮੱਗਰੀ ਸੰਕਲਿਤ ਮਿਲਦੀ ਹੈ। ਸਮਕਾਲੀ ਭਾਰਤੀ ਭਾਸ਼ਾਵਾਂ ਵਿਚੋਂ ਸਰਬ ਪ੍ਰਥਮ ਵਿਸ਼ਵਕੋਸ਼ ਸ੍ਰੀ ਨਗੇਂਦਰ ਨਾਥ ਵਸੂ ਰਚਿਤ 'ਬੰਗਲਾ ਵਿਸ਼ਵਕੋਸ਼' ਹੈ। ਸ੍ਰੀਧਰ ਵੰਕਟੇਸ਼ਕੇਤਕਰ ਦੀ ਅਗਵਾਈ ਹੇਠ ਤਿਆਰ ਹੋਇਆ 'ਮਰਾਠੀ ਵਿਸ਼ਵਕੋਸ਼' ਅਤੇ ਨਾਗਰੀ ਪ੍ਰਚਾਰਿਣੀ ਸਭਾ, ਵਾਰਾਨਸੀ ਵਲੋਂ ਤਿਆਰ ਕੀਤਾ 'ਹਿੰਦੀ ਵਿਸ਼ਵਕੋਸ਼' ਇਸ ਕਿਸਮ ਦੀਆਂ ਕੁਝ ਹੋਰ ਰਚਨਾਵਾਂ ਹਨ।[14]

ਪੰਜਾਬੀ ਭਾਸ਼ਾ ਵਿਚ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਆ 'ਗੁਰੁਸ਼ਬਦ ਰਤਨਾਕਰ ਮਹਾਨਕੋਸ਼' ਵਿਸ਼ਵਕੋਸ਼ ਦੀ ਰੂਪ ਰੇਖਾ ਦੀ ਝਲਕ ਪ੍ਰਸਤੁਤ ਕਰਦਾ ਹੈ। ਇਸ ਤੋਂ ਉਪਰੰਤ ਡਾ. ਵਣਜਾਰਾ ਸਿੰਘ ਬੇਦੀ ਰਚਿਤ 'ਪੰਜਾਬੀ ਲੋਕਧਾਰਾ ਵਿਸ਼ਵਕੋਸ਼' ਅਤੇ ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਿਤ 'ਪੰਜਾਬੀ ਵਿਸ਼ਵਕੋਸ਼' ਇਸ ਵੰਨਗੀ ਦੀਆਂ

ਕੁਝ ਹੋਰ ਰਚਨਾਵਾਂ ਹਨ।

ਉਪਰ 'ਕੋਸ਼' ਦੇ ਅਰਥ, ਪਰਿਭਾਸ਼ਾ ਅਤੇ ਅਰਥ-ਘੇਰੇ ਨੂੰ ਉਘਾੜਨ ਲਈ ਭਿੰਨ ਭਿੰਨ ਕੋਸ਼ੀ ਮਦਾਂ ਦੇ ਉਦਭਵ ਅਤੇ ਵਿਕਾਸ ਨੂੰ ਸਪਸ਼ਟ ਕਰਨ ਦਾ ਸੰਖੇਪ ਯਤਨ ਕੀਤਾ ਗਿਆ ਹੈ। ਕੋਸ਼ਕਾਰੀ, ਬੋਲੀ ਨਾਲ ਸੰਬੰਧਿਤ ਅਜਿਹਾ ਮਹੱਤਵਪੂਰਣ ਵਿਗਿਆਨ ਹੈ ਜੋ ਸ਼ਬਦ ਦੇ ਮੂਲ ਦੀ ਖੋਜ ਕਰਦਾ ਹੈ ਅਤੇ ਸ਼ਬਦ ਹੀ ਭਾਸ਼ਾ ਦੀ ਸਮੱਗਰੀ ਹੁੰਦੇ ਹਨ। ਕੋਸ਼ ਵਿਗਿਆਨ ਦਸਦਾ ਹੈ ਕਿ ਕਿਸੇ ਸ਼ਬਦ ਨੇ ਜਨਮ ਕਿਥੇ ਲਿਆ ਹੈ ਅਤੇ ਜਨਮ ਤੋਂ ਲੈ ਕੇ ਹੁਣ ਤੱਕ ਇਸਨੇ ਕੀ ਕੀ ਰੂਪ ਬਦਲੇ ਹਨ ਅਤੇ ਇਹਨਾਂ ਦੇ ਅਰਥਾਂ ਨੇ ਕੀ ਕੀ ਤਬਦੀਲੀਆਂ ਦੇਖੀਆਂ ਹਨ।

***ਪੰਜਾਬੀ ਕੋਸ਼ ਕਲਾ ਦਾ ਮੁੱਢਲਾ ਯੁੱਗ***

ਵਿਦਵਾਨਾਂ ਅਨੁਸਾਰ ਰਿਗਵੇਦ ਦੀ ਰਚਨਾ ਪੰਜਾਬ ਵਿਚ ਦਰਿਆ ਰਾਵੀ, ਬਿਆਸ ਤੇ ਸਤਲੁਜ ਦੇ ਕੰਢਿਆਂ ਉਤੇ ਰਿਖੀਆਂ ਦੇ ਮਿਲਵੇਂ ਯਤਨਾਂ ਨਾਲ ਮੰਤ੍ਰਾਂ ਦੇ ਰੂਪ ਵਿਚ ਹੋਈ ਤੇ 'ਵੈਦਿਕ ਨਿਘੰਟੂ' ਦੇ ਰੂਪ ਵਿਚ ਵੇਦਾਂ ਦੇ ਸ਼ਬਦ-ਕੋਸ਼ੀ ਹੁਨਰ ਦਾ ਪ੍ਰਾਰੰਭ ਵੀ ਏਥੋਂ ਹੀ ਹੋਇਆ।[15] ਕੋਸ਼ਕਾਰੀ ਦੇ ਮੁੱਢਲੇ ਰੂਪ ਨਿਘੰਟੂ ਤੋਂ ਲੈ ਕੇ ਅੱਜ ਤਕ ਪੰਜਾਬੀ ਕੋਸ਼ਕਾਰੀ ਕਈ ਪੜਾਵਾਂ ਨੂੰ ਪਾਰ ਕਰ ਚੁੱਕੀ ਹੈ। ਪੰਜਾਬੀ ਕੋਸ਼ਕਾਰੀ ਦੇ ਖੇਤਰ ਵਿਚ ਵੱਖ ਵੱਖ ਸਮਿਆਂ ਦੇ ਪ੍ਰਭਾਵ ਅਧੀਨ ਕੋਸ਼ ਰਚੇ ਜਾਂਦੇ ਰਹੇ। ਪਹਿਲੇ ਪੜਾਅ ਅਧੀਨ ਸੰਸਕ੍ਰਿਤ ਅਤੇ ਫ਼ਾਰਸੀ ਕੋਸ਼ਾਂ ਨੂੰ ਆਧਾਰ ਬਣਾਕੇ ਰਚੇ ਗਏ ਹੱਥ-ਲਿਖਤ ਕੋਸ਼ਾਂ ਦੀ ਰਚਨਾ ਮੱਧ ਕਾਲ ਦੇ ਪੰਜਾਬੀ ਸਾਹਿਤ ਨੂੰ ਸਮਝਣ ਦੇ ਆਸ਼ੇ ਤੋਂ ਹੋਈ। ਦੂਜੇ ਪੜਾਅ ਅਧੀਨ ਅੰਗਰੇਜ਼ਾਂ ਦੇ ਪ੍ਰਭਾਵ ਅਧੀਨ ਉਨ੍ਹਾਂ ਦੀਆਂ ਲੋੜਾਂ ਦੇ ਸੰਦਰਭ ਵਿਚ ਕਈ ਇਕ ਭਾਸ਼ਾਈ ਅਤੇ ਦੋ ਭਾਸ਼ਾਈ ਕੋਸ਼ ਹੋਂਦ ਵਿਚ ਆਏ। ਇਥੇ ਇਹ ਸੰਕੇਤ ਕਰ ਦੇਣਾ ਵੀ ਉਚਿਤ ਹੋਵੇਗਾ ਕਿ ਪੰਜਾਬੀ ਵਿਚ ਸ਼ਬਦ-ਕੋਸ਼ੀ ਹੁਨਰ ਦਾ ਮੁੱਢ ਲੁਧਿਆਣੇ ਦੇ ਕ੍ਰਿਸ਼ਚੀਅਨ ਮਿਸ਼ਨ ਦੇ ਸਦਕੇ ਪੰਜਾਬੀ ਅੰਗਰੇਜ਼ੀ ਡਿਕਸ਼ਨਰੀ (ਸੰਨ 1854 ਈ.) ਤੋਂ ਬੱਝਿਆ। 1841 ਈ. ਵਿਚ ਏਥੇ ਈਸਾਈ ਮਿਸ਼ਨ ਨੇ ਮਤਾ ਪਾਸ ਕੀਤਾ ਕਿ ਪੰਜਾਬੀ ਦੀ ਇਕ ਡਿਕਸ਼ਨਰੀ ਬਣਾਈ ਜਾਵੇ। ਡਿਕਸ਼ਨਰੀ ਲਈ ਸ਼ਬਦਾਂ ਦਾ ਸੰਗ੍ਰਹਿ ਰੈਵ. ਨੀਊਟਨ ਨੇ ਸ਼ੁਰੂ ਕੀਤਾ ਅਤੇ

ਸੰਪਾਦਨ ਦਾ ਕੰਮ ਰੈਵ. ਐਲ ਜਾਨਵੀਰ ਨੇ ਕੀਤਾ।[16]

ਈਸਾਈ ਮਿਸ਼ਨਰੀਆਂ ਤੋਂ ਬਾਅਦ ਸ਼ਬਦ-ਕੋਸ਼ੀ ਹੁਨਰ ਨੂੰ ਪ੍ਰਫੁੱਲਤ ਕਰਨ ਲਈ ਸਿੰਘ ਸਭਾ ਲਹਿਰ ਦੇ ਮੋਢੀਆਂ ਨੇ ਸੰਨ 1880 ਤੋਂ 1900 ਈ. ਤੱਕ ਭਰਪੂਰ ਯੋਗਦਾਨ ਪਾਇਆ। ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਭਾਈ ਮਈਆ ਸਿੰਘ ਕ੍ਰਿਤ 'ਦ ਪੰਜਾਬੀ ਡਿਕਸ਼ਨਰੀ', ਜੋ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, ਦੀ ਸੰਨ 1895 ਈ. ਦੀ ਪ੍ਰਕਾਸ਼ਨਾ ਹੈ, ਇਸ ਸੰਬੰਧ ਵਿਚ ਇਕ ਅਹਿਮ ਦਰਜਾ ਰੱਖਦੀ ਹੈ। ਇਨ੍ਹਾਂ ਪੰਜਾਬੀ ਅੰਗਰੇਜ਼ੀ ਡਿਕਸ਼ਨਰੀਆਂ ਤੋਂ ਇਲਾਵਾ ਬਿਹਾਰੀ ਲਾਲ ਪੁਰੀ ਕ੍ਰਿਤ 'ਅਨੇਕਾਰਥੀ ਕੋਸ਼' (1878 ਈ.), ਸਾਧੂ ਗੁਰਦਿੱਤ ਸਿੰਘ ਕ੍ਰਿਤ 'ਚਕਿਤਸਾ ਕੋਸ਼' (1888 ਈ.), ਬਿਸ਼ਨ ਦਾਸ ਉਦਾਸੀ ਕ੍ਰਿਤ 'ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ' (1899 ਈ.), ਪੰਡਿਤ ਤਾਰਾ ਸਿੰਘ ਨਰੋਤਮ ਕ੍ਰਿਤ 'ਗੁਰ ਗਿਰਾਰਥ ਕੋਸ਼', (1896 ਈ.), ਸਾਧੂ ਸੁਤੇ ਪ੍ਰਕਾਸ਼ ਕ੍ਰਿਤ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ', (1898 ਈ.), ਗਿਆਨੀ ਚੰਦਾ ਸਿੰਘ ਕ੍ਰਿਤ 'ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ' (1902 ਈ.), ਸਾਲਿਗ ਰਾਮ ਬਜਾਜ ਕ੍ਰਿਤ 'ਐਂਗਲੋ ਗੁਰਮੁਖੀ ਡਿਕਸ਼ਨਰੀ' (1897 ਈ.), ਗਿਆਨੀ ਹਜ਼ਾਰਾ ਸਿੰਘ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਕੋਸ਼' (1899 ਈ.), ਅਤੇ ਬਿਸ਼ਨ ਦਾਸ ਪੁਰੀ ਕ੍ਰਿਤ 'ਪੰਜਾਬੀ ਸ਼ਬਦ ਭੰਡਾਰ' (1922 ਈ.), ਆਪਣੀ ਕਿਸਮ ਦੇ ਪਹਿਲੇ ਨਮੂਨੇ ਹਨ, ਜਿਨ੍ਹਾਂ ਰਾਹੀਂ ਪੰਜਾਬੀ ਜ਼ੁਬਾਨ ਵਿਚ ਪੰਜਾਬੀ ਸ਼ਬਦ ਕੋਸ਼ੀ ਹੁਨਰ ਦਾ ਮੁੱਢ ਬੱਝਿਆ।

***ਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ***

ਉਪਰੋਕਤ ਸ਼ਬਦ ਕੋਸ਼ਾਂ ਦੇ ਲਿਖਣ ਢੰਗ ਤੋਂ ਪ੍ਰੇਰਣਾ ਲੈ ਕੇ, ਭਾਈ ਕਾਨ੍ਹ ਸਿੰਘ ਨਾਭਾ ਨੇ ਪੰਜਾਬੀ ਸਾਹਿਤ ਤੇ ਗੁਰਬਾਣੀ ਦੇ ਸ਼ਬਦਾਂ ਨੂੰ ਲੈ ਕੇ ਇਕ ਵੱਡਾ ਕੋਸ਼ ਰਚਿਆ, ਜੋ ਹੁਣ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਦੇ ਰੂਪ ਵਿਚ ਉਪਲਬਧ ਹੈ।

ਸਿੱਖ ਸਿਧਾਂਤਾਂ ਨੂੰ ਸਪਸ਼ਟ ਕਰਨ ਲਈ ਭਾਈ ਸਾਹਿਬ ਨੇ ਕੋਸ਼ ਰੀਤੀ ਅਨੁਸਾਰ 'ਗੁਰੁਮਤ ਪ੍ਰਭਾਕਰ' ਤੇ 'ਗੁਰੁਮਤ-ਸੁਧਾਕਰ' ਗ੍ਰੰਥ ਤਿਆਰ ਕੀਤੇ, ਫਿਰ

ਇਨ੍ਹਾਂ ਗ੍ਰੰਥਾਂ ਨਾਲ 'ਗੁਰੂ ਗਿਰਾ ਕਸੌਟੀ' ਅਣਛਪੇ ਗ੍ਰੰਥ ਦੀ ਸਮੱਗਰੀ ਮਿਲਾਕੇ, ਇਕ ਉਤਮ ਗ੍ਰੰਥ 'ਗੁਰੁਮਤ-ਮਾਰਤੰਡ' (1938 ਈ.) ਦੀ ਰਚਨਾ ਕੀਤੀ, ਇਸ ਨੂੰ ਗੁਰਬਾਣੀ ਦਾ ਵਿਸ਼ਾ ਕੋਸ਼ ਕਿਹਾ ਜਾ ਸਕਦਾ ਹੈ। ਵਿਦਿਆਰਥੀਆਂ ਤੇ ਸਾਹਿਤ ਪ੍ਰੇਮੀਆਂ ਦੇ ਲਾਭ ਹਿਤ, ਕਵੀ ਨੰਦ ਦਾਸ ਜੀ ਦੇ ਤਿਆਰ ਕੀਤੇ ਪ੍ਰਸਿੱਧ ਕੋਸ਼ਾਂ 'ਅਨੇਕਾਰਥ ਕੋਸ਼' ਤੇ 'ਨਾਮਮਾਲਾ ਕੋਸ਼' ਦੀ ਸੁਧਾਈ ਕੀਤੀ ਤੇ ਲੋੜ ਅਨੁਸਾਰ ਵਾਧੇ ਕਰਕੇ ਕ੍ਰਮਵਾਰ 1925 ਈ. ਤੇ 1938 ਈ. ਵਿਚ ਪ੍ਰਕਾਸ਼ਿਤ ਹੋਣ ਦੇ ਯੋਗ ਬਣਾਏ। ਕੋਸ਼ਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਵਲੋਂ ਦਿੱਤੇ ਸਮੁੱਚੇ ਯੋਗਦਾਨ ਦਾ ਵੇਰਵਾ ਇਸ ਪ੍ਰਕਾਰ ਹੈ।

*ੳ. ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ (1930 ਈ.)*

ਪੰਜਾਬੀ ਕੋਸ਼ਕਾਰੀ ਵਿਚ ਵਿਸ਼ਵ-ਕੋਸ਼ ਦੇ ਨਾਂ ਨਾਲ ਪਛਾਣੀ ਜਾਣ ਵਾਲੀ ਪਹਿਲੀ ਕਿਰਤ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ 'ਗੁਰੁਸ਼ਬਦ ਰਤਨਾਕਰ ਮਹਾਨਕੋਸ਼' ਹੈ। ਇਸ ਕੋਸ਼ ਦੀ ਤਿਆਰੀ ਦਾ ਕੰਮ 1900 ਈ. ਵਿਚ ਬੀਜ-ਰੂਪ ਵਿਚ ਆਰੰਭ ਹੋ ਗਿਆ ਸੀ ਜਦੋਂ ਭਾਈ ਕਾਨ੍ਹ ਸਿੰਘ ਨਾਭਾ ਨੇ ਪ੍ਰਾਪਤ 'ਗੁਰ ਗਿਰਾਰਥ ਕੋਸ਼ (ਰਚਿਤ ਪੰਡਿਤ ਤਾਰਾ ਸਿੰਘ ਨਰੋਤਮ) ਅਤੇ 'ਸ੍ਰੀ ਗੁਰੂ ਗ੍ਰੰਥ ਕੋਸ਼' (ਰਚਿਤ ਭਾਈ ਹਜ਼ਾਰਾ ਸਿੰਘ) ਵਿਚ ਦਰਜ ਹੋਏ ਰਹਿ ਗਏ ਸ਼ਬਦਾਂ ਦਾ ਕੋਸ਼ ਤਿਆਰ ਕਰਨ ਦੀ ਯੋਜਨਾ ਬਣਾਈ। ਇਸ ਕੋਸ਼ ਲਈ ਇਕੱਤਰ ਸਮੱਗਰੀ ਦਾ ਜਦੋਂ ਸੰਪਾਦਨ ਤੇ ਸੰਕਲਨ ਹੋਣ ਲੱਗਾ ਤਾਂ 'ਇਨਸਾਈਕਲੋਪੀਡੀਆ ਬ੍ਰਿਟਾਨਿਕਾ' ਨੇ ਭਾਈ ਸਾਹਿਬ ਨੂੰ ਬਹੁਤ ਪ੍ਰੇਰਿਆ ਤੇ ਪ੍ਰਭਾਵਿਤ ਕੀਤਾ ਅਤੇ ਉਨਾਂ ਨੇ ਫੈਸਲਾ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦਾ ਕੋਸ਼ ਤਿਆਰ ਕਰਨ ਦੀ ਥਾਂ ਸਿੱਖ ਸਾਹਿਤ ਦਾ ਕੋਸ਼ ਤਿਆਰ ਕੀਤਾ ਜਾਵੇ। ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਇਸ ਯਤਨ ਦੇ ਸਿੱਟੇ ਵਜੋਂ ਸਿਰਜਿਆ ਗਿਆ। ਵਿਗਿਆਨਕ ਲੀਹਾਂ ਉਤੇ ਤਿਆਰ ਕੀਤੇ ਗਏ ਇਸ ਅਦੁੱਤੀ ਹਵਾਲਾ ਗ੍ਰੰਥ ਲਈ ਭਾਈ ਸਾਹਿਬ ਨੂੰ 14-15 ਸਾਲ ਦੀ ਕਠਿਨ ਤਪੱਸਿਆ ਅਤੇ ਅਣਥੱਕ ਮਿਹਨਤ ਕਰਨੀ ਪਈ। ਇਸ ਨੂੰ ਲਿਖਣਾ ਸੰਨ 1912 ਵਿਚ ਆਰੰਭ ਕੀਤਾ, ਸੰਨ 1926 ਵਿਚ ਮੁਕੰਮਲ ਹੋਇਆ ਅਤੇ ਸੰਨ

1930 ਈ. ਵਿਚ ਦਰਬਾਰ ਪਟਿਆਲਾ ਵਲੋਂ ਛਾਪ ਕੇ ਪ੍ਰਕਾਸ਼ਿਤ ਕੀਤਾ ਗਿਆ। ਪਹਿਲੇ ਐਡੀਸ਼ਨ ਦੀਆਂ ਕਾਪੀਆਂ ਖਤਮ ਹੋਣ ਤੋਂ ਬਾਅਦ ਇਸ ਨੂੰ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਨੇ ਇਸਦੇ ਆਕਾਰ ਨੂੰ ਸੰਖੇਪ ਕਰਕੇ ਛਪਵਾਇਆ। ਕੋਸ਼ ਦੇ ਅਖੀਰ ਵਿਚ ਬਹੁਤ ਸਾਰੇ ਨਵੇਂ ਵਾਧੇ (ਜੋ ਭਾਈ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਅੰਤਲੇ ਦਿਨਾਂ ਵਿਚ ਇਕੱਠੇ ਕੀਤੇ ਸਨ) ਕ੍ਰਮ ਅਨੁਸਾਰ ਅੰਤਿਕਾ ਵਿਚ ਦਿੱਤੇ ਗਏ ਹਨ।

ਭੂਮਿਕਾ ਵਿਚ ਭਾਈ ਸਾਹਿਬ ਨੇ ਦੱਸਿਆ ਹੈ ਕਿ "ਸੰਮਤ 1963 ਵਿਚ ਮੈਂ ਦਸਮ ਗ੍ਰੰਥ ਦਾ ਪਾਠ ਸ਼ੁਰੂ ਕੀਤਾ ਅਤੇ ਉਸਦੀ ਸਮਾਪਤੀ ਪਿਛੋਂ ਭਾਈ ਗੁਰਦਾਸ ਜੀ ਦੀ ਬਾਣੀ, ਭਾਈ ਨੰਦ ਲਾਲ ਜੀ ਦੀ ਰਚਨਾ, ਸਰਵਲੋਹ ਪ੍ਰਕਾਸ਼, ਗੁਰੂ ਸ਼ੋਭਾ, ਭਾਈ ਮਨੀ ਸਿੰਘ ਜੀ ਦੀਆਂ ਸਾਖੀਆਂ, ਗੁਰਮਹਿਮਾਪ੍ਰਕਾਸ਼, ਗੁਰੁਵਿਲਾਸ, ਗੁਰੁਨਾਨਕਪ੍ਰਕਾਸ਼, ਗੁਰੁਪ੍ਰਤਾਪਸੂਰਯ, ਪੰਥ ਪ੍ਰਕਾਸ਼, ਜਨਮ ਸਾਖੀਆਂ, ਗੁਰੁਪਦਪ੍ਰੇਮਪ੍ਰਕਾਸ਼, ਰਹਿਤਨਾਮੇ, ਗੁਰਬਾਣੀ ਦੇ ਟੀਕੇ ਅਤੇ ਅਨੇਕ ਇਤਿਹਾਸ ਯਥਾਕ੍ਰਮ ਪੜ੍ਹਕੇ ਸ਼ਬਦ ਨੋਟ ਕੀਤੇ ਅਤੇ ਸ਼ਬਦ ਗਯਾਨ ਸੰਬੰਧੀ ਸਾਰੇ ਅੰਗਾਂ ਤੇ ਪੂਰਣ ਵਿਚਾਰ ਕਰਕੇ ਸਮੇਂ ਸਮੇਂ ਪੁਰ ਸ਼ਿਰੋਮਣਿ ਵਿਦ੍ਵਾਨਾਂ ਨਾਲ ਸੰਮਤਿ ਮਿਲਾਕੇ ਅਨੇਕ ਸ਼ਬਦਾਂ ਦੇ ਯਥਾਰਥ ਅਰਥ ਅਤੇ ਭਾਵ ਲੱਭਣ ਵਿਚ ਸਫਲਤਾ ਪ੍ਰਾਪਤ ਕੀਤੀ।"[17] ਮਹਾਨ ਕੋਸ਼ ਵਿਚ ਬਨਸਪਤੀ, ਔਸ਼ਧਾਂ, ਛੰਦਾਂ, ਸੰਗੀਤ ਆਦਿ ਸੰਕੇਤਾਂ ਦੀ ਮੁਫ਼ੀਦ ਵਿਆਖਿਆ ਦੇ ਨਾਲ ਨਾਲ, ਗੁਰਦੁਆਰਿਆਂ, ਜੁਗਰਾਫੀਏ, ਸਾਇੰਸ, ਇਤਿਹਾਸਕ ਨਾਵਾਂ ਅਤੇ ਵੱਖ ਵੱਖ ਧਰਮਾਂ ਨਾਲ ਸੰਬੰਧਿਤ ਸ਼ਬਦ ਅਤੇ ਹਵਾਲੇ ਲੈ ਕੇ ਉਨ੍ਹਾਂ ਦੀ ਵਿਸਤ੍ਰਿਤ ਵਿਆਖਿਆ ਕੀਤੀ ਹੈ। ਮਹਾਨਕੋਸ਼ ਦੇ ਸ਼ਬਦਾਂ ਨੂੰ ਮੋਟੇ ਤੌਰ ਤੇ ਨਿਮਨ ਲਿਖਿਤ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ।

1. ਗੁਰਬਾਣੀ ਅਤੇ ਸਿੱਖ ਸਾਹਿਤ ਨਾਲ ਸੰਬੰਧਿਤ ਸ਼ਬਦਾਵਲੀ
2. ਪੁਰਾਤਨ ਭਾਰਤੀ ਇਤਿਹਾਸਕ, ਮਿਥਿਹਾਸਕ, ਧਾਰਮਿਕ ਤੇ ਨੈਤਿਕ ਸੰਕਲਪਾਤਮਕ ਸ਼ਬਦਾਵਲੀ
3. ਭੂਗੋਲਿਕ ਸ਼ਬਦਾਵਲੀ

4. ਬਨਾਸਪਤੀ ਤੇ ਚਕਿਤਸਾ ਸੰਬੰਧੀ ਸ਼ਬਦਾਵਲੀ
5. ਪੁਰਾਤਨ ਸੰਗੀਤ, ਖਗੋਲ ਆਦਿ ਸੰਬੰਧੀ ਸ਼ਬਦਾਵਲੀ
6. ਨਾਵਾਂ ਤੇ ਥਾਵਾਂ ਬਾਰੇ ਸ਼ਬਦਾਵਲੀ
7. ਆਮ ਸ਼ਬਦਾਵਲੀ

ਇਸ ਵਿਚ ਕੋਈ ਸ਼ੱਕ ਨਹੀਂ ਕਿ ਉਪਰੋਕਤ ਕਿਸਮ ਦੀ ਸ਼ਬਦਾਵਲੀ ਦੇ ਅਰਥਾਂ ਨੂੰ ਦੱਸਣ ਲਈ ਭਾਈ ਸਾਹਿਬ ਨੂੰ ਰਿਗਵੇਦ ਤੋਂ ਲੈ ਕੇ ਅੱਜ ਤੱਕ ਦੇ ਭਾਰਤੀ ਇਤਿਹਾਸ, ਮਿਥਿਹਾਸ, ਧਾਰਮਿਕ ਤੇ ਨੈਤਿਕ ਗ੍ਰੰਥਾਂ ਦਾ ਗਹਿਰਾ ਅਧਿਐਨ ਕਰਨਾ ਪਿਆ ਹੋਵੇਗਾ, ਪਰ ਗੁਰਮਤ ਨਾਲ ਸੰਬੰਧਿਤ ਸ਼ਬਦਾਵਲੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਪ੍ਰਮਾਣ ਲਈ ਵਰਤਿਆ ਹੈ। ਇਸ ਪੱਖੋਂ ਭਾਈ ਸਾਹਿਬ ਇਕ ਮਿਹਨਤੀ ਤੇ ਲਗਨ ਵਾਲੇ ਪੰਜਾਬੀ-ਸੇਵੀ ਸਨ।

ਕੋਸ਼ਕਾਰੀ ਦੇ ਧਰਮ ਵਿਚ ਪੂਰਾ ਉਤਰਨ ਲਈ ਭਾਈ ਸਾਹਿਬ ਨੂੰ ਕਈ ਕੰਮ ਕਰਨੇ ਪਏ ਜਿਵੇਂ ਸ਼ਬਦ ਇਕੱਤਰ ਕਰਨੇ, ਉਨ੍ਹਾਂ ਨੂੰ ਵਰਣ-ਮਾਲਾ/ਮੁਹਾਰਨੀ ਅਨੁਸਾਰ ਤਰਤੀਬ ਦੇਣੀ, ਦੁੱਤਾਂ ਤੇ ਸੰਯੁਕਤਾਂ ਨੂੰ ਹਰ ਥਾਂ ਪ੍ਰਵਾਨ ਕ੍ਰਮ ਅਨੁਸਾਰ ਟਿਕਾਉਣਾ, ਇਕ ਇਕ ਸ਼ਬਦ ਦੀ ਵਿਉਤਪੱਤੀ ਦੱਸਣੀ, ਹਰ ਸ਼ਬਦ ਦੇ ਸਾਰੇ ਅਰਥ ਸੂਚੀ-ਬੱਧ ਕਰਨੇ, ਹਰ ਅਰਥ ਭੇਦ ਲਈ ਉਦਾਹਰਣ ਜੁਟਾਉਣੇ, ਸਿੱਖ ਸਾਹਿਤ ਵਿਚ ਪ੍ਰਾਹੁਣੇ ਬਣਕੇ ਆਏ ਹਰ ਬੋਲੀ ਦੇ ਤਦਭਵ ਤੇ ਤਤਸਮ ਸ਼ਬਦਾਂ ਦਾ ਪਤਾ ਦੇਣਾ, ਸੰਨ-ਸੰਮਤ, ਗਿਣਤੀ-ਮਿਣਤੀ ਅਕਾਰ, ਸਥਿਤੀ ਆਦਿ ਦੱਸਣ ਵੇਲੇ, ਵੱਧ ਤੋਂ ਵੱਧ ਨਿਸ਼ਚਿਤ ਸੂਚਨਾ ਦੇਣੀ ਤੇ ਘੱਟ ਤੋਂ ਘੱਟ ਸ਼ਬਦਾਂ ਦੀ ਵਰਤੋਂ ਨਾਲ ਜ਼ਿਆਦਾ ਤੋਂ ਜ਼ਿਆਦਾ ਸੰਪੂਰਨਤਾ ਲਿਆਉਣ ਦਾ ਯਤਨ ਕਰਨਾ।[18]

ਮਹਾਨ ਕੋਸ਼ ਦੀ ਤਿਆਰੀ ਲਈ ਭਾਈ ਸਾਹਿਬ ਨੂੰ ਕਿੰਨੀ ਮਿਹਨਤ ਕਰਨੀ ਪਈ, ਇਸਦਾ ਅੰਦਾਜ਼ਾ ਭਾਈ ਸਾਹਿਬ ਵੱਲੋਂ ਲਿਖੀਆਂ ਮਹਾਨ ਕੋਸ਼ ਨਾਲ ਸੰਬੰਧਿਤ ਚਿੱਠੀਆਂ ਤੋਂ ਵੀ ਲਾਇਆ ਜਾ ਸਕਦਾ ਹੈ। ਭਾਈ ਕਾਨ੍ਹ ਸਿੰਘ ਵਲੋਂ ਭਾਈ ਮੋਹਨ ਸਿੰਘ (ਵੈਦ) ਵੱਲ ਮਹਾਨ ਕੋਸ਼ ਦੀ ਮੱਦਦ ਕਰਨ ਬਾਰੇ ਲਿਖੀਆਂ ਕੁਝ ਚਿੱਠੀਆਂ :

1. "ਪਰਮ ਮਿਤ੍ਰ ਪੰਥ ਰਤਨ ਜੀ, ਆਪ ਦਾ ਕ੍ਰਿਪਾ ਪੱਤ੍ਰ 8 ਦਾ ਪੁਜਾ, ਅਤਯੰਤ ਧੰਨਵਾਦ ਹੈ। ਮੈਂ ਘਰ ਜਾ ਕੇ ਸਰਦੀਆਂ ਵਿਚ ਰੋਗਾਂ ਦੀ ਨਾਮਾਵਲੀ ਭੇ-

-ਜਾਂਗਾ, ਅਰ ਆਪ ਦੀ ਸਹਾਯਤਾ ਤੋਂ ਲਾਭ ਉਠਾਵਾਂਗਾ। ਏਹ ਆਪ ਦੀ ਪਹਿਲੀ ਚਿੱਠੀ ਹੈ ਜਿਸ ਵਿਚ ਮੈਂ ਸਹਾਯਤਾ ਬਾਬਤ ਪੜ੍ਹਿਆ ਹੈ, ਨਹੀਂ ਤਾਂ ਅੱਜ ਤੋੜੀ ਜਿਤਨੇ ਸੱਜਨਾਂ ਨੂੰ ਆਖਿਆ ਹੈ ਸਭ ਵੱਲੋਂ 'ਨਾਂਹ' ਪਦ ਹੀ ਪਹੁੰਚਿਆ ਹੈ।...........

ਆਪ ਦਾ ਪ੍ਰੇਮੀ, ਕਾਨ੍ਹ ਸਿੰਘ।"[19]

2. ਮੰਡੀ ਫੂਲ ਤੋਂ 20 ਅਪ੍ਰੈਲ 1920 ਨੂੰ ਵੈਦ ਜੀ ਵੱਲ ਲਿਖੀ ਚਿੱਠੀ :

"ਮੇਰੇ ਪਰਮ ਪ੍ਰੇਮੀ ਜੀ, ਦਸਮ ਗ੍ਰੰਥ ਦੇ 404 ਚਰਿਤ੍ਰ ਵਿਚ ਜੋ ਰੋਗ ਆਏ ਹਨ ਤਥਾ ਗੁਰ ਪ੍ਰਤਾਪ ਸੂਰਯ ਵਿਚ ਜੋ ਆਏ ਹਨ ਉਹ ਮੈਂ ਨੋਟ ਕਰਕੇ ਭੇਜਦਾ ਹਾਂ। ਆਪ ਦੀ ਪਰਮ ਕ੍ਰਿਪਾਲਤਾ ਹੋਊ ਜੇ ਇਨ੍ਹਾਂ ਦੇ ਨਿਦਾਨ, ਲੱਛਣ, ਉਪਾਯ, ਪਥ, ਕੁਪਥ ਲਿਖਣ ਦੀ ਖੇਚਲ ਕਰੋਗੇ। ਆਪ ਨੇ ਜੋ ਗੁਰਬਾਣੀ ਵਿਚ ਹੋਰ ਰੋਗ ਦੇਖੇ ਹੋਣ ਉਹ ਵੀ ਸ਼ਾਮਲ ਕਰ ਦੇਣੇ। ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਬਿਨਾਂ ਸ਼ੰਕਾ ਆਗਯਾ ਕਰਨੀ।

ਆਪ ਦਾ ਪ੍ਰੇਮੀ, ਕਾਨ੍ਹ ਸਿੰਘ।"[20]

3. ਲੌਂਗ ਵੀਊ ਡਲਹੌਜੀ ਤੋਂ 4 ਸਤੰਬਰ 1920 ਨੂੰ ਲਿਖੀ ਚਿੱਠੀ ਵਿਚ ਭਾਈ ਕਾਨ੍ਹ ਸਿੰਘ ਵੈਦ ਜੀ ਨੂੰ ਦੱਸਦੇ ਹਨ ਕਿ ਉਹ ਸਿੱਖ ਲਿਟਰੇਚਰ ਦਾ ਇਨਸਾਈਕਲੋਪੀਡੀਆ ਤਿਆਰ ਕਰ ਰਹੇ ਹਨ :

"ਪਰਮ ਪ੍ਰੇਮੀ ਜੀ, ਕ੍ਰਿਪਾ ਪਤ੍ਰ 31 ਜੁਲਾਈ ਦਾ ਮਿਲਿਆ, ਅਤਯੰਤ ਧੰਨਯਵਾਦ ਹੈ। ਰੋਗਾਂ ਦੇ ਨਾਮ ਕੋਸ਼ ਦੇ ਕ੍ਰਮ ਨਾਲ ਲਿਖਣੇ ਹਨ। ਅਰ ਉਨ੍ਹਾਂ ਦੇ ਅਗੇ ਨਿਦਾਨ, ਇਲਾਜ, ਲੱਛਣ ਇਹ ਤਿੰਨ ਦਰਜ ਕਰਣੇ ਹਨ।

ਯਥਾ-ਜਵਰ........ਇਸਦੇ ਹੋਣ ਦਾ ਇਹ ਕਾਰਣ ਹੈ। ਤਾਪ ਦੇ ਚਿੰਨ੍ਹ ਏਹ ਹਨ। ਇਸਦਾ ਉਪਾਯ ਏਹ ਹੈ ਇਤਿਯਾਦਿ।

ਆਪ ਜਾਣਦੇ ਹੋ ਕਿ ਮੇਰਾ ਕੋਸ਼ ਸਿੱਖ ਲਿਟ੍ਰੇਚਰ ਦਾ ਇਨਸਾਈਕਲੋਪੀਡੀਆ ਹੈ। ਇਸ ਵਾਸਤੇ ਇਸ ਵਿਚ ਪੂਰਨ ਨਿਰਣਯ ਲੋੜੀਂਦਾ ਹੈ। ਮੇਰੇ ਯੋਗ ਸੇਵਾ ਲਿਖਣੀ।

ਪਰਮ ਸਨੇਹੀ, ਕਾਨ੍ਹ ਸਿੰਘ

ਵੈਦ ਮੋਹਨ ਸਿੰਘ ਜੀ ਵੱਲੋਂ ਭਾਈ ਸਾਹਿਬ ਨੂੰ 'ਮਹਾਨ ਕੋਸ਼' ਦੀ ਤਿਆਰੀ ਲਈ ਕਿਹੋ ਜਿਹਾ ਸਹਿਯੋਗ ਮਿਲਿਆ, ਇਸ ਬਾਰੇ ਭਾਈ ਮੋਹਨ ਸਿੰਘ ਵੈਦ ਦੀਆਂ ਨਿੱਜੀ ਡਾਇਰੀਆਂ (1922-1923 ਈ.) ਵਿਚ ਨੋਟ ਇਸ ਤਰ੍ਹਾਂ ਦਰਜ ਹਨ :

(੨੪-੫-੨੨)- ਕੋਸ਼ ਵਾਸਤੇ ਕੁਝ ਮਜ਼ਮੂਨ ਛਾਂਟ ਕੀਤੇ ੪ ਘੰਟੇ ਲਾਕੇ।

(੮-੬-੨੨) - ੩ ਘੰਟੇ ਤੋਂ ਵੱਧ ਸਮਾਂ ਕੋਸ਼ ਸ੍ਰ: ਕਾਨ੍ਹ ਸਿੰਘ ਜੀ ਵਾਸਤੇ ਲੱਗਾ।

(੯-੬-੨੨)- ਕੁਝ ਸਮਾਂ ਕੋਸ਼ ਦੇ ਕੰਮ ਤੇ ਲੱਗਾ।

(੨੦-੬-੨੨)- ੩ ਘੰਟੇ ਦੇ ਕ੍ਰੀਬ ਕੋਸ਼ ਦਾ ਕੰਮ ਲਿਖਯਾ।

(੨੧-੬-੨੨)- ੧੧ ਤੋਂ ੪ ਤੱਕ ਕੋਸ਼ ਦਾ ਕੰਮ ਕੀਤਾ।

(੨੨-੬-੨੨)- ੧੨ ਤੋਂ ੪ ਤੱਕ ਕੋਸ਼ ਦਾ ਕੰਮ ਕੀਤਾ।

(੮-੭-੨੨)- ੩ ਘੰਟੇ ਤੱਕ ਕੋਸ਼ ਦਾ ਕੰਮ ਕੀਤਾ।

(੧੪-੭-੨੨)- ੪ ਘੰਟੇ ਦੇ ਕਰੀਬ ਕੋਸ਼ ਦਾ ਕੰਮ ਕੀਤਾ।

(੧੯-੭-੨੨)- ੩ ਤੋਂ ੭ ਤੱਕ ਕੋਸ਼ ਦਾ ਕੰਮ ਕੀਤਾ।

(੨੦-੭-੨੨)- ਕੋਸ਼ ਦਾ ਕੰਮ ਕੁਝ ਚਿਰ ਕੀਤਾ।

(੨੧-੭-੨੨)- ੫ ਘੰਟੇ ਦੇ ਕ੍ਰੀਬ ਕੋਸ਼ ਦੇ ਕੰਮ ਤੇ ਲੱਗਾ। ਫੇਰ ਗੁਰੂ ਕਾ ਬਾਗ ਆਦਿ ਦੇ ਮੋਰਚੇ ਕਾਰਨ ਸਮਾਂ ਨਹੀਂ ਮਿਲਿਆ।

(੧੨-੩-੨੩)- ਸ੍ਰ: ਕਾਹਨ ਸਿੰਘ ਜੀ ਦੇ ਕੋਸ਼ ਦਾ ਕੁਝ ਕੰਮ ਕੀਤਾ।

(੧੩-੩-੨੩)- ਕੁਝ ਕੰਮ ਕੋਸ਼ ਦਾ ਕੀਤਾ।

(੧੪-੩-੨੩)- ਕੁਝ ਘੰਟੇ ਕੋਸ਼ ਦਾ ਕੰਮ ਕੀਤਾ।

(੨੦-੩-੨੩)- ੩ ਘੰਟੇ ਦੇ ਕ੍ਰੀਬ ਕੋਸ਼ ਦਾ ਕੰਮ ਕੀਤਾ।

(੨੧-੩-੨੩)- ੩ ਘੰਟੇ ਦੇ ਕ੍ਰੀਬ ਕੋਸ਼ ਦਾ ਕੰਮ ਕੀਤਾ।

(੨੩-੩-੨੩)- ਕੋਸ਼ ਦਾ ਕੰਮ ਪੰਜ ਘੰਟੇ ਦੇ ਕ੍ਰੀਬ ਕੀਤਾ।

(੨੪-੩-੨੩)- ਕੋਸ਼ ਦਾ ਕੰਮ ਪੰਜ ਘੰਟੇ ਦੇ ਕ੍ਰੀਬ ਕੀਤਾ।

(੨੫-੩-੨੩)- ਸ੍ਰ: ਕਾਹਨ ਸਿੰਘ ਜੀ ਦੇ ਕੋਸ਼ ਦਾ ਕੰਮ ਮੁਕੰਮਲ ਕੀਤਾ।[21]

ਭਾਈ ਕਾਨ੍ਹ ਸਿੰਘ ਨੇ ਵੈਦ ਮੋਹਨ ਸਿੰਘ ਜੀ ਪਾਸੋਂ 72 ਰੋਗਾਂ ਬਾਰੇ ਜਾਣਕਾਰੀ ਮੰਗੀ ਸੀ, ਇਨ੍ਹਾਂ ਰੋਗਾਂ ਵਿਚੋਂ 36 ਰੋਗਾਂ ਬਾਰੇ ਪੂਰਨ ਨਿਰਣੇ ਸਹਿਤ ਲਿਖਕੇ ਵੈਦ ਜੀ ਨੇ ਜਦ ਰਜਿਸਟ੍ਰੀ ਪੈਕਟ ਦੁਆਰਾ ਲੇਖ ਭੇਜੇ, ਭਾਈ ਕਾਨ੍ਹ ਸਿੰਘ ਨੇ ਪ੍ਰਸੰਸਾ ਅਤੇ ਪ੍ਰਸੰਨਤਾ ਭਰੀ ਚਿੱਠੀ ਇਸ ਤਰ੍ਹਾਂ ਲਿਖੀ :

> ਪਰਮ ਸਨੇਹੀ ਪੰਥ ਰਤਨ ਜੀ, ਆਪ ਦਾ ਭੇਜਿਆ ਰਜਿਸਟਰਡ ਪੈਕਟ ਮਿਲਿਆ, ਜਿਸ ਵਿਚ ਆਪਨੇ 36 ਰੋਗਾਂ ਦਾ ਨਿਰਣਯ ਲਿਖਿਆ ਹੈ। ਇਸ ਨੂੰ ਪੜ੍ਹ ਕੇ ਚਿੱਤ ਪ੍ਰਸੰਨ ਹੋਯਾ। ਮੈਨੂੰ ਜੇਹੀ ਆਸ ਸੀ ਆਪ ਨੇ ਉਹੋ ਜਿਹਾ ਹੀ ਲਿਖਿਆ ਹੈ। ਮੈਂ ਅਤਿਅੰਤ ਧੰਨਯਵਾਦੀ ਅਤੇ ਕ੍ਰਿਤਗਯ ਹਾਂ। ਯਕੀਨ ਹੈ ਮੇਰੇ ਘਰ ਪਹੁੰਚਣ ਸਮਯ ਤੀਕ ਆਪ ਸਾਰੇ ਰੋਗ ਸਮਾਪਤ ਕਰ ਦੇਓਗੇ।..............ਆਪ ਸਿੱਖਾਂ ਵਿਚ ਪਹਿਲੇ ਸੱਜਣ ਹੋ ਜਿਨ੍ਹਾਂ ਤੋਂ ਮੈਨੂੰ ਮੇਰੇ ਮਹਾਨ ਕੰਮ ਵਿਚ ਸਹਾਯਤਾ ਮਿਲੀ ਹੈ, ਬੱਡੇ ਬੱਡੇ ਪ੍ਰੇਮੀਆਂ ਨੇ ਕੇਵਲ ਵਾਕਯ ਰਚਨਾ ਨਾਲ ਹੀ ਹਾਸਯ ਮਾਤ੍ਰ ਸਹਾਯਤਾ ਕਰੀ ਹੈ। ਮੇਰੇ ਉਚਿਤ ਸੇਵਾ ਬਿਨਾ ਸ਼ੰਕ ਲਿਖਣੀ,
>
> ਆਪ ਦਾ ਪ੍ਰੇਮੀ, ਕਾਨ੍ਹ ਸਿੰਘ

ਉਪਰੋਕਤ ਚਰਚਾ ਤੋਂ ਭਾਵ ਇਹ ਹੈ ਕਿ ਮਹਾਨ ਕੋਸ਼ ਵਿਚ ਰੋਗਾਂ ਬਾਰੇ ਦਰਜ ਜਾਣਕਾਰੀ ਨੂੰ ਇਕੱਠਾ ਕਰਨ ਲਈ ਭਾਈ ਕਾਨ੍ਹ ਸਿੰਘ ਨੂੰ ਬੜਾ ਸਮਾਂ ਅਤੇ ਦਿਮਾਗ ਖਰਚ ਕਰਨਾ ਪਿਆ। ਰੋਗਾਂ ਸਬੰਧੀ ਲੇਖ ਲਿਖਣ ਵਿਚ ਭਾਈ ਸਾਹਿਬ ਨੇ ਬੁਦਿਆਲਾ ਨਿਵਾਸੀ ਵੈਦ ਧਰਮ ਸਿੰਘ ਪਾਸੋਂ ਵੀ ਮਦਦ ਲਈ। ਅਤੇ ਹੋਰਨਾਂ ਅਲੱਗ ਅਲੱਗ ਵਿਸ਼ਿਆਂ ਨਾਲ ਸੰਬੰਧਿਤ ਵਿਦਵਾਨਾਂ ਪਾਸੋਂ ਵੀ ਇਸੇ ਤਰ੍ਹਾਂ ਵਾਰ ਵਾਰ ਚਿੱਠੀ ਪੱਤਰ ਦੁਆਰਾ ਵੱਧ ਤੋਂ ਵੱਧ ਸੂਚਨਾਵਾਂ ਹਾਸਿਲ ਕੀਤੀਆਂ। ਇਸ ਬਾਰੇ ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਦੀ ਭੂਮਿਕਾ ਵਿਚ ਪ੍ਰੇਮ ਭਰੇ ਸ਼ਬਦਾਂ ਨਾਲ ਧੰਨਵਾਦ ਵੀ ਕੀਤਾ ਹੈ।

*ਮਹਾਨ ਕੋਸ਼ ਵਿਚ ਸ਼ਬਦਾਂ ਦੀ ਪੇਸ਼ਕਾਰੀ ਦਾ ਕ੍ਰਮ*

ਸ਼ਬਦਾਂ ਦੀ ਪੇਸ਼ਕਾਰੀ ਦਾ ਕ੍ਰਮ ਕੇਵਲ ਅੱਖਰਾਂ ਅਨੁਸਾਰ ਹੀ ਨਹੀਂ, ਮਾਤ੍ਰਾ

ਅਨੁਸਾਰ ਵੀ ਰੱਖਿਆ ਹੈ ਜਿਵੇਂ : ਅਉ---ਅਉਸਰ---ਅਉਹਾਰ---ਅਉਖ---ਅਉਖਦ---ਅਉਗਣ---ਅਉਘਟ---ਅਉਚਰ--- ਆਸਣ---ਐਬ---ਔਖਦੀ---ਅੰਸ ਆਦਿ।

ਕੋਸ਼ ਵਿਚ ਸੰਸਕ੍ਰਿਤ, ਅੰਗਰੇਜ਼ੀ, ਹਿੰਦੀ, ਅਰਬੀ, ਫ਼ਾਰਸੀ ਤੋਂ ਤਤਸਮ, ਅਰਧ ਤਤਸਮ, ਤਦਭਵ, ਮਿਸ਼੍ਰਿਤ, ਅਨੁਕਰਣ, ਪ੍ਰਤਿ ਧ੍ਵਨਿ, ਸਾਂਕੇਤਿਕ ਅਤੇ ਸੰਕਿਪ੍ਤ ਰੂਪ ਵਿਚ ਲਏ ਗਏ ਸਾਰੇ ਸ਼ਬਦਾਂ ਨੂੰ ਅੱਖਰ ਕ੍ਰਮ ਅਨੁਸਾਰ ਆਪੋ ਆਪਣੀ ਥਾਂ ਰੱਖਿਆ ਗਿਆ ਹੈ। ਇਕ ਮੁੱਖ ਸ਼ਬਦ ਨੂੰ ਪਰਾਤੀਪਦਕ ਅਤੇ ਧਾਤੂ ਵਜੋਂ ਲੈ ਕੇ ਉਸਦੇ ਨਾਲ ਹੀ ਉਸ ਤੋਂ ਸੰਗਿਆ, ਵਿਸ਼ੇਸ਼ਣ, ਕ੍ਰਿਆ, ਅਵਯ, ਪ੍ਰਤਿਐ ਆਦਿ ਜੋੜ ਕੇ ਰੂਪਾਂਤਰਿਤ ਅਤੇ ਵਿਉਤਪਤ ਹੋਏ ਰੂਪਾਂ ਨਾਲ ਹੀ ਨਾਲ ਅੱਖਰ ਕ੍ਰਮ ਦੇ ਆਧਾਰ ਤੇ ਮੁੱਖ ਸ਼ਬਦ ਵਜੋਂ ਲਿਆ ਗਿਆ ਹੈ। ਸ਼ਬਦ ਦੀ ਮਾਤਰਾ ਉੱਪਰ ਬਿੰਦੀ ਆਉਣ ਵਾਲੇ ਸ਼ਬਦਾਂ ਨੂੰ ਅੱਖਰ ਕ੍ਰਮ ਤੋਂ ਬਾਹਰ ਨਹੀਂ, ਸਗੋਂ ਬਿੰਦੀ ਨੂੰ ਕੋਈ ਮਹੱਤਵ ਨਾ ਦੇ ਕੇ ਸ਼ਬਦਾਂ ਨੂੰ ਆਪਣੇ ਬਣਦੇ ਕ੍ਰਮ ਅਨੁਸਾਰ ਹੀ ਲਿਆ ਹੈ। ਪਰ ਦੋ ਸਮਰੂਪ ਸ਼ਬਦਾਂ ਦੀ ਹਾਲਤ ਵਿਚ ਬਿੰਦੀ ਵਾਲੇ ਸ਼ਬਦਾਂ ਨੂੰ ਬਾਅਦ ਵਿਚ ਲਿਆ ਹੈ ਜਿਵੇਂ : ਇਕਾਤ-ਇਕਾਂਤ, ਸਾਞ-ਸਾਂਞ, ਆਦਿ। ਪੈਰ ਵਿਚ ਬਿੰਦੀ ਵਾਲੇ ਅੱਖਰਾਂ ਨੂੰ ਕੋਈ ਵੱਖਰਾ ਮਹੱਤਵ ਨਹੀਂ ਦਿੱਤਾ ਗਿਆ, ਸਗੋਂ ਉਨ੍ਹਾਂ ਨੂੰ ਬਿਨਾਂ ਬਿੰਦੀ ਦੇ ਸ਼ਬਦਾਂ ਵਾਂਗ ਆਮ ਕ੍ਰਮ ਵਿਚ ਹੀ ਰੱਖਿਆ ਹੈ। ਇਸੇ ਤਰ੍ਹਾਂ ਕਿਸੇ ਅੱਖਰ ਨਾਲ ਮਾਤਰਾਵਾਂ ਤੇ ਸਹਾਇਕ ਚਿੰਨ੍ਹ ਅੱਧਕ ਅਤੇ ਟਿੱਪੀ ਦਾ ਕ੍ਰਮ ਪੂਰਾ ਹੋਣ ਤੋਂ ਬਾਅਦ ਪੈਰ ਵਿਚ ਆਉਣ ਵਾਲੇ ਅੱਖਰਾਂ ਦਾ ਕ੍ਰਮ ਲਿਆ ਹੈ ਜਿਵੇਂ ਧੋਤੀ, ਧੌਣ, ਧੰਦਾ, ਧ੍ਰਿਗ, ਧ੍ਰਵ, ਧ੍ਵਨਿ ਆਦਿ। ਇਕ ਸ਼ਬਦ ਦੇ ਭਿੰਨ ਭਿੰਨ ਪ੍ਰਸੰਗ ਵਿਚ ਭਿੰਨ ਭਿੰਨ ਅਰਥਾਂ ਨੂੰ ਨੰਬਰ ਲਗਾਕੇ ਦਿੱਤਾ ਗਿਆ ਹੈ। ਇਸ ਆਧਾਰ ਤੇ ਸ਼ਬਦਾਂ ਦੇ ਅਰਥ ਦੇਣ ਨਾਲ ਉਨ੍ਹਾਂ ਦਾ ਵਿਆਕਰਨਕ ਵਰਗੀਕਰਨ ਵੀ ਹੋ ਜਾਂਦਾ ਹੈ ਜਿਵੇਂ :

*ਕੂਚਾ.* ਸੰਗਯਾ-ਮੁਆਤਾ "***ਆਪਣ ਹਥੀ ਆਪਿ ਹੀ ਦੇ ਕੂਚਾ ਆਪੇ ਲਾਇ***" (ਵਾਰ ਮਾਝ ਮ: 2)

2. ਕੂਚੀ ਦੀ ਸ਼ਕਲ ਦਾ ਭਾਂਡੇ ਮਾਂਜਣ ਦਾ ਸੂਜਾ
3. ਫ਼ਾ-ਗਲੀ, ਮਹੱਲਾ।
4. ਰਸਤਾ, ਮਾਰਗ, ਰਾਹ।

ਸ਼ਬਦਾਂ ਦੇ ਲਿੰਗ ਭੇਦ ਬਾਰੇ ਸੰਕੇਤ ਨਹੀਂ ਦਿੱਤੇ ਗਏ। ਪਹੇਲੀ ਦੇ ਰੂਪ ਵਿਚ ਲਿਖੇ ਸ਼ਬਦਾਂ ਦੇ ਅਰਥ ਖੋਲ੍ਹ ਕੇ ਪੇਸ਼ ਕੀਤੇ ਗਏ ਹਨ ਜਿਵੇਂ :

*ਕਿਸ ਤੇ ਪਸੁ ਜਯੋਂ ਪੇਟ ਭਰ, ਲੇਟਤ ਹੋਇ ਨਿਸੰਗ ?*

*ਬੁੱਧੀ ਵਿਦਯਾ ਵਿਦਾ ਕਰ, ਮਾਨ ਮ੍ਰਯਾਦਾ ਭੰਗ ?*

ਇਸ ਪ੍ਰਸ਼ਨ ਦਾ ਉਤਰ 'ਭੰਗ' ਹੈ।

ਸ਼ਬਦ ਦੇ ਅਭਿਧਾ ਅਰਥਾਂ ਦੇ ਨਾਲ ਨਾਲ ਲਕਸ਼ਣਾ ਅਰਥ ਵੀ ਦਿੱਤੇ ਹਨ, ਅਰਥਾਂ ਨੂੰ ਸਪਸ਼ਟ ਕਰਨ ਲਈ ਪਰਿਭਾਸ਼ਾ ਦੇ ਨਾਲ ਨਾਲ ਉਦਾਹਰਣਾਂ ਦੀ ਵਰਤੋਂ ਵੀ ਬੜੇ ਸੁਚੱਜੇ ਢੰਗ ਨਾਲ ਕੀਤੀ ਹੈ ਜਿਵੇਂ :

***ਹੰਸਗਤਿ*** :- ਹੰਸ ਦੀ ਚਾਲ। 2. ਹੰਸ ਜੈਸੀ ਹੈ ਜਿਸਦੀ ਚਾਲ। 3. ਇਕ ਛੰਦ. ਲੱਛਣ-ਚਾਰ ਚਰਣ, ਪ੍ਰਤਿ ਚਰਣ 20 ਮਾਤ੍ਰਾ ਪਹਿਲਾ ਵਿਸ਼੍ਰਾਮ 11 ਪੁਰ, ਦੂਜਾ 9 ਪੁਰ, ਅੰਤ ਲਘੁ ਗੁਰੁ. ਕਈ ਛੰਦ ਗ੍ਰੰਥਾਂ ਨੇ ਅੰਤ ਰਗਣ SIS ਦਾ ਹੋਣਾ ਵਿਧਾਨ ਕੀਤਾ ਹੈ। ਉਦਾਹਰਣ :

*ਕੇਤੇ ਕਹਹਿ ਵਖਾਣ, ਕਹਿ ਕਹਿ ਜਾਵਣਾ*

*ਵੇਦ ਕਹਹਿ ਵਖਿਆਣ, ਅੰਤ ਨ ਪਾਵਣਾ* (ਵਾਰ ਮਾਝ)

ਬਹੁਅਰਥਕ ਸ਼ਬਦਾਂ ਦੇ ਭਿੰਨ ਭਿੰਨ ਅਰਥਾਂ ਨੂੰ ਵੀ ਉਦਾਹਰਣਾਂ ਰਾਹੀਂ ਸਪਸ਼ਟ ਕੀਤਾ ਗਿਆ ਹੈ। ਵਿਆਕਰਨਕ ਜਾਂ ਸੰਬੰਧ ਸੂਚਕ ਸ਼ਬਦਾਂ ਦੀ ਵਰਤੋਂ ਅਤੇ ਅਰਥਾਂ ਨੂੰ ਵੀ ਉਦਾਹਰਨਾਂ ਰਾਹੀਂ ਸਪਸ਼ਟ ਕਰਨ ਦਾ ਯਤਨ ਹੋਇਆ ਹੈ, ਜਿਵੇਂ :

***ਸੇ.*** ———ਵਹ, ਵੇ ਤੇ ਉਹ. "***ਬੰਦੇ ਸੇ ਜਿ ਪਵਹਿ ਵਿਚਿ ਬੰਦੀ***" (ਵਾਰ ਆਸਾ)

2. ਕ੍ਰਿਯਾ ਹੋਣ ਦਾ ਭੂਤ ਕਾਲ ਬੋਧਕ. ਥੇ. "***ਇਤਨੇ ਜਨਮ ਭੂਲ ਪਰੇ ਸੇ***" (ਗਉ ਮ: 3)

3. ਪੰਚਮੀ ਦਾ ਅਰਥ ਬੋਧਕ. ਤੋਂ. ਸੇ. "***ਬਿਖ ਸੇ ਅੰਮ੍ਰਿਤ ਭਏ***" (ਵਡ: ਅ: ਮ: 3)

4. ਵਿ-ਜੇਹੇ. ਜੈਸੇ ਦਾ ਸੰਖੇਪ. "***ਨੈਣ ਅੰਧੁਲੇ ਤਨ ਭਸਮ ਸੇ***" (ਤੁਖਾ ਛੰਤ ਮ: 1)

5. ਫ਼ਾ-ਤਿੰਨ, ਦੇਖੋ ਸਿਹ.

6. ਦੇਖੋ, ਸੇਅੰਤ.

*ਸ਼ਬਦਾਂ ਦੇ ਧਾਤੂ ਅਤੇ ਕਿਸਮਾਂ ਬਾਰੇ ਜਾਣਕਾਰੀ*

ਮਹਾਨ ਕੋਸ਼ ਵਿਚ ਸ਼ਬਦਾਂ ਦੇ ਧਾਤੂ ਅਤੇ ਵਿਉਤਪਤੀ ਦੱਸਕੇ ਅਰਥ ਸਪਸ਼ਟ ਕੀਤੇ ਗਏ ਹਨ। ਸ਼ਬਦਾਂ ਦੇ 'ਧਾਤੂ' ਬਾਰੇ ਭਾਈ ਸਾਹਿਬ ਦੱਸਦੇ ਹਨ :

"ਸੰਸਕ੍ਰਿਤ ਦੇ 1708 ਧਾਤੂਆਂ ਤੋਂ ਲੱਖਾਂ ਸ਼ਬਦ ਬਣੇ ਹਨ, ਪਰ ਵਿਚਾਰ ਕਰਨ ਤੋਂ ਇਹੀ ਸਿੱਧ ਹੁੰਦਾ ਹੈ ਕਿ ਧਾਤੂ ਅਤੇ ਉਨ੍ਹਾਂ ਤੋਂ ਬਣੇ ਸ਼ਬਦਾਂ ਵਿਚ ਵਿਦਵਾਨਾਂ ਦਾ ਕਲਪਿਆ ਅਰਥ ਹੀ ਪ੍ਰਧਾਨ ਹੈ, ਜਿਵੇਂ 'ਅਸ੍' ਧਾਤੂ ਤੋਂ ਅਸਿ ਸ਼ਬਦ ਬਣਿਆ ਹੈ। ਅਸ ਦਾ ਅਰਥ ਕੱਟਣਾ ਹੈ, ਜੇ ਧਾਤੂ ਦੇ ਇਸੇ ਅਰਥ ਨੂੰ ਲੈ ਕੇ ਕੁਹਾੜੇ, ਛਵੀ, ਟੋਕੇ ਆਦਿ ਨੂੰ ਅਸਿ ਆਖੀਏ ਤਾਂ ਕੋਈ ਰੁਕਾਵਟ ਨਹੀਂ, ਪਰ ਅਸਿ ਸ਼ਬਦ ਤਲਵਾਰ ਸ਼ਸਤ੍ਰ ਲਈ ਸੰਕੇਤ ਕੀਤਾ ਗਿਆ ਹੈ, ਅਰ ਅਸ੍ ਧਾਤੂ ਦਾ ਕੱਟਣਾ ਅਰਥ ਭੀ ਵਿਦਵਾਨਾਂ ਦੀ ਕਲਪਨਾ ਮਾਤਰ ਹੈ।"[22] ਭਾਈ ਸਾਹਿਬ ਅਨੁਸਾਰ ਵਿਦਵਾਨਾਂ ਨੇ ਸ਼ਬਦਾਂ ਦੀ ਵੰਡ ਅੱਠ ਭਾਗਾਂ ਵਿਚ ਇਸ ਤਰ੍ਹਾਂ ਕੀਤੀ ਹੈ :

1. ***ਤਤਸਮ ਸ਼ਬਦ*** : ਉਹ ਸ਼ਬਦ ਜਿਹੜੇ ਸੰਸਕ੍ਰਿਤ, ਅਰਬੀ, ਫ਼ਾਰਸੀ, ਅੰਗਰੇਜ਼ੀ, ਆਦਿ ਦੇ ਪੰਜਾਬੀ ਵਿਚ ਉਹੀ ਰੂਪ ਤੇ ਅਰਥ ਰੱਖਦੇ ਹਨ, ਜਿਵੇਂ ਉਤਮ, ਉਪਕਾਰ, ਉਪਮਾ, ਅਨੰਤ ਆਦਿ (ਸੰਸਕ੍ਰਿਤ ਸ਼ਬਦ)

ਅਰਬੀ, ਫ਼ਾਰਸੀ ਦੇ ਅਮਾਨਤ, ਅਮੀਰ, ਔਰਤ, ਸਲਾਮ, ਕਿਤਾਬ, ਕੁਰਸੀ, ਨੌਬਤ, ਮੌਜ, ਮੌਤ ਆਦਿ।

ਅੰਗਰੇਜ਼ੀ ਦੇ ਅਪੀਲ, ਸਕੂਲ, ਸੋਡਾ, ਕਲਾਸ, ਕਾਲਿਜ, ਕੇਸ, ਟਾਈ, ਕੰਪੌਡਰ, ਡਾਕਟਰ ਆਦਿ।

2. ***ਅਰਧ ਤਤਸਮ*** : ਉਹ ਸ਼ਬਦ ਜਿਨ੍ਹਾਂ ਦੇ ਲਿਖਣ ਅਤੇ ਉਚਾਰਣ ਵਿਚ ਥੋੜਾ ਭੇਦ ਹੋ ਗਿਆ, ਪਰ ਬਹੁਤੀ ਸ਼ਕਲ ਨਹੀਂ ਬਦਲੀ ਜਿਵੇਂ ਉਚਾ, ਉਜਲ, ਅਨਿੱਤ, ਰਾਤ, ਵਰਖਾ ਆਦਿ ਸੰਸਕ੍ਰਿਤ ਸ਼ਬਦ। ਸਹੀਦ, ਸੱਕਰ, ਸਜਾ, ਸਰਬਤ, ਸਾਦੀ ਆਦਿਕ ਅਰਬੀ, ਫ਼ਾਰਸੀ ਸ਼ਬਦ ਅਤੇ ਅਸਟਾਮ, ਅਫਸਰ, ਕਪਤਾਨ, ਕੁਨੈਨ, ਜਰਨੈਲ, ਟੈਮ, ਪਰੇਟ, ਬੋਤਲ, ਮੀਲ, ਰਜਮਟ, ਰਪੋਟ, ਰਫਲ ਆਦਿ ਅੰਗਰੇਜ਼ੀ ਦੇ ਸ਼ਬਦ।

3. ***ਤਦਭਵ*** : ਉਹ ਸ਼ਬਦ ਜਿਹੜੇ ਸੰਸਕ੍ਰਿਤ, ਅਰਬੀ, ਫ਼ਾਰਸੀ, ਅੰਗਰੇਜ਼ੀ ਆਦਿ ਦੇ ਸ਼ਬਦਾਂ ਤੋਂ ਬਣੇ ਹਨ, ਪਰ ਆਪਣਾ ਪੂਰਵ ਰੂਪ ਬਹੁਤ ਬਦਲ ਬੈਠੇ। ਜਿਵੇਂ ਸੰਸਕ੍ਰਿਤ ਦੇ ਜਲੌਂਕਾ, ਤ੍ਰਿਣਪਟ, ਲਵੰਗ, ਜਾਮਾਤ੍ਰਿ ਸ਼ਬਦ, ਪੰਜਾਬੀ ਵਿਚ ਜੋਕ, ਤਪੜ, ਲਉਂਗ, ਜਵਾਈ ਦਾ ਰੂਪ ਧਾਰ ਚੁੱਕੇ ਹਨ।

ਇਸੇ ਤਰ੍ਹਾਂ ਅਰਬੀ ਫ਼ਾਰਸੀ ਦੇ ਨਾਮੂਸ, ਖਵਾਜਹਸਰਾ, ਲਿਹਾਫ ਸ਼ਬਦ ਪੰਜਾਬੀ ਵਿਚ ਨਮੋਸੀ, ਖੁਸਰਾ, ਲੇਫ ਬਣ ਚੁੱਕੇ ਹਨ।

ਇਸੇ ਤਰ੍ਹਾਂ ਅੰਗਰੇਜ਼ੀ, ਪੁਰਤਗਾਲੀ, ਫਰਾਂਸਿਸੀ ਦੇ ਸ਼ਬਦ ਜਿਵੇਂ : ਅਜੀਟਣ adjutant; ਅੜਦਲੀ orderly; ਹਸਪਤਾਲ hospital; ਕਮਾਣ command; ਰੰਗਰੂਟ recruit, ਕਰਨੈਲ colonol; ਦਰਜਨ dozen ਆਦਿ।

4. ***ਮਿਸ਼੍ਰਿਤ*** : ਉਹ ਸ਼ਬਦ ਜੋ ਬੋਲੀਆਂ ਦੇ ਮੇਲ ਤੋਂ ਬਣ ਗਏ ਹਨ ਜਿਵੇਂ ਅਣੀਆਲੇ ਤੀਰ, ਸੁਦਰਸ਼ਨ ਪ੍ਰੈਸ, ਹਰਿ ਕੀ ਪੌੜੀ, ਖ਼ਾਲਸਾ ਕਾਲਿਜ, ਗੁਰੂ ਡਮ, ਰੇਲ ਗੱਡੀ ਆਦਿ।

5. ***ਅਨੁਕਰਣ*** : ਉਹ ਸ਼ਬਦ ਜੋ ਕਿਸੇ ਧੁਨੀ ਦੀ ਨਕਲ ਕਰਦੇ ਹਨ, ਜਿਵੇਂ : ਸਾਂ ਸਾਂ, ਸੂੰ ਸੂੰ, ਟਣ ਟਣ, ਟੈਂ ਟੈਂ, ਠਾਹ ਠਾਹ, ਆਦਿ।

6. ***ਪ੍ਰਤਿਧੁਨਿ*** : ਉਹ ਸ਼ਬਦ ਜੋ ਇਕ ਸ਼ਬਦ ਨਾਲ ਉਸਦੀ ਆਵਾਜ਼ ਸਮਾਨ ਮਿਲਦੇ ਜੁਲਦੇ ਵਾਧੂ ਜੋੜੇ ਜਾਂਦੇ ਹਨ, ਜਿਵੇਂ ਕੱਟ-ਵੱਡ, ਖਾਣਾ-ਦਾਣਾ, ਪਾਣੀ-ਧਾਣੀ, ਮਾਰ-ਧਾੜ ਆਦਿ।

7. ***ਸਾਂਕੇਤਕ*** : ਉਹ ਸ਼ਬਦ ਜਿਨ੍ਹਾਂ ਵਿਚ ਕਿਸੇ ਗੁਣ ਜਾਂ ਭਾਵ ਨੂੰ ਲੈ ਕੇ ਖ਼ਾਸ ਅਰਥ ਦੀ ਥਾਪਨਾ ਕੀਤੀ ਗਈ ਹੈ, ਜਿਵੇਂ ਮੂਰਖ ਲਈ ਉਲੂ ਤੇ ਗਧਾ, ਘੀ ਲਈ ਪੰਜਵਾਂ, ਲੂਣ ਲਈ ਸਰਵਰਸ, ਵਿਆਹ ਲਈ ਆਨੰਦ ਆਦਿ।

8. ***ਸੰਕਿਪ੍ਤ*** : ਉਹ ਸ਼ਬਦ ਜੋ ਸ਼ਬਦ ਜਾਂ ਸ਼ਬਦਾਂ ਦਾ ਸੰਖੇਪ ਕਰਕੇ ਬਣਾਏ ਗਏ ਹਨ, ਜਿਵੇਂ : ਸ਼ਾਦਬਾਸ਼ ਦਾ ਸ਼ਾਬਾ, ਸ਼ੁਕਲ ਦਿਨ ਦਾ ਸੁਦੀ ਅਤੇ ਬਹੁਲ ਦਿਨ ਦਾ ਬਦੀ ਆਦਿ।

ਸ਼ਬਦਾਂ ਦੀ ਧਾਤੂ ਅਤੇ ਕਿਸਮਾਂ ਬਾਰੇ ਭਾਈ ਸਾਹਿਬ ਵਲੋਂ ਪੇਸ਼ ਕੀਤੀ ਅਜਿਹੀ ਜਾਣਕਾਰੀ ਪੰਜਾਬੀ ਭਾਸ਼ਾ ਵਿਗਿਆਨੀਆਂ ਲਈ ਬਹੁਤ ਲਾਹੇਵੰਦ ਸਾਬਿਤ ਹੋਈ।

*ਗੁਰਮੁਖੀ ਦੇ ਨਵੇਂ ਅੱਖਰ ਚਿੰਨ੍ਹ*

ਮਹਾਨਕੋਸ਼ ਦੀ ਸਮੱਗਰੀ, ਕਿਉਂ ਜੋ ਲਿਖਤੀ ਸਾਹਿਤ ਵਿਚੋਂ ਲਈ ਗਈ ਹੈ, ਇਸ ਲਈ ਸ਼ਬਦ ਜੋੜ ਉਹ ਹੀ ਰੱਖੇ ਗਏ ਹਨ ਜੋ ਮੂਲ ਲਿਖਤੀ ਸਾਹਿਤ ਵਿਚ ਹਨ ਪਰ ਤਤਸਮ ਸ਼ਬਦ ਦਾ ਉਚਾਰਨ ਦੇਣ ਲਈ ਜੇ ਸ਼ਬਦ ਸੰਸਕ੍ਰਿਤ ਸੋਮੇ ਵਿਚੋਂ ਆਇਆ ਹੈ ਤਾਂ ਉਸ ਨੂੰ ਦੇਵਨਾਗਰੀ ਵਿਚ ਲਿਖ ਦਿੱਤਾ ਹੈ, ਜੇ ਅਰਬੀ ਜਾਂ ਫ਼ਾਰਸੀ ਸੋਮੇ ਦਾ ਹੈ ਤਾਂ ਉਸ ਨੂੰ ਅਰਬੀ ਲਿਪੀ ਵਿਚ ਵੀ ਲਿਖ ਦਿੱਤਾ ਹੈ ਜਿਵੇਂ :

ਚਤੁਰਥਿ ਸੰ. चतुर्थी

ਕਿਤਾਬ ਅ. کتاب

ਸੰਸਕ੍ਰਿਤ, ਅਰਬੀ ਤੇ ਫ਼ਾਰਸੀ ਦੀਆਂ ਧੁਨੀਆਂ ਦੇ ਪ੍ਰਗਟਾਉ ਲਈ ਅਨੇਕ ਅੱਖਰ ਚਿੰਨ੍ਹ ਨਵੇਂ ਸਿਰਿਓਂ ਘੜੇ ਅਤੇ ਕੁਝ ਪ੍ਰਚਲਤ ਨਵੇਂ ਅੱਖਰਾਂ ਨੂੰ ਵੀ ਵਰਤਿਆ। ਨਵੇਂ ਅੱਖਰ ਚਿੰਨ੍ਹਾਂ ਨੂੰ ਸ਼ਕਲ ਦੇਣ ਵਿਚ ਜੋ ਮੌਲਿਕਤਾ ਦਿਖਾਈ, ਉਹ ਪ੍ਰਸ਼ੰਸਾਯੋਗ ਹੈ। ਭਾਈ ਸਾਹਿਬ ਨੇ ਹੋਰਨਾਂ ਭਾਸ਼ਾਵਾਂ ਦੇ ਸ਼ਬਦਾਂ ਦੇ ਠੀਕ ਉਚਾਰਣ ਦੱਸਣ ਲਈ ਹੇਠ ਲਿਖੇ ਸੰਕੇਤ ਕਲਪੇ :

ਜ੍ਞ — ਇਹ ਸੰਸਕ੍ਰਿਤ ਦਾ '*ਜ੍ਞ*' ਹੈ। ਭਾਈ ਸਾਹਿਬ ਨੇ ਜ੍ਞਾਨ (ਗਯਾਨ) ਸ਼ਬਦ ਇਸ ਪ੍ਰਕਾਰ ਲਿਖਿਆ ਹੈ।

ਰੇਫ — ਇਹ ਸਿਰ ਪਰ ਲਗਣ ਵਾਲਾ 'ਰਾਰਾ' ਹੈ, ਜੋ ਅੱਧੇ ਰਾਰੇ ਦਾ ਦੂਜਾ ਅੱਖਰ ਨਾਲ ਮਿਲਕੇ ਆਵਾਜ਼ ਦਿੰਦਾ ਹੈ, ਜਿਵੇਂ, ਸਰ੍ਵ, ਕਰ੍ਮ, ਹਰ੍ਸ਼, ਚਰ੍ਚ ਆਦਿ।

ਁ — ਇਹ ਅਰਧ ਬਿੰਦੂ ਦਾ ਚਿੰਨ੍ਹ ਹੈ। ਇਸਦਾ ਉਚਾਰਣ ਨੂਨ ਗੁਨੇ ਵਾਂਗ ਹੁੰਦਾ ਹੈ। ਜਿਵੇਂ 'ਰਣ ਬਾਲ ਬੀਰ ਮੱਁਡੇ ਜਹਾਂ।' ਰਾਮਕੁੱਁਵਰ ਆਦਿ।

| | |
|---|---|
| ) | ਇਹ ਨਿਸ਼ਾਨ ਇਜ਼ਾਫਤ ਦਾ ਹੈ, ਇਸ ਮਾਤ੍ਰਾ ਦਾ ਉਚਾਰਣ ਸਿਹਾਰੀ ਅਰੁ ਏਲਾ ਦੇ ਵਿਚਕਾਰ ਹੈ, ਜਿਵੇਂ : ਰੁਖਸਾਰੈ ਮਾ ਅਤੇ ਚੁਸਮੈ ਮਾ। |
| ਤ਼ | ਇਹ ਨਿਸ਼ਾਨੀ ਅਰਬੀ, ਫ਼ਾਰਸੀ 'ط' ਦੇ ਲਈ ਵਰਤਿਆ ਹੈ, ਜਿਵੇਂ ਤ਼ਬੀਬ। |
| ਸ਼ | ਇਹ ਸੰਸਕ੍ਰਿਤ ਦਾ 'ष' ਹੈ ਜੋ ਦੋਸ਼, ਭੂਸ਼ਣ, ਵਿਸ਼ਯ, ਵਿਸ਼ੇਸ਼, ਆਦਿ ਸ਼ਬਦਾਂ ਵਿਚ ਵਰਤਿਆ ਹੈ। |
| ਸ਼ | ਇਹ ਸੰਸਕ੍ਰਿਤ 'श' ਦਾ ਹੈ, ਇਸਦੀ ਵਰਤੋਂ 'ਸ਼ਰੀਰ' ਆਦਿ ਸ਼ਬਦ ਵਿਚ ਕੀਤੀ ਗਈ ਹੈ। |
| ਰਿ਼ | ਸੰਸਕ੍ਰਿਤ 'ऋ' ਦਾ, ਇਸਦੀ ਵਰਤੋਂ 'ਰਿ਼ਖੀ' ਸ਼ਬਦ ਵਿਚ ਮਿਲਦੀ ਹੈ। |
| ਕ੍ਸ਼ | ਸੰਸਕ੍ਰਿਤ ਦਾ 'क्ष' ਜੋ ਅਕ੍ਸ਼ਰ, ਪਰਿਕ੍ਸ਼ਾ, ਲਕ੍ਸ਼ਣ ਆਦਿ ਵਿਚ ਵਰਤਿਆ ਹੈ। |
| ਹ਼ | ਇਹ 'ح' ਲਈ ਵਰਤਿਆ ਹੈ, ਜਿਵੇਂ 'ਹ਼ਰਾਮ' ਆਦਿ। |
| ਜ਼ | ਇਹ 'ذ' ਲਈ 'ਜ਼ਿਕਰ' ਸ਼ਬਦ ਵਿਚ ਵਰਤਿਆ ਹੈ। |
| ਜ਼ | ਇਹ 'ژ' ਲਈ 'ਅਜ਼ਦਹਾ' ਵਿਚ ਵਰਤਿਆ ਹੈ। |
| ਜ਼ | ਇਹ 'ض' ਲਈ 'ਜ਼ਯਾਫ਼ਤ' ਵਿਚ ਵਰਤਿਆ ਹੈ। |
| ਸ | ਇਹ 'ث' ਦੀ ਆਵਾਜ਼ ਪ੍ਰਗਟ ਕਰਨ ਲਈ 'ਸਬੂਤ' ਵਿਚ ਵਰਤਿਆ ਹੈ। |
| ਉ਼-ਅ਼-ਇ਼ | ਇਹ 'ع' ਦਾ ਉਚਾਰਣ ਹੈ ਜਿਵੇਂ ਉ਼ਮਰ, ਅ਼ਕਲ, ਇ਼ਲਮ ਆਦਿ। |
| ਫ਼ | ਇਹ 'ف' ਲਈ 'ਫ਼ੌਜ' ਸ਼ਬਦ ਵਿਚ ਵਰਤਿਆ ਹੈ। |
| ਕ਼ | ਇਸ 'ق' ਦੀ ਵਰਤੋਂ 'ਕ਼ਤਲ' ਵਿਚ ਕੀਤੀ ਗਈ ਹੈ। |

ਅਜਿਹੇ ਗੁਰਮੁਖੀ ਚਿੰਨ੍ਹ ਭਾਈ ਸਾਹਿਬ ਨੇ ਖ਼ਾਸ ਕਰਕੇ ਮਹਾਨਕੋਸ਼ ਲਈ ਤਿਆਰ ਕਰਵਾਏ ਸਨ। ਗੁਰੁਛੰਦ-ਦਿਵਾਕਰ, ਗੁਰੁਸ਼ਬਦਾਲੰਕਾਰ, ਰੂਪ ਦੀਪ ਪਿੰਗਲ, ਅਨੇਕਾਰਥ ਕੋਸ਼, ਨਾਮਮਾਲਾ ਕੋਸ਼ ਆਦਿ ਰਚਨਾਵਾਂ ਵਿਚ ਵੀ ਭਾਈ ਸਾਹਿਬ ਨੇ ਉਪਰੋਕਤ ਗੁਰਮੁਖੀ ਚਿੰਨ੍ਹਾਂ ਦੀ ਵਰਤੋਂ ਕੀਤੀ ਹੈ। ਪ੍ਰੋ. ਪ੍ਰੀਤਮ ਸਿੰਘ ਦੁਆਰਾ ਸੰਪਾਦਿਤ ਅਤੇ ਭਾਈ ਸਾਹਿਬ ਵਲੋਂ ਸੰਕਲਿਤ ਗੁਰੂਮਹਿਮਾ ਰਤਨਾਵਲੀ ਗ੍ਰੰਥ ਦੇ ਮੂਲ ਖਰੜੇ ਵਿਚ ਵੀ ਉਪਰੋਕਤ ਗੁਰਮੁਖੀ ਚਿੰਨ੍ਹ ਵਰਤੇ ਗਏ ਸਨ, ਪਰੰਤੂ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਪ੍ਰਕਾਸ਼ਨ ਵਿਭਾਗ ਵਲੋਂ 'ਗੁਰੂਮਹਿਮਾ ਰਤਨਾਵਲੀ' ਪੁਸਤਕ ਵਿਚ ਭਾਈ ਸਾਹਿਬ ਦੇ ਘੜੇ ਅੱਖਰ ਚਿੰਨ੍ਹ ਨਹੀਂ ਵਰਤੇ ਗਏ। ਆਮ ਪ੍ਰਚੱਲਿਤ ਗੁਰਮੁਖੀ ਅੱਖਰਾਂ ਨਾਲ ਕੰਮ ਸਾਰਨ ਦਾ ਯਤਨ ਕੀਤਾ ਹੈ।

*ਮਹਾਨ ਕੋਸ਼ ਵਿਚ ਸੋਧ ਦੀ ਜ਼ਰੂਰਤ*

ਭਾਸ਼ਾ ਦੀ ਇਕ ਖ਼ਾਸੀਅਤ ਇਹ ਹੈ ਕਿ ਇਹ ਸਦਾ ਬਦਲਦੀ ਰਹਿੰਦੀ ਹੈ। ਜਦ ਕੋਈ ਬੱਚਾ ਆਪਣੇ ਆਲੇ ਦੁਆਲੇ ਦੀ (ਮਾਤਰੀ) ਭਾਸ਼ਾ ਸਿੱਖਦਾ ਹੈ ਤਾਂ ਉਹ ਉਸ ਭਾਸ਼ਾ ਨੂੰ ਸੌ ਫੀਸਦੀ ਉਸੇ ਰੂਪ ਵਿਚ ਨਹੀਂ ਸਿਖਦਾ ਜਿਸ ਵਿਚ ਉਹ ਹੁੰਦੀ ਹੈ। ਉਹ ਉਚਾਰਨ, ਵਿਆਕਰਣ, ਸ਼ਬਦਾਂ ਅਤੇ ਪ੍ਰਯੋਗ ਦੀਆਂ ਅਸ਼ੁੱਧੀਆਂ ਕਰਦਾ ਰਹਿੰਦਾ ਹੈ। ਭਾਵੇਂ ਆਲਾ ਦੁਆਲਾ ਉਸਨੂੰ ਠੀਕ ਕਰਦਾ ਰਹਿੰਦਾ ਹੈ ਪਰ ਫੇਰ ਵੀ ਕੁਝ ਸੂਖਮ ਫਰਕ ਰਹਿ ਹੀ ਜਾਂਦਾ ਹੈ ਜਿਹੜਾ ਕਿ ਆਲੇ ਦੁਆਲੇ ਨੂੰ ਖਟਕਦਾ ਨਹੀਂ ਤੇ ਨਾ ਹੀ ਅਰਥ ਸਮਝਣ ਵਿਚ ਕੋਈ ਫਰਕ ਪਾਉਂਦਾ ਹੈ। ਬੜੇ ਧਿਆਨ ਨਾਲ ਵੇਖਣ ਤੋਂ ਇਸ ਫਰਕ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਕਈ ਸ਼ਬਦਾਂ ਦੀ ਥਾਂ ਉਹ ਨਵੇਂ ਸ਼ਬਦ ਵਰਤਣ ਲੱਗ ਪੈਂਦਾ ਹੈ ਤੇ ਇਕ ਦੋ ਪੀੜੀਆਂ ਵਿਚ ਉਹ ਪਹਿਲੇ ਸ਼ਬਦ ਅਪ੍ਰਚਲਤ ਹੋ ਜਾਂਦੇ ਹਨ ਅਤੇ ਨਵਿਆਂ ਦਾ ਪ੍ਰਚਾਰ ਹੋ ਜਾਂਦਾ ਹੈ। ਆਖਿਰ ਪਹਿਲੇ ਸ਼ਬਦ ਕਈ ਵਾਰ ਜਾਂ ਤਾਂ ਆਮ ਸਮਝ ਤੋਂ ਬਾਹਰ ਹੋ ਜਾਂਦੇ ਹਨ ਜਾਂ ਫਿਰ ਸੁਣਨ ਵਾਲੇ ਨੂੰ ਓਪਰੇ ਜਾਪਦੇ ਹਨ। ਡਾ. ਜੀਤ ਸਿੰਘ ਸੀਤਲ ਅਨੁਸਾਰ "ਪੰਜਾਹ ਬਰਸ ਤੋਂ ਉਪਰ ਹੋਏ ਸਾਈਕਲ ਨੂੰ ਲੁਧਿਆਣੇ ਵਿਚ ਰਬਟ ਦਾ

ਘੋੜਾ ਆਖਦੇ ਸਨ, ਫਿਰ ਇਸਨੂੰ ਬਾਈਸਾਈਕਲ ਅਤੇ ਹੁਣ ਸਿਰਫ ਸੈਂਕਲ ਜਾਂ ਸਾਈਕਲ ਹੀ ਕਹਿਣ ਲੱਗ ਪਏ, ਰਬਟ ਦਾ ਘੋੜਾ ਬਿਲਕੁਲ ਅਪ੍ਰਚਲਤ ਹੋ ਗਿਆ ਹੈ। ਇਸੇ ਤਰ੍ਹਾਂ ਪਹਿਲਾਂ ਮਦਰਸਾ ਕਹਿੰਦੇ ਸਨ ਹੁਣ ਅਕਸਰ ਸਕੂਲ ਆਖਦੇ ਹਨ।"[23] ਇਸੇ ਤਰ੍ਹਾਂ 'ਲੁਧਿਆਣਾ ਪੰਜਾਬੀ ਡਿਕਸ਼ਨਰੀ' ਅਤੇ ਭਾਈ ਮਇਆ ਸਿੰਘ ਦੇ ਕੋਸ਼ ਵਿਚ ਇਕ ਸ਼ਬਦ ਮਿਲਦਾ ਹੈ 'ਮਨ੍ਹੇਣਮਾਂ', ਜਿਸ ਦਾ ਅਰਥ ਹੈ- ਦੁੱਧ ਦਾ ਸੋਕਾ, ਪਸੂ ਦੇ ਦੁੱਧ ਦਾ ਘਟ ਜਾਣਾ (destitution of milk) ਸੌ ਬਰਸ ਪਹਿਲਾਂ ਇਹ (ਮਨ੍ਹੇਣਮਾਂ) ਆਮ ਬੋਲਿਆ ਜਾਣ ਵਾਲਾ ਸ਼ਬਦ ਹੋਵੇਗਾ ਪ੍ਰੰਤੂ ਹੁਣ ਅਪ੍ਰਚਲਤ ਹੋ ਗਿਆ ਹੈ।

ਨਵੇਂ ਸ਼ਬਦਾਂ ਵਿਚੋਂ ਵੀ ਸ਼ਬਦਾਵਲੀ ਅਲੋਪ ਹੁੰਦੀ ਜਾ ਰਹੀ ਹੈ। ਕੁਝ ਵਸਤੂਆਂ ਸਾਡੇ ਜੀਵਨ ਵਿਚੋਂ ਖਾਰਜ ਹੋ ਜਾਂਦੀਆਂ ਹਨ ; ਉਨ੍ਹਾਂ ਦੀ ਥਾਂ ਨਵੀਆਂ ਵਸਤੂਆਂ ਲੈ ਲੈਂਦੀਆਂ ਹਨ। ਉਨ੍ਹਾਂ ਵਸਤੂਆਂ ਨਾਲ ਸੰਬੰਧਿਤ ਸ਼ਬਦਾਵਲੀ ਤੇ ਉਪਮਾਵਾਂ ਵੀ ਹੌਲੀ ਹੌਲੀ ਭਾਸ਼ਾ ਦੇ ਪਿੜ ਚੋਂ ਅਲੋਪ ਹੋ ਜਾਂਦੀਆਂ ਹਨ ਜਿਵੇਂ ਕਿ :

1. "ਚੜਸ ਤੇ ਢੀਂਗਰੀ ਖੇਤਾਂ ਨੂੰ ਪਾਣੀ ਲਾਉਣ ਦਾ ਸਾਧਨ ਨਾ ਰਹੇ ਤਾਂ ਉਹਨਾਂ ਦੇ ਨਾਲ ਹੀ ਉਹਨਾਂ ਦੇ ਨਾਲ ਸੰਬੰਧਿਤ ਸ਼ਬਦਾਵਲੀ ਵੀ ਗਈ।
2. ਫਸਲ ਦੀ ਗਹਾਈ ਹੁਣ ਮਸ਼ੀਨਾਂ ਨਾਲ ਹੋਣ ਕਰਕੇ ਗਹਾਈ ਸ਼ਬਦ ਨਾਲ ਸੰਬੰਧਿਤ ਸ਼ਬਦਾਵਲੀ ਅਤੇ ਸਿੰਜਾਈ ਦੇ ਕੰਮ ਤੋਂ ਖੂਹ ਜਾਂ ਹਰਟ ਵੇਹਲੇ ਹੋਣ ਕਾਰਣ ਇਨ੍ਹਾਂ ਨਾਲ ਸੰਬੰਧਿਤ ਸ਼ਬਦਾਵਲੀ ਅਲੋਪ ਹੋ ਗਈ।
3. ਤ੍ਰਿਞਣ ਗਏ ਤ੍ਰਿਞਣਾ ਨਾਲ ਵਰਤੇ ਜਾਂਦੇ ਸ਼ਬਦ ਗਏ, ਪੰਜਾਬੀ ਨਾਰੀ ਦੀ ਪੁਸ਼ਾਕ ਵਿਚੋਂ ਘੱਗਰਾ ਗਿਆ ਉਸ ਨਾਲ ਸੰਬੰਧਿਤ ਸ਼ਬਦ ਵੀ ਗਏ। ਇਸ ਪ੍ਰਕਾਰ ਜੋ ਕੁਝ ਵੀ ਜਾ ਰਿਹਾ ਹੈ ਉਸਦੀ ਸ਼ਬਦਾਵਲੀ ਵੀ ਜਾ ਰਹੀ ਹੈ।"[24]

ਭਾਸ਼ਾ ਤੇ ਸਾਹਿਤ ਲਗਾਤਾਰ ਉਨਤੀ ਕਰਦੇ ਰਹਿੰਦੇ ਹਨ। 'ਮਹਾਨਕੋਸ਼' ਛਪਣ ਤੋਂ ਬਾਅਦ ਸੈਂਕੜੇ ਨਵੇਂ ਸ਼ਬਦ ਅਤੇ ਮੁਹਾਵਰੇ ਪੰਜਾਬੀ ਦਾ ਅੰਗ ਬਣਕੇ ਸਾਹਿਤ ਵਿਚ ਵਰਤੀਣ ਲੱਗ ਪਏ ਹਨ। ਬਹੁਤ ਸਾਰੇ ਪੁਰਾਣੇ ਸ਼ਬਦਾਂ ਤੋਂ ਗਰਾਮਰ ਦੇ ਕਾਇਦਿਆਂ ਮੁਜਬ ਨਵੇਂ ਸ਼ਬਦ ਬਣਾ ਲਏ ਗਏ ਹਨ, ਜਿਵੇਂ ਕਵਿਤਾਉਣਾ,

ਨਜ਼ਮਾਉਣਾ, ਨਕਲਾਉਣਾ, ਆਦਿ ਅਤੇ ਪੰਥਕ, ਵਿਦਿਅਕ, ਸਮਾਜਕ ਆਦਿ 'ਕ' ਪ੍ਰਤਿਆ ਵਾਲੇ ਵਿਸ਼ੇਸ਼ਣ।

ਮਹਾਨਕੋਸ਼ ਨੂੰ ਛਪੇ 70 ਸਾਲ ਹੋ ਚੁੱਕੇ ਹਨ। ਇਸ ਸਮੇਂ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਯੂਨੀਵਰਸਿਟੀਆਂ ਵਿਚ ਥਾਂ ਮਿਲਿਆ ਹੈ। ਪੰਜਾਬੀ ਭਾਸ਼ਾ ਅਤੇ ਸਾਹਿਤ ਨੇ ਹੁਣ ਆਪਣੀ ਚਾਲ ਤੇ ਆਪਣਾ ਰੁਖ ਵੀ ਬਦਲ ਲਿਆ ਹੈ, ਪੁਰਾਣੇ ਕਿੱਸਿਆਂ ਕਹਾਣੀਆਂ ਦੇ ਵਾਹਣ ਵਿਚੋਂ ਨਿਕਲਕੇ ਕਲਾ ਪੂਰਨ ਸਾਹਿਤ ਵਿਚ ਪੈਰ ਰੱਖਿਆ ਅਤੇ ਸਾਹਿਤ ਦੇ ਸਾਰੇ ਅੰਗਾਂ ਦੀ ਪੂਰਤੀ ਕੀਤੀ ਹੈ। ਨਵੀਨ ਵਿਗਿਆਨਕ ਵਰਤਮਾਨ ਕੋਸ਼ਾਂ ਦੀ ਤਰਤੀਬ ਤੇ ਤਕਨੀਕ ਵਿਚ ਵੀ ਪਹਿਲਿਆਂ ਨਾਲੋਂ ਅੰਤਰ ਆ ਚੁੱਕਾ ਹੈ। ਵਿਗਿਆਨਕ ਵਰਤਮਾਨ ਕੋਸ਼ਾਂ ਵਿਚ ਤਰਤੀਬ, ਨਿਰੁਕਤੀ, ਸਮਾਸੀ ਸ਼ਬਦ, ਨਾਂ ਤੇ ਥਾਂ, ਸ਼ੇਸ਼ ਚਿੰਨ੍ਹ, ਸ਼ਬਦ ਦੇ ਅਰਥ, ਵਿਕਾਸੀ ਸ਼ਬਦ, ਦੁੱਤ ਅੱਖਰੇ ਉਚਾਰਨ, ਕੁੰਜੀ ਸ਼ਬਦ, ਸ਼ਬਦ-ਜੋੜ ਆਦਿ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਡਾ. ਜੀਤ ਸਿੰਘ ਸੀਤਲ ਅਨੁਸਾਰ

> "ਗੁਰੁਸ਼ਬਦ ਰਤਨਾਕਰ ਮਹਾਨਕੋਸ਼ ਸਿੱਖ ਸਾਹਿਤ ਅਤੇ ਇਤਿਹਾਸ ਦਾ ਮਹਾਨਕੋਸ਼ ਹੈ ਪਰ ਪੰਜਾਬੀ ਸਾਹਿਤ ਵਿਚ ਵੀ ਬੜੀ ਮਦਦ ਦਿੰਦਾ ਹੈ। ਪੰਜਾਬੀ ਵਿਚ ਇਸ ਤੋਂ ਵੱਧ ਕੇ ਕੋਈ ਪੁਸਤਕ ਆਲਮਨਾ ਨਹੀਂ ਹੈ, ਇਸਦੀ ਛਪਾਈ ਤੇ ਸ਼ੁੱਧਤਾਈ ਦੋਨੋ ਸਰਾਹਨੀ ਹਨ ਪਰ ਇਸਨੂੰ ਪੰਜਾਬੀ ਭਾਸ਼ਾ ਦਾ ਮੁਕੰਮਲ ਕੋਸ਼ ਨਹੀਂ ਕਿਹਾ ਜਾ ਸਕਦਾ।"[25]

ਪ੍ਰੋ. ਪ੍ਰੀਤਮ ਸਿੰਘ ਅਨੁਸਾਰ, "ਮਹਾਨਕੋਸ਼ ਵਿਚ ੳ. ਓਅੰ, ਓਅੰਕਾਰ ਨਾਲ ਸੰਬੰਧਿਤ ਇੰਦਰਾਜ ਨੂੰ ਸੋਧਣ ਦੀ ਜ਼ਰੂਰਤ ਹੈ।"[26]

ਮਹਾਨ ਕੋਸ਼ ਵਿਚ 'ਰੋਟੀ ਕਾਠ ਕੀ' ਦੇ ਅਰਥ ਕੀਤੇ ਹਨ ਕਿ ਤਨੂਰ ਦੀ ਉਹ ਸੁੱਕੀ ਰੋਟੀ ਜੋ ਕਾਠ ਵਰਗੀ ਕਰੜੀ ਹੈ :

***ਰੋਟੀ ਮੇਰੀ ਕਾਠ ਕੀ ਲਾਵਣ ਮੇਰੀ ਭੁੱਖ*** (ਸਲੋਕ ਫਰੀਦ)

ਪ੍ਰੋ. ਸਾਹਿਬ ਸਿੰਘ ਨੇ ਵੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚ ਉਪਰੋਕਤ ਅਰਥ ਕੀਤੇ ਹਨ।[27] ਪ੍ਰਿੰ. ਸੰਤ ਸਿੰਘ ਸੇਖੋਂ ਨੇ ਕਿਸੇ ਅੰਤਰ ਪ੍ਰੇਰਣਾ ਰਾਹੀਂ ਇਹ

ਵਿਚਾਰ ਪੇਸ਼ ਕੀਤਾ ਕਿ 'ਕਾਠ' ਸ਼ਬਦ ਵਾਸਤਵ ਵਿਚ 'ਘਾਠ' ਹੈ, ਜੋ ਮਾਲਵੇ ਵਿਚ ਹਾਲੀ ਵੀ ਵਰਤਿਆ ਜਾਂਦਾ ਹੈ ਜਿਸਦਾ ਅਰਥ 'ਭੁੱਜੇ ਜੌਂ' ਹੈ। ਫਰੀਦ ਜੀ ਨੇ ਆਪਣੇ ਦੋਹੇ ਵਿਚ ਸੂਫੀ ਵਿਵਹਾਰ ਦੀ ਪਾਲਣਾ ਵਿਚ ਜੌਆਂ ਦੀ ਰੋਟੀ ਦੀ ਹੀ ਗੱਲ ਕੀਤੀ ਸੀ। ਪਰ ਫ਼ਾਰਸੀ/ਉਰਦੂ ਅੱਖਰਾਂ ਵਿਚੋਂ ਉਤਾਰਾ ਕਰਨ ਵਾਲਿਆਂ ਨੇ 'ਘਾਠ' ਨੂੰ 'ਕਾਠ' ਪੜ੍ਹ ਲਿਆ, ਕਿਉਂ ਜੋ ਮੁੱਢਲੇ ਕਾਲ ਦੀ ਫ਼ਾਰਸੀ/ਉਰਦੂ ਲਿਪੀ ਵਿਚ ਕਾਫ਼ ਅਤੇ ਗਾਫ਼ ਲਈ ਇਕ ਹੀ ਚਿੰਨ੍ਹ (ਕਾਫ਼) ਵਰਤਿਆ ਜਾਂਦਾ ਸੀ। ਬਾਅਦ ਦੇ ਪਾਠਕਾਂ ਨੇ ਅਸਲ ਗੱਲ ਭੁਲਾਕੇ 'ਘਾਠ' ਨੂੰ 'ਕਾਠ' (ਲੱਕੜੀ) ਹੀ ਮੰਨ ਲਿਆ ਤੇ ਫ਼ਰੀਦ ਜੀ ਦੇ ਤਪ ਸਮੇਂ ਕਾਠ ਦੀ ਰੋਟੀ ਰੱਖਣ ਵਾਲੀ ਮਿੱਥ ਨੇ ਇਸ ਉਪਰ ਪੱਕੀ ਮੁਹਰ ਲਾ ਦਿੱਤੀ।[28] ਮਹਾਨ ਕੋਸ਼ ਵਿਚਲੇ ਰੋਟੀ ਕਾਠ ਕੀ ਇੰਦਰਾਜ ਵਿਚ 'ਘਾਠ' ਜਾਂ ਭੁਜੇ ਜੌਂ ਬਾਰੇ ਕੋਈ ਜ਼ਿਕਰ ਨਹੀਂ।

ਇਸੇ ਤਰ੍ਹਾਂ ਮਹਾਨ ਕੋਸ਼ ਵਿਚ ਭਾਈ ਸਾਹਿਬ ਨੇ 'ਹੇੜਾ' ਸ਼ਬਦ ਦੇ ਅਰਥ ਅਹੇੜੀ, ਸ਼ਿਕਾਰੀ, ਮਾਸ, ਦੇਹ, ਸਰੀਰ ਕੀਤੇ ਹਨ। ਪ੍ਰੋ. ਸਾਹਿਬ ਸਿੰਘ ਨੇ ਵੀ ਹੇੜਾ ਸ਼ਬਦ ਦੇ ਅਰਥ 'ਸਰੀਰ' ਕੀਤੇ ਹਨ।[29] ਡਾ. ਪਿਆਰ ਸਿੰਘ 'ਹੇੜਾ' ਸ਼ਬਦ ਬਾਰੇ ਲਿਖਦੇ ਹਨ : "ਇਸ ਪਦ ਦਾ ਅਰਥ ਸਾਡੇ ਟੀਕਾਕਾਰ 'ਸਰੀਰ' ਕਰਦੇ ਆਏ ਹਨ। ਵਾਸਤਵ ਵਿਚ ਇਹ ਸ਼ਬਦ.........ਹੀਅੜਾ (ਹਿਰਦਾ) ਸੀ। ਇਸਦੇ ਵੀ ਉਰਦੂ ਅੱਖਰਾਂ ਵਿਚੋਂ ਉਠਾਣ ਅਤੇ ਗੁਰਮੁਖੀ ਅੱਖਰਾਂ ਵਿਚ ਲਿਖਣ ਸਮੇਂ ਉਕਾਈ ਹੋ ਗਈ ਲਗਦੀ ਹੈ। 'ਹੀਅੜਾ' ਨਾਲ ਸੰਬੰਧਿਤ ਤੁਕਾਂ ਦਾ ਜੋ ਅਰਥ ਉਘੜਦਾ ਹੈ, ਉਸਦੇ ਢੁਕਵੇਂ ਹੋਣ ਉਤੇ ਕਿੰਤੂ ਨਹੀਂ ਕੀਤਾ ਜਾ ਸਕਦਾ। ਫਿਰ 'ਹੇੜਾ' ਪਦ ਕੇਵਲ ਫ਼ਰੀਦ ਜੀ ਦੀ ਬਾਣੀ ਵਿਚ ਹੀ ਆਇਆ ਹੈ; ਹੋਰ ਕਿਤੇ ਨਹੀਂ ਆਇਆ। ਇਸ ਲਈ ਪੜ੍ਹਨ ਵਿਚ ਗਲਤੀ ਦਾ ਹੋ ਗਿਆ ਹੋਣਾ ਦ੍ਰਿੜ ਹੋ ਜਾਂਦਾ ਹੈ।[30]

ਇਕ ਮੁਲਾਕਾਤ ਦੌਰਾਨ ਗਿਆਨੀ ਲਾਲ ਸਿੰਘ (ਸਾਬਕਾ ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ) ਨੇ ਖੋਜ ਕਰਤਾ ਨੂੰ ਦੱਸਿਆ ਕਿ ਉਨ੍ਹਾਂ ਪਾਸੋਂ ਕਈ ਜਥੇਬੰਦੀਆਂ ਨੇ ਕਈ ਵਾਰੀ 'ਮਹਾਨਕੋਸ਼' ਵਿਚ ਸੁਧਾਈ ਦੀ ਮੰਗ ਕੀਤੀ। ਗਿਆਨੀ ਜੀ ਨੇ ਮਹਾਨ ਕੋਸ਼ ਵਿਚ ਆਏ 'ਭਾਟੜਾ' ਸ਼ਬਦ ਦਾ ਵੀ ਜ਼ਿਕਰ ਉਚੇਚੇ ਤੌਰ ਤੇ ਕੀਤਾ,

ਕਿ ਸੰਸਾਰ ਭਰ ਦੇ ਭਾਟੜਿਆਂ ਵਲੋਂ ਚਿੱਠੀ ਪੱਤਰ ਦੁਆਰਾ ਉਨ੍ਹਾਂ ਨੂੰ ਸੁਝਾਅ ਦਿੱਤਾ ਗਿਆ ਕਿ ਮਹਾਨ ਕੋਸ਼ ਵਿਚਲੇ ਭਾਟੜਾ ਸ਼ਬਦ ਨਾਲ ਸੰਬੰਧਿਤ ਇੰਦਰਾਜ ਨੂੰ ਮੁੜ ਸੋਧ ਕੇ ਲਿਖਿਆ ਜਾਵੇ। ਇਸ ਸੰਬੰਧ ਵਿਚ ਲੰਡਨ ਦੀ ਭਾਟੜਾ ਸੰਗਤ ਵਲੋਂ ਇਕ ਕਿਤਾਬ ਵੀ ਛਪਵਾਈ ਗਈ। 'ਇਤਿਹਾਸਕ ਮੈਮੋਰੰਡਮ' ਨਾਂ ਦੀ ਇਸ ਕਿਤਾਬ ਉਪਰ ਸੰਪਾਦਕ ਦਾ ਨਾਂ ਗਿਆਨੀ ਮੱਖਣ ਸਿੰਘ ਮ੍ਰਿਗਿੰਦ ਅਤੇ ਪ੍ਰਕਾਸ਼ਕ 'ਸਟਾਫ ਸੰਗਤ ਵੀਕਲੀ ਲੰਡਨ' ਲਿਖਿਆ ਮਿਲਦਾ ਹੈ।ਇਸ ਵਿਚ ਮਹਾਨ ਕੋਸ਼ ਵਿਚਲੇ 'ਭਾਟੜਾ' ਇੰਦਰਾਜ ਨੂੰ ਸੋਧ ਕੇ ਲਿਖਣ ਦੀ ਮੰਗ ਕੀਤੀ ਹੈ।[31]

ਪਟਿਆਲਾ ਦਰਬਾਰ ਵਲੋਂ ਪ੍ਰਕਾਸ਼ਿਤ ਗੁਰੁਸ਼ਬਦ ਰਤਨਾਕਰ ਮਹਾਨਕੋਸ਼ (1930 ਈ. ਜਿਲਦ ਚੌਥੀ, ਪੰਨਾ 2731) ਦੀ ਭਾਟੜਾ ਐਂਟਰੀ ਵਿਚ ਭਾਟੜਿਆਂ ਨੂੰ ਮਾਧਵਾਨਲ ਦੇ ਵੀਰਯ ਤੋਂ ਕਾਮਕੰਦਲਾ ਵੇਸ਼ਵਾ ਦੇ ਉਦਰ ਤੋਂ ਜਨਮੀ ਸੰਤਾਨ ਦੱਸਿਆ ਸੀ। ਭਾਸ਼ਾ ਵਿਭਾਗ, ਪੰਜਾਬ ਵਲੋਂ ਪ੍ਰਕਾਸ਼ਿਤ ਮਹਾਨ ਕੋਸ਼ (1960 ਈ. ਪੰਨਾ 683) ਦੀ ਭਾਟੜਾ ਐਂਟਰੀ ਉਪਰੋਕਤ ਦੀ ਤਰ੍ਹਾਂ ਛਪ ਚੁੱਕੀ ਸੀ ਪਰੰਤੂ ਬਾਅਦ ਵਿਚ ਇਸ ਉਪਰ ਕਾਗਜ ਦੀ ਇਕ ਛੋਟੀ ਜਿਹੀ ਚਿੱਟ ਲਾ ਕੇ ਸੁਧਾਈ ਇਸ ਪ੍ਰਕਾਰ ਕੀਤੀ ਗਈ ਹੈ :

"ਭਾਟੜਾ ਇਕ ਸੰਪਰਦਾਇ ਹੈ। ਇਨ੍ਹਾਂ ਦੇ ਵਡੇਰੇ ਭਾਈ ਚੰਗਾ ਜੀ ਨੇ ਗੁਰੂ ਨਾਨਕ ਦੀ ਸਿੱਖੀ ਧਾਰੀ। ਭਾਟੜੇ ਲੋਕ ਅਨੇਕ ਰੂਪ ਬਣਾ ਕੇ ਦਾਨ ਲੈਂਦੇ ਅਤੇ ਗ੍ਰਹਿਫਲ ਦੱਸਦੇ ਹਨ।"

ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਵੰਸ਼ ਵਿਚੋਂ ਬਜੁਰਗ, ਜੋ ਕਿ ਹੁਣ ਗੁਰਦੁਆਰਾ ਡੇਹਰਾ ਸਾਹਿਬ (ਜੰਮੂ-ਕਸ਼ਮੀਰ) ਸਿੱਖੀ ਪ੍ਰਚਾਰ ਸੇਵਾ ਕਰ ਰਹੇ ਹਨ। ਉਹ ਮਹਾਨ ਕੋਸ਼ ਵਿਚਲੀ ਬਾਬਾ ਬੰਦਾ ਸਿੰਘ ਨਾਲ ਸੰਬੰਧਿਤ ਜਾਣਕਾਰੀ ਨੂੰ ਗਲ਼ਤ ਮੰਨ ਕੇ ਇਸ ਨੂੰ ਸੋਧਣ ਦੀ ਮੰਗ ਕਰ ਰਹੇ ਹਨ।

ਪ੍ਰੋ. ਪ੍ਰੀਤਮ ਸਿੰਘ ਮਹਾਨ ਕੋਸ਼ ਵਿਚ ਸੁਧਾਈ ਦੀ ਲੋੜ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪੇਸ਼ ਕਰਦੇ ਹਨ :

"ਹੁਣ ਇਸ ਵਿਚ ਸੁਧਾਈ ਦੀ ਲੋੜ ਹੈ। ਉਸ ਪਰੋਖ ਵਿਚ

ਪਹਿਲਾਂ ਜਾਓ। ਫਿਰ ਫ਼ਰਜ਼ ਕਰੋ ਉਨ੍ਹਾਂ ਨੇ ਬੰਦੇ ਨੌਕਰ ਰੱਖੇ ਹੋਏ ਸੀ ਉਨ੍ਹਾਂ ਨੂੰ ਭੇਜਿਆ ਸੀ ਕਿ ਤੁਸੀਂ ਜਾਓ, ਜਿੰਨੇ ਗੁਰਦੁਆਰੇ ਨੇ, ਸਭ ਦੇ ਹਾਲਾਤ ਲਿਖਕੇ ਭੇਜੋ। ਉਸਦੇ ਲਈ ਇਕ ਪਰਫਾਰਮਾ ਬਣਿਆ ਹੋਇਆ ਸੀ, ਇਸ ਦੇ ਨਾਂ ਕਿੰਨੀ ਜ਼ਮੀਨ ਹੈ, ਇਥੇ ਐਸ ਵੇਲੇ ਕਿਹੜਾ ਗ੍ਰੰਥੀ ਹੈ, ਇਥੇ ਕਿਹੜੇ ਗੁਰੂ ਸਾਹਿਬ ਆਏ ਸਨ, ਇਥੇ ਕਿੰਨੀਆਂ ਕਿਤਾਬਾਂ ਪਈਆਂ ਨੇ, ਕੋਈ ਸ਼ਸਤਰ ਪਿਆ ਹੈ ਕਿ ਨਹੀਂ। ਬੜੇ ਵਿਸਤਾਰ ਨਾਲ ਉਨ੍ਹਾਂ ਨੇ ਇਕ ਪਰਫਾਰਮਾ ਤਿਆਰ ਕੀਤਾ। ਉਹ ਸਾਰੇ ਪਰਫਾਰਮੇ ਉਨ੍ਹਾਂ ਕੋਲ ਆ ਜਾਂਦੇ ਸਨ। ਉਨ੍ਹਾਂ ਪਰਫਾਰਮਿਆਂ ਦੇ ਆਧਾਰ ਤੇ ਉਹ ਵਾਕਫ਼ੀਅਤ ਐਸ ਵੇਲੇ ਮਹਾਨਕੋਸ਼ ਵਿਚ ਮੌਜੂਦ ਹੈ। ਪਰ ਇਤਿਹਾਸ ਨੇ ਤਾਂ ਬਦਲਦੇ ਹੀ ਰਹਿਣਾ ਹੈ। ਇਸ ਕਰਕੇ ਉਹਦੇ ਵਾਧੇ ਦੀ ਲੋੜ ਹੈ। ਬਈ ਉਨ੍ਹਾਂ ਨੇ ਉਸ ਸੰਨ ਵਿਚ ਦਿੱਤਾ ਕਿ ਫਲਾਣਾ ਆਦਮੀ ਇਸ ਵੇਲੇ ਇੰਚਾਰਜ ਹੈਗਾ, ਉਸਦੇ ਬਾਅਦ ਕਿੰਨੇ ਆਦਮੀ ਆ ਗਏ ਅਤੇ ਕਿਹੜੀਆਂ ਤਬਦੀਲੀਆਂ ਹੋ ਗਈਆਂ। ਉਥੇ ਜਿਹੜੇ ਸ਼ਸਤਰ ਰੱਖੇ ਹੋਏ ਸਨ ਅਸੀਂ ਮਹਾਨ ਕੋਸ਼ ਪੜ੍ਹਕੇ ਜਾਂਦੇ ਹਾਂ ਸ਼ਸਤਰ ਦੇਖਣ, ਉਥੇ ਪਤਾ ਲੱਗਦਾ ਹੈ ਕਿ ਇਹ ਤਾਂ ਕਿਲਾ ਮੁਬਾਰਕ ਵਿਚ ਚਲੇ ਗਏ। ਉਹ ਤਾਂ ਸਰਕਾਰ ਨੇ ਇੱਥੇ ਢੋ ਲਿਆਂਦੇ। ਇਹ ਗੱਲ ਹੀ ਖਤਮ ਹੋ ਗਈ। ਇਹ ਜਿਹੜੀ ਜ਼ਮੀਨ ਹੈ ਉਹਦੇ ਬਾਰੇ ਝਗੜੇ ਹੋ ਗਏ, ਕੁਝ ਜ਼ਮੀਨ ਨਿਰਮਲਿਆਂ ਨੇ ਲੈ ਲਈ, ਕੁਝ ਨਿਰਮਲਿਆਂ ਕੋਲੋਂ ਖੁਸ ਕੇ ਸਾਡੇ ਕੋਲ ਆ ਗਈ। ਇਸ ਤਰ੍ਹਾਂ ਬਹੁਤ ਸਾਰੀਆਂ ਤੱਥ ਦੀਆਂ ਜੋ ਚੀਜ਼ਾਂ ਨੇ, ਉਨ੍ਹਾਂ ਵਿਚ ਸੁਧਾਈ ਦੀ ਲੋੜ ਹੈ। ਵਿਦਵਾਨਾਂ ਨੂੰ ਇਹ ਦਿਸ ਜਾਏਗਾ ਕਿ ਭਾਈ ਕਾਨ੍ਹ ਸਿੰਘ ਦੇ ਬਹੁਤ ਭਾਰਾ ਯਤਨ ਕਰਨ ਦੇ ਬਾਵਜੂਦ ਕੁਝ ਰਹਿ ਗਿਆ ਹੈ।"[32]

ਡਾ. ਦਰਸ਼ਨ ਸਿੰਘ, (ਪ੍ਰੋਫੈਸਰ ਅਤੇ ਚੇਅਰਮੈਨ, ਡਿਪਾਰਟਮੈਂਟ ਆਫ ਗੁਰੂ ਨਾਨਕ ਸਿੱਖ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ) ਨੇ ਇਸ ਖੋਜ-ਪ੍ਰਬੰਧ ਦੇ

ਲੇਖਕ ਨੂੰ ਦੱਸਿਆ ਹੈ ਕਿ ਉਹ ਵੀ ਮਹਾਨ ਕੋਸ਼ ਦੀ ਸੁਧਾਈ ਦੇ ਹੱਕ ਵਿਚ ਹਨ।

ਮਹਾਨਕੋਸ਼ ਵਿਚ ਭਾਸ਼ਾ ਵਿਭਾਗ ਪੰਜਾਬ ਵਲੋਂ ਭਾਈ ਸਾਹਿਬ ਦੇ ਆਪ ਤਿਆਰ ਕੀਤੇ ਵਾਧਿਆਂ ਦੇ 99 ਹੋਰ ਪੰਨੇ ਵੀ ਛਾਪੇ ਗਏ ਹਨ। ਇਨ੍ਹਾਂ ਨਵੇਂ ਪੰਨਿਆਂ ਵਿਚ ਨਵੇਂ ਸ਼ਬਦ ਹਨ। ਇਨ੍ਹਾਂ ਵਾਧਿਆਂ ਤੋਂ ਸਪਸ਼ਟ ਹੈ ਕਿ ਭਾਈ ਸਾਹਿਬ ਲਈ ਕੋਸ਼ਕਾਰੀ ਇਕ ਨਿਰੰਤਰ ਭਾਲ ਸੀ, ਕੋਸ਼ ਦਾ ਛਪ ਜਾਣਾ ਜਿਸ ਦੇ ਰਾਹ ਵਿਚ ਇਕ ਪੜਾਉ-ਮਾਤਰ ਹੀ ਸੀ। ਇਨ੍ਹਾਂ ਘਾਟਿਆਂ ਦੇ ਬਾਵਜੂਦ ਭਾਈ ਸਾਹਿਬ ਦੀ ਕੋਸ਼ਕਾਰੀ, ਸੂਖਮ ਅਰਥ-ਭੇਦ ਪੇਸ਼ ਕਰਨ ਦੀ ਸਮੱਰਥਾ ਤੇ ਭਾਸ਼ਿਕ ਸਪਸ਼ਟਤਾ, ਨਿਰਵਿਵਾਦ ਪਿਛਲੇ ਸਾਰੇ ਕੋਸ਼ਕਾਰਾਂ ਦੇ ਯਤਨਾਂ ਤੋਂ ਅਗਲੇਰੇ ਪੜਾਉ ਦੀ ਸੀ।

*ਅ. ਗੁਰੁਮਤ-ਮਾਰਤੰਡ (1938 ਈ.)*

ਭਾਈ ਸਾਹਿਬ ਦਾ ਵੱਖਰੀ ਪ੍ਰਕਾਰ ਦਾ ਮਹਾਨ ਕੋਸ਼ 'ਗੁਰੁਮਤ ਮਾਰਤੰਡ' (1938 ਈ.) ਜੋ 1962 ਈ. ਵਿਚ ਭਾਈ ਸਾਹਿਬ ਦੇ ਦੇਹਾਂਤ ਤੋਂ ਕੋਈ 24 ਵਰ੍ਹੇ ਪਿੱਛੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਦੋ ਜਿਲਦਾਂ ਵਿਚ ਛਾਪਿਆ ਗਿਆ।ਅਸਲ ਵਿਚ ਇਹ ਭਾਈ ਸਾਹਿਬ ਦੀਆਂ ਪਿਛਲੀਆਂ ਤਿੰਨ ਕਿਤਾਬਾਂ 'ਗੁਰੁਮਤ ਪ੍ਰਭਾਕਰ', 'ਗੁਰੁਮਤ ਸੁਧਾਕਰ' ਤੇ 'ਗੁਰੂ ਗਿਰਾ ਕਸੌਟੀ' ਨੂੰ ਮਿਲਾ ਕੇ ਬਣਿਆ ਹੋਇਆ ਗ੍ਰੰਥ ਹੈ।[33]

ਭਾਈ ਸਾਹਿਬ ਦੇ ਉਪਰੋਕਤ ਗ੍ਰੰਥਾਂ ਦਾ ਜ਼ਿਕਰ ਖੋਜ ਨਿਬੰਧ ਦੇ ਦੂਸਰੇ ਅਧਿਆਇ ਵਿਚ ਵੀ ਕਰ ਚੁੱਕੇ ਹਾਂ, ਕਿਉਂ ਜੋ ਵਿਸ਼ੇ ਪੱਖੋਂ ਇਨ੍ਹਾਂ ਗ੍ਰੰਥਾਂ ਦਾ ਸੰਬੰਧ ਧਾਰਮਿਕ ਸਾਹਿਤ ਨਾਲ ਹੈ।

'ਗੁਰੁਮਤ ਪ੍ਰਭਾਕਰ' ਕਿਤਾਬ ਪਹਿਲੇ ਪਹਿਲ 1898 ਈ. ਵਿਚ ਪ੍ਰਕਾਸ਼ਿਤ ਹੋਈ। ਇਸ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਸ਼ਿਆ ਅਨੁਸਾਰ ਕ੍ਰਮ-ਬੱਧ ਕੀਤੀ ਗਈ ਹੈ। ਇਸ ਨੂੰ 'ਗੁਰੂ ਗ੍ਰੰਥ ਸਾਹਿਬ ਦਾ ਪਹਿਲਾਂ ਵਿਸ਼ਾ-ਕੋਸ਼' ਕਿਹਾ ਜਾ ਸਕਦਾ ਹੈ।

ਇਸੇ ਕੋਸ਼ ਰੀਤੀ ਅਨੁਸਾਰ 1899 ਈ. ਵਿਚ 'ਗੁਰੁਮਤ ਸੁਧਾਕਰ'ਗ੍ਰੰਥ

ਰਚਿਆ। ਆਪਣੀ ਰਚਨਾ ਰੀਤ ਲਈ ਇਹ ਗ੍ਰੰਥ ਵੀ 'ਪ੍ਰਭਾਕਰ' ਦੀ ਪੈਰਵੀ ਹੀ ਕਰਦਾ ਹੈ। ਇਸ ਵਿਚ ਪ੍ਰਸੰਗਾਂ ਦਾ ਨਿਰਣਾ ਦਸਮ ਗ੍ਰੰਥ, ਭਾਈ ਗੁਰਦਾਸ ਦੀਆਂ ਰਚਨਾਵਾਂ, ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ (ਭਾਈ ਬਾਲੇ ਵਾਲੀ), ਗਿਆਨ ਰਤਨਾਵਲੀ , ਭਗਤ ਰਤਨਾਵਲੀ, ਗੁਰ ਬਿਲਾਸ ਪਾਤਸ਼ਾਹੀ 6, ਗੁਰ ਬਿਲਾਸ ਪਾਤਸ਼ਾਹੀ 10, ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਥ ਪ੍ਰਕਾਸ਼, ਸ੍ਰੀ ਗੁਰ ਰਤਨਮਾਲ (ਸੌ ਸਾਖੀ), ਜ਼ਿੰਦਗੀ ਨਾਮਾ, ਗੁਰ ਸੋਭਾ, ਪ੍ਰੇਮ ਸੁਮਾਰਗ ਅਤੇ ਰਹਿਤਨਾਮਿਆਂ ਦੇ ਆਧਾਰ ਉਤੇ ਕੀਤਾ ਗਿਆ ਹੈ। ਸੋਲਾਂ ਸ੍ਰੋਤਾਂ ਤੋਂ ਇਕੱਤਰ ਕੀਤੀ ਸਮੱਗਰੀ ਨੂੰ ਸੋਲਾਂ ਕਲਾਵਾਂ ਵਿਚ ਵੰਡ ਕੇ, ਵਿਚਾਰ ਕੇ ਸੁਧਾਕਰ ਨਾਉਂ ਦਾ ਰੂਪਕ ਵੀ ਨਿਭਾਇਆ ਹੈ। ਉਪਰੋਕਤ ਗ੍ਰੰਥਾਂ ਗੁਰੁਮਤ ਪ੍ਰਭਾਕਰ ਤੇ ਗੁਰੁਮਤ ਸੁਧਾਕਰ ਅਤੇ ਫਿਰ ਇਨ੍ਹਾਂ ਦੋਵਾਂ ਨੂੰ ਮਿਲਾਕੇ ਰਚੇ 'ਗੁਰੁਮਤ ਮਾਰਤੰਡ' ਗ੍ਰੰਥ ਵਿੱਚ, ਵਿਧੀ ਤਿੰਨਾਂ ਹੀ ਥਾਈਂ ਇਕ ਹੈ ਭਾਵ, ਕੋਸ਼ ਰੀਤੀ ਅਨੁਸਾਰ ਸਿਰਲੇਖ ਦੇ ਕੇ ਥੱਲੇ ਗੁਰਬਾਣੀ ਦੀਆਂ ਤੁਕਾਂ ਦਿੱਤੀਆਂ ਹਨ। ਭਾਈ ਸਾਹਿਬ ਨੇ ਇਸ ਪੁਸਤਕ ਵਿਚ ਵਿਗਿਆਨਿਕ ਢੰਗ ਨਾਲ ਗਿਆਨ ਭਰਪੂਰ ਵਿਸਤਾਰ ਦੇ ਕੇ ਸਿੱਖੀ ਦੇ ਸਹੀ ਮਨੋਰਥ ਅਤੇ ਅਸਲੀ ਆਸ਼ੇ ਨੂੰ ਉਘਾੜਿਆ ਹੈ।

ਭਾਈ ਸਾਹਿਬ ਨੇ ਸਾਹਿਤ ਪ੍ਰੇਮੀਆਂ ਲਈ ਦੋ ਪੁਸਤਕਾਂ 'ਗੁਰੁਛੰਦ ਦਿਵਾਕਰ' ਅਤੇ 'ਗੁਰੁਸ਼ਬਦਾਲੰਕਾਰ' ਦੀ ਰਚਨਾ ਵੀ ਕੋਸ਼ ਰੀਤੀ ਅਨੁਸਾਰ ਕੀਤੀ, ਜਿਵੇਂ ਕੋਸ਼ ਵਿਚੋਂ ਸ਼ਬਦ ਲੱਭਿਆ ਜਾਂਦਾ ਹੈ, ਉਸੇ ਤਰ੍ਹਾਂ 'ਛੰਦ' ਅਤੇ 'ਅਲੰਕਾਰ' ਇਨ੍ਹਾਂ ਪੁਸਤਕਾਂ ਵਿਚੋਂ ਆਸਾਨੀ ਨਾਲ ਲੱਭੇ ਜਾ ਸਕਦੇ ਹਨ।

*ੲ. ਅਨੇਕਾਰਥ ਕੋਸ਼ (1925 ਈ.)*

'ਅਨੇਕਾਰਥ ਕੋਸ਼' ਦੇ ਮੁੱਖ ਪੰਨੇ ਉਤੇ ਇਸਦੇ ਨਾਮ ਦੀ ਵਿਆਖਿਆ ਪ੍ਰਕਾਸ਼ਕਾਂ ਵਲੋਂ ਇਉਂ ਕੀਤੀ ਗਈ ਹੈ :

"ਸੰਸਕ੍ਰਿਤ ਅਤੇ ਬ੍ਰਿਜ ਭਾਸ਼ਾ ਦੇ ਕਠਿਨ ਸ਼ਬਦਾਂ ਦਾ ਛੰਦਾਬੰਦੀ ਮਨੋਹਰ ਕੋਸ਼, ਜਿਸ ਵਿਚ ਇਕ ਸ਼ਬਦ ਦੇ ਅਨੇਕ ਅਰਥ ਦਿਖਾਏ ਗਏ ਹਨ, ਜਿਸ ਨੂੰ ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਸ੍ਰੀਮਾਨ ਭਾਈ ਕਾਨ੍ਹ ਸਿੰਘ ਨਾਭਾ ਨਿਵਾਸੀ ਨੇ ਵਿਦਿਯਾ ਪ੍ਰੇ

ਮੀਆਂ ਦੇ ਲਾਭ ਵਾਸਤੇ ਸ਼ੁੱਧ ਅਰੁ ਸਟੀਕ ਕਰਨ ਦੇ ਸਿਵਾਇ 114 ਸ਼ਬਦ ਆਪਣੇ ਵਲੋਂ ਹੋਰ ਵਧਾਕੇ ਅਲੰਕ੍ਰਿਤ ਕੀਤਾ।"

ਅਨੇਕਾਰਥ ਕੋਸ਼ ਦੇ ਕੁੱਲ 43 ਪੰਨੇ ਹਨ।ਇਹ ਨੰਦ ਦਾਸ ਦੁਆਰਾ ਰਚਿਤ 'ਅਨੇਕਾਰਥ' ਦਾ ਸੋਧਿਆ ਤੇ ਵਧਾਇਆ ਰੂਪ ਹੈ। ਭਾਈ ਸਾਹਿਬ ਅਨੁਸਾਰ ਨੰਦ ਦਾਸ ਦੇ 'ਅਨੇਕਾਰਥ' ਵਿਚ ਲਿਖਾਰੀਆਂ ਨੇ ਹੱਥ-ਲਿਖਤ ਖਰੜੇ ਤੋਂ ਉਤਾਰਾ ਕਰਦੇ ਸਮੇਂ ਅਨੇਕਾਂ ਅਸ਼ੁੱਧੀਆਂ ਸ਼ਾਮਲ ਕਰ ਦਿੱਤੀਆਂ। ਭਾਈ ਸਾਹਿਬ ਨੇ ਇਸਦੇ ਪ੍ਰਾਪਤ ਖਰੜਿਆਂ ਦੇ ਆਧਾਰ ਤੇ ਇਸ ਦੀ ਸੁਧਾਈ ਕੀਤੀ। ਭੂਮਿਕਾ ਵਿਚ ਭਾਈ ਸਾਹਿਬ ਨੇ ਨਿਸ਼ਚਾ ਪ੍ਰਗਟਾਇਆ ਹੈ ਕਿ ਕਵਿ ਸਮਾਜ ਅਤੇ ਵਿਦਵਾਨ ਤਥਾ ਗਯਾਨੀ ਕਲਾਸ ਦੇ ਵਿਦਿਯਾਰਥੀ ਇਸ ਗ੍ਰੰਥ ਤੋਂ ਬਹੁਤ ਲਾਭ ਪ੍ਰਾਪਤ ਕਰਨਗੇ।[34] ਵਿਦਿਆਰਥੀਆਂ ਦੀ ਸਹੂਲਤ ਲਈ ਭਾਈ ਸਾਹਿਬ ਨੇ ਜੋ ਮਿਹਨਤ ਕੀਤੀ ਉਸ ਦਾ ਪਤਾ ਹੇਠ ਲਿਖੇ ਨਮੂਨੇ ਤੋਂ ਲੱਗ ਸਕਦਾ ਹੈ:

ਨੰਦ ਦਾਸ

(ਤਨ ਸ਼ਬਦ)

*ਤਨ ਸਰੀਰ ਬਿਸਤਾਤ ਤਨ ਤਨ ਸੂਛਮ ਤਨ ਤਾਤ*

*ਤਨ ਕੌ ਊਬਿਰਰੌ ਜਗਤ ਜਾਨਤ ਹਰ ਰਸ ਬਾਤ* [35]

ਭਾਈ ਕਾਨ੍ਹ ਸਿੰਘ ਨੇ ਇਸ ਦੀ ਸੁਧਾਈ ਇਉਂ ਕੀਤੀ ਹੈ:

ਤਨ

*ਤਨ ਸਰੀਰ ਵਿਸਤਾਰ ਤਨੁ ਤਨੁ ਸੂਖਮ ਤਨ ਤਾਤ*

*ਤਨ ਵਿਰਲੌ ਕੌ ਜਗਤ ਮੇ ਜਾਨਤ ਹਰਿ ਰਸ ਬਾਤ*

ਦੇਹ (ਜਿਸਮ), ਫੈਲਾਉ, ਬਾਰੀਕ, ਪੁਤ੍ਰ ਅਤੇ ਪੁਰਸ਼ ਤਨ ਕਹੇ ਜਾਂਦੇ ਹਨ।[36]

ਮੂਲ ਖਰੜੇ ਵਿਚ 117 ਸ਼ਬਦਾਂ ਦੇ ਕਈ ਕਈ ਅਰਥ 'ਦੋਹਾ ਛੰਦ' ਵਿਚ ਦਰਜ ਕੀਤੇ ਹੋਏ ਸਨ। ਭਾਈ ਸਾਹਿਬ ਨੇ ਇਸ ਵਿਚ 114 ਨਵੇਂ ਸ਼ਬਦ ਉਨ੍ਹਾਂ ਦੇ ਅਨੇਕਾਰਥਾਂ ਸਮੇਤ ਹੋਰ ਜੋੜ ਦਿੱਤੇ।ਅਨੇਕਾਰਥ ਕੋਸ਼ ਵਿਚ ਹੁਣ 231 ਸ਼ਬਦ ਅਤੇ ਇਨ੍ਹਾਂ ਦੇ ਅਨੇਕਾਰਥਕ ਰੂਪ ਟੀਕੇ ਸਮੇਤ ਦਰਜ ਹਨ।

*ਸ. ਨਾਮ ਮਾਲਾ ਕੋਸ਼ (1938 ਈ.)*

ਜਿਥੇ ਅਨੇਕਾਰਥ ਕੋਸ਼ ਵਿਚ ਇਕ ਸ਼ਬਦ ਦੇ ਅਨੇਕ ਅਰਥ ਦਿੱਤੇ ਹੋਏ ਹਨ, 'ਨਾਮ ਮਾਲਾ ਕੋਸ਼' ਵਿਚ ਇਕ ਅਰਥ ਦੇ ਅਨੇਕ ਨਾਮ ਦਿਖਾਏ ਗਏ ਹਨ। ਇਸ ਦੇ ਕੁਲ ਪੰਨੇ 69 ਹਨ। ਇਹ ਮੂਲ ਰੂਪ ਵਿਚ ਕਵੀ ਨੰਦ ਦਾਸ ਦੀ ਰਚਨਾ ਹੈ ਅਤੇ ਇਸ ਕੋਸ਼ ਦਾ ਨਾਮ 'ਮਾਨ ਮੰਜਰੀ' ਵੀ ਪ੍ਰਸਿੱਧ ਹੈ। ਭੂਮਿਕਾ ਵਿਚ ਭਾਈ ਸਾਹਿਬ ਦੱਸਦੇ ਹਨ :

"ਇਹ ਕੋਸ਼ ਭੀ ਅਨੇਕਾਰਥ ਵਾਂਗ ਅਗਯਾਨੀ ਲਿਖਾਰੀਆਂ ਨੇ ਇਤਨਾ ਵਿਗਾੜਿਆ ਕਿ ਬਹੁਤ ਸ਼ਬਦਾਂ ਦਾ ਮੂਲ ਸਮਝਣਾ ਔਖਾ ਹੋ ਗਿਆ ਸੀ..........ਵਿਦਯਾ ਅਭਯਾਸੀ ਅਤੇ ਕਵੀਆਂ ਦੇ ਹਿੱਤ ਲਈ ਮੈਂ ਮਹਾ ਪ੍ਰਯਤਨ ਕਰਕੇ ਇਸ ਕੋਸ਼ ਨੂੰ ਸ਼ੁੱਧ ਕੀਤਾ, ਅਤੇ ਬਹੁਤ ਨਵੇਂ ਸ਼ਬਦ ਮਿਲਾ ਕੇ ਮੁਕੰਮਲ ਕਰ ਦਿੱਤਾ ਹੈ।"[37]

ਇਸ ਦੇ ਪ੍ਰਾਪਤ ਖਰੜਿਆਂ ਨੂੰ ਆਧਾਰ ਬਣਾ ਕੇ ਭਾਈ ਸਾਹਿਬ ਨੇ ਇਸ ਨੂੰ ਸੋਧ ਕੇ, ਕੁਝ ਨਵੇਂ ਸ਼ਬਦ ਜੋੜ ਕੇ ਅਤੇ ਗ੍ਰੰਥ ਦੇ ਅੰਤ ਤੇ ਗੁਰਮੁਖੀ ਅੱਖਰ-ਕ੍ਰਮ ਅਨੁਸਾਰ ਤਤਕਰਾ ਦੇ ਕੇ ਵਰਤਮਾਨ ਪ੍ਰਕਾਸ਼ਿਤ ਰੂਪ ਸੰਪਾਦਿਤ ਕੀਤਾ।ਇਸ ਸੋਧੇ ਹੋਏ ਰੂਪ ਵਿਚ, ਪੁਰਾਣੇ ਖਰੜਿਆਂ ਦੇ 273 ਦੋਹਿਆਂ ਦੀ ਥਾਂ 319 ਦੋਹੇ ਮਿਲਦੇ ਹਨ। ਸਪਸ਼ਟਤਾ ਲਈ ਫਲਾਂ, ਫੁੱਲਾਂ ਤੇ ਬਿਰਛਾਂ ਆਦਿ ਦੇ ਬਨਸਪਤੀ-ਵਿਗਿਆਨਿਕ ਨਾਂ ਰੋਮਨ ਅੱਖਰਾਂ ਵਿਚ ਨਾਲ ਲਿਖ ਦਿੱਤੇ ਹਨ ਜਿਵੇਂ ਕਿ :

ਅਨਾਰ Pomegranate (Punica granatum.)

(269) *ਰਕ੍ਤਬੀਜ ਕੁਚਫਲ ਕਰਕ ਸੁਕਬੱਲਭ ਦ੍ਰੁਮਸਾਰ।*

*ਡਾਲਿਮ ਦਾੜਿਮ ਦੇਖਿਯੇ ਕਛ੍ਰੁਤੁਅ ਦਸਨਾਕਾਰ।।*[38]

ਭੁਲੇਖੇ ਵਾਲੇ ਸ਼ਬਦਾਂ ਨੂੰ ਸਪਸ਼ਟ ਕਰਨ ਲਈ ਫੁੱਟ ਨੋਟ ਦਿੱਤੇ ਹਨ, ਜਿਵੇਂ ਕਿ :

"ਬਹੁਤ ਅਨਜਾਣ, ਨਲੇਰ ਨੂੰ ਸ੍ਰੀਫਲ ਆਖਦੇ ਹਨ, ਕਈ ਕਵੀ ਭੀ ਭੁਲੇਖਾ ਖਾ ਗਏ ਹਨ। ਸ੍ਰੀਫਲ ਨਾਮ ਬਿੱਲ 'ਬਿਲ੍ਵ' ਦਾ ਹੈ। ਨਾਰਿਯਲ, ਸ਼ਿਰਾਫਲ, ਸ਼ਿਰੋਫਲ ਅਤੇ ਸਿਰ : ਫਲ ਹੈ।"[39]

ਅਨੇਕਾਰਥ ਕੋਸ਼ ਅਤੇ ਨਾਮਮਾਲਾ ਕੋਸ਼, ਦੋਵੇਂ ਕਾਵਿ ਰੂਪ ਸ਼ਬਦ ਕੋਸ਼

ਅਸਟਛਾਪ ਦੇ ਪ੍ਰਸਿੱਧ ਹਿੰਦੀ ਕਵੀ ਨੰਦ ਦਾਸ ਦੀ ਕ੍ਰਿਤ ਹਨ। ਰਾਮਪੁਰ ਨਿਵਾਸੀ ਅਚਾਰੀਆ ਨੰਦ ਦਾਸ, ਸਵਾਮੀ ਵਿਠਲ ਦਾਸ ਜੀ ਦੇ ਸ਼ਿਸ, ਸੰਸਕ੍ਰਿਤ ਦੇ ਉਤਮ ਪੰਡਿਤ ਅਤੇ ਬ੍ਰਜ ਭਾਸ਼ਾ ਦੇ ਚੋਣਵੇ ਕਵੀਆਂ ਵਿਚੋਂ ਸਨ।

ਅਨੇਕਾਰਥ ਕੋਸ਼ ਅਤੇ ਨਾਮ ਮਾਲਾ ਕੋਸ਼ ਦਾ ਸੰਪਾਦਨ ਭਾਈ ਸਾਹਿਬ ਵਲੋਂ ਦਿੱਤੀਆਂ ਕੋਸ਼ ਸੰਬੰਧੀ ਰਚਨਾਵਾਂ ਵਿਚੋਂ ਪਹਿਲੀ ਦੇਣ ਹੈ। ਇਸ ਤੋਂ ਪਹਿਲਾਂ ਪੰਜਾਬੀ ਵਿਚ ਕਈ ਕੋਸ਼ ਰਚੇ ਜਾ ਚੁੱਕੇ ਸਨ।ਉਨ੍ਹਾਂ ਕੋਸ਼ਾਂ ਦਾ ਵਿਸ਼ਾ ਪੰਜਾਬੀ ਭਾਸ਼ਾ ਦੀ ਸ਼ਬਦਾਵਲੀ ਜਾਂ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਵਲੀ ਦੇ ਅਰਥ ਦੇਣਾ ਹੀ ਰਿਹਾ ਸੀ। ਅਨੇਕਾਰਥ ਕੋਸ਼ ਦਾ ਵਿਸ਼ਾ ਸੰਸਕ੍ਰਿਤ ਦੇ ਉਨ੍ਹਾਂ ਹੀ ਸ਼ਬਦਾਂ ਦੀ ਵਿਆਖਿਆ ਤੱਕ ਸੀਮਤ ਸੀ ਜਿਨ੍ਹਾਂ ਦੇ ਅਰਥ ਇਕ ਤੋਂ ਵਧੇਰੇ ਲਏ ਜਾ ਸਕਦੇ ਸਨ ਅਤੇ ਜੋ ਸਮੇਂ ਦੇ ਸਾਹਿਤਕ ਵਹਿਣ, ਹਿੰਦੀ, ਬ੍ਰਜ ਭਾਸ਼ਾ ਦੇ ਗ੍ਰੰਥਾਂ ਵਿਚ ਖੁਲ੍ਹਕੇ ਵਰਤੇ ਜਾਂਦੇ ਸਨ। ਭਾਈ ਸਾਹਿਬ ਨੇ ਉਪਰੋਕਤ ਦੋਵੇਂ ਕੋਸ਼ਾਂ ਦਾ ਸੰਪਾਦਨ ਕਰਦਿਆਂ ਨਾ ਕੇਵਲ ਅਸ਼ੁੱਧੀਆਂ ਹੀ ਦੂਰ ਕੀਤੀਆਂ, ਸਗੋਂ ਕੋਸ਼ ਦੀ ਆਧੁਨਿਕ ਰੀਤ ਅਨੁਸਾਰ ਸਾਰੇ ਸ਼ਬਦਾਂ ਨੂੰ ਤਰਤੀਬ ਦੇ ਕੇ, ਥਾਂ ਪਰ ਥਾਂ ਲੋੜ ਅਨੁਸਾਰ ਸ਼ਬਦਾਂ ਦੇ ਨਿਖੇੜ ਅਤੇ ਅਰਥ ਨਿਤਾਰੇ ਲਈ ਟਿੱਪਣੀ ਵੀ ਕੀਤੀ। ਕੁਝ ਸ਼ਬਦਾਂ ਦਾ ਉਚਾਰਣ ਸਪਸ਼ਟ ਕਰਨ ਲਈ ਉਨ੍ਹਾਂ ਦੇ ਦੇਵਨਾਗਰੀ ਰੂਪ ਅਤੇ ਕਿਧਰੇ ਕਿਧਰੇ ਅੰਗਰੇਜ਼ੀ ਅਤੇ ਲਾਤੀਨੀ ਪ੍ਰਯਾਯ ਵੀ ਦਿੱਤੇ ਹਨ, ਤਾਂ ਕਿ ਪਾਠਕਾਂ ਨੂੰ ਕਿਸੇ ਪ੍ਰਕਾਰ ਦਾ ਭੁਲੇਖਾ ਬਾਕੀ ਨਾ ਰਹਿ ਜਾਵੇ। ਭਾਈ ਸਾਹਿਬ ਵਲੋਂ ਸੰਪਾਦਨ ਕੀਤੇ 'ਅਨੇਕਾਰਥ' ਅਤੇ 'ਨਾਮ ਮਾਲਾ ਕੋਸ਼' ਦੁਆਰਾ ਵਿਦਿਆਰਥੀਆਂ ਅਤੇ ਪੰਜਾਬੀ ਸਾਹਿਤ ਪ੍ਰੇਮੀਆਂ ਨੂੰ ਭਾਈ ਗੁਰਦਾਸ ਜੀ ਦੇ ਕਬਿਤ, ਦਸਮ ਗ੍ਰੰਥ, ਗੁਰਬਿਲਾਸ ਅਤੇ ਹਿੰਦੀ ਭਾਸ਼ਾ ਮਿਲੇ ਕਾਵਯ ਗ੍ਰੰਥਾਂ ਦੇ ਸ਼ਬਦਾਰਥ ਸਮਝਣ ਵਿਚ ਵੱਡੀ ਆਸਾਨੀ ਹੋਈ। ਸਾਹਿਤਕ ਪੱਖੋਂ ਇਨ੍ਹਾਂ ਕੋਸ਼ ਰਚਨਾਵਾਂ ਦੀ ਵਿਸ਼ੇਸ਼ ਮਹਾਨਤਾ ਹੈ। ਪੰਜਾਬੀ ਪਾਠਕਾਂ ਲਈ ਇਹ ਅਨਮੋਲ ਖਜ਼ਾਨਾ ਅਤੇ ਸ਼ਬਦ ਭੰਡਾਰ ਦਾ ਸੋਮਾ ਹੈ। ਭਾਈ ਸਾਹਿਬ ਨੇ ਇਨ੍ਹਾਂ ਵਿਚ ਵਾਧਾ ਤੇ ਵਿਸਤਾਰ ਕੀਤਾ। ਸ਼ਬਦ ਦੇ ਸ਼ੁੱਧ ਤੇ ਸਹੀ ਸਰੂਪ, ਅਰਥ, ਵਿਆਖਿਆ ਤੇ ਸੁਯੋਗ ਵਰਤੋਂ ਕਰਨ ਬਾਰੇ ਜਾਣਕਾਰੀ

ਦਿੱਤੀ। ਕੋਸ਼ਕਾਰੀ ਦੀ ਵਿਗਿਆਨਕ ਵਿਧੀ ਨੂੰ ਅਪਣਾਇਆ ਅਤੇ ਸ਼ਬਦ ਦਾ ਪ੍ਰਸੰਗ ਨਾਲ ਵਿਸ਼ੇਸ਼ ਸੰਬੰਧ ਦਰਸਾਇਆ।

ਪ੍ਰੋ. ਪ੍ਰੀਤਮ ਸਿੰਘ ਅਨੁਸਾਰ, ਭਾਈ ਸਾਹਿਬ ਨੇ ਸਿੱਖੀ ਦੀ ਜਿੰਨੀ ਵੀ ਸਾਹਿਤਕ ਸੇਵਾ ਕੀਤੀ, ਉਸ ਨੂੰ ਦੋ ਮਹਾਨ ਕੋਸ਼ਾਂ ਬਾਰੇ ਵਿਚਾਰ ਦੇ ਅੰਤਰਗਤ ਸਮੇਟਿਆ ਜਾ ਸਕਦਾ ਹੈ। ਇਕ ਹੈ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' (1930 ਈ.) ਤੇ ਦੂਜਾ ਹੈ 'ਗੁਰੁਮਤ ਮਾਰਤੰਡ' (1962 ਈ.) ਗੁਣ ਕਰਮ ਵਜੋਂ ਇਹ ਕੋਸ਼ ਇਕ ਦੂਜੇ ਤੋਂ ਬਿਲਕੁਲ ਵੱਖ ਪ੍ਰਕਾਰ ਦੇ ਹਨ। 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਮੂਲ ਵਜੋਂ ਇਕ ਸ਼ਬਦ-ਕੋਸ਼ ਹੈ, ਜਦ ਕਿ 'ਗੁਰੁਮਤ ਮਾਰਤੰਡ' ਸਿੱਖ ਸਾਹਿਤ ਦੇ ਆਧਾਰ ਉਤੇ ਤਿਆਰ ਕੀਤਾ ਗੁਰੁਮਤ ਦੇ ਸੰਬੰਧਾਂ, ਸੰਕਲਪਾਂ ਵਿਕਲਪਾਂ, ਰਹਿਤਾਂ-ਕੁਰਹਿਤਾਂ ਤੇ ਰੀਤੀਆਂ-ਕੁਰੀਤੀਆਂ ਦਾ ਵਿਸ਼ਾਲ ਬਿਊਰਾ ਹੈ।[40]

ਗੁਰੁਮਤ ਨੂੰ ਮਨਮੱਤ ਅਤੇ ਵਹਿਮਾਂ ਭਰਮਾਂ ਨਾਲੋਂ ਨਿਖੇੜਨ, ਅਤੇ ਹਰ ਮਸਲੇ ਉਤੇ ਨਿਰਣਾਇਕ ਤੇ ਪ੍ਰਮਾਣਿਕ ਸਮੱਗਰੀ ਪੇਸ਼ ਕਰਨ ਲਈ ਭਾਈ ਸਾਹਿਬ ਨੇ ਇਸ ਕੋਸ਼ 'ਗੁਰੁਮਤ ਮਾਰਤੰਡ' ਦੀ ਰਚਨਾ ਕੀਤੀ। ਇਸ ਵਿਚ ਪ੍ਰਮਾਣ ਜਾਂ ਨਿਰਣੇ ਵਜੋਂ ਗੁਰਬਾਣੀ ਨੂੰ ਗੁਰਮਤ ਦਾ ਮੂਲ ਮੰਨਿਆ ਗਿਆ ਹੈ ਤੇ ਹਰ ਉਸ ਕਥਨ ਜਾਂ ਬਿਆਨ ਨੂੰ ਗੁਰਮਤ ਤੋਂ ਬਾਹਰਾ ਦੱਸਿਆ ਗਿਆ ਹੈ ਜੋ ਗੁਰਬਾਣੀ ਦੇ ਅਨੁਸਾਰ ਨਹੀਂ। ਆਪਣੀਆਂ ਪਹਿਲੀਆਂ ਪੁਸਤਕਾਂ ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ ਅਤੇ 'ਗੁਰੁ ਗਿਰਾ ਕਸੌਟੀ' ਨੂੰ ਮਿਲਾ ਕੇ ਭਾਈ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦਾ ਇਹ ਇਕ ਅਜਿਹਾ ਵਿਸ਼ਾ ਕੋਸ਼ ਤਿਆਰ ਕੀਤਾ, ਜਿਸ ਦੀ ਅਗਵਾਈ ਨਾਲ ਅੱਜ ਤੀਕ ਸਿੱਖ ਮੱਤ ਬਾਰੇ ਪਏ ਕਿਸੇ ਵੀ ਭੁਲੇਖੇ ਨੂੰ ਦੂਰ ਕੀਤਾ ਜਾਂਦਾ ਹੈ ਅਤੇ ਵਿਹਾਰਿਕ ਤੇ ਪਰਮਾਰਥਿਕ ਕਾਰਜਾਂ ਨੂੰ ਗੁਰਬਾਣੀ ਅਨੁਸਾਰ ਭੁਗਤਾਏ ਜਾਣ ਬਾਰੇ 'ਗੁਰੁਮਤ ਮਾਰਤੰਡ' ਵਿਚੋਂ ਜਾਣਕਾਰੀ ਮਿਲਦੀ ਹੈ।

ਭਾਈ ਸਾਹਿਬ ਵਲੋਂ ਸੰਕਲਿਤ 'ਗੁਰੁਮਤ ਮਾਰਤੰਡ' ਉਨ੍ਹਾਂ ਦੀਆਂ ਆਪਣੀਆਂ ਹੀ ਤਿੰਨ ਪੂਰਬਲੀਆਂ ਕਿਤਾਬਾਂ ਉਤੇ ਆਧਾਰਿਤ ਇਕ ਨਵੀਂ ਮਹਾਨਕੋਸ਼ੀ ਆਕਾਰ ਤੇ ਪ੍ਰਕਾਰ ਦੀ ਰਚਨਾ ਹੈ, ਜਿਸ ਵਿਚ 1188 ਸਿਰਲੇਖਾਂ ਹੇਠ, ਵੱਖ ਵੱਖ ਵਿਸ਼ਿਆਂ

ਬਾਰੇ ਗੁਰਮਤ ਦਾ ਦ੍ਰਿਸ਼ਟੀਕੋਣ ਪ੍ਰਮਾਣਾਂ ਸਹਿਤ ਪੇਸ਼ ਕਰਨ ਦਾ ਯਤਨ ਕੀਤਾ ਗਿਆ ਹੈ।

ਗੁਰੁਸ਼ਬਦ ਰਤਨਾਕਰ ਮਹਾਨਕੋਸ਼ ਦਾ ਘੇਰਾ ਆਪਣੇ ਆਪ ਵਿਚ ਬਹੁਤ ਵਿਸ਼ਾਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਰਚਨਾਵਾਂ ਤੇ ਹੋਰ ਸਿਖ ਸਾਹਿਤ ਵਿਚ ਬਾਰਵੀਂ ਸਦੀ ਤੋਂ ਲੈ ਕੇ ਲਗਭਗ 18-19 ਵੀਂ ਸਦੀ ਤੱਕ ਦੀਆਂ ਕ੍ਰਿਤਾਂ ਇਸ ਦੇ ਕਲਾਵੇ ਵਿਚ ਆ ਜਾਂਦੀਆਂ ਹਨ। ਜਿਸ ਤਰ੍ਹਾਂ ਵਿਆਖਿਆ, ਪ੍ਰਯਾਯ ਜਾਂ ਸਮਾਨਾਰਥ ਦੇਣ ਵੇਲੇ ਕਿਸੇ ਵੀ ਕੋਸ਼ ਦਾ ਮੀਰੀ ਗੁਣ ਸ਼ਬਦ ਸੰਜਮ ਹੁੰਦਾ ਹੈ, ਉਸੇ ਤਰ੍ਹਾਂ 'ਮਹਾਨ ਕੋਸ਼' ਦਾ ਵੱਡਾ ਗੁਣ ਬਹੁ-ਵਿਸਤਾਰ ਹੁੰਦਾ ਹੈ । ਇਹ ਬਹੁ-ਵਿਸਤਾਰ ਸ਼ਬਦਾਂ ਦੀ ਗਿਣਤੀ ਦਾ ਨਾ ਹੋ ਕੇ ਵਸਤੂ ਨਾਲ ਸੰਬੰਧਿਤ ਜਾਣਕਾਰੀ ਦਾ ਹੋਇਆ ਕਰਦਾ ਹੈ, ਅਤੇ ਸ਼ਬਦ ਸੰਜਮ ਦਾ ਮੰਤਵ ਵੀ ਗਿਣਤੀ ਸੀਮਤ ਕਰਨ ਨਾਲੋਂ ਵਰਣਨ ਨੂੰ ਨੁਕੀਲਾ ਅਤੇ ਤਿੱਖੀ ਧਾਰ ਵਾਲਾ ਬਣਾਉਣ ਦੇ ਉਦੇਸ਼ ਨਾਲ ਹੁੰਦਾ ਹੈ ਤਾਂ ਜੋ ਸ਼ਬਦ ਜਾਲ ਵਿਚ ਉਲਝ ਕੇ, ਕੋਈ ਪਾਠਕ ਭੁਲੇਖੇ ਦਾ ਸ਼ਿਕਾਰ ਨਾ ਹੋ ਜਾਵੇ। ਭਾਈ ਕਾਨ੍ਹ ਸਿੰਘ ਨੇ ਇਹ ਦੋਵੇਂ ਗੁਣ ਸਫ਼ਲਤਾ ਨਾਲ ਨਿਭਾਏ ਹਨ।

ਇਸ ਤੋਂ ਪਹਿਲਾਂ ਗੁਰਮੁਖੀ ਵਿਚ ਕੋਸ਼ਕਾਰੀ ਦੇ ਜਿੰਨੇ ਵੀ ਯਤਨ ਹੋਏ, ਉਨ੍ਹਾਂ ਨੇ ਆਪਣੇ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੱਕ ਹੀ ਸੀਮਤ ਰੱਖਿਆ ਸੀ। ਸੀਮਾ ਨੂੰ ਵਧਾਉਣ ਨਾਲ ਭਾਈ ਕਾਨ੍ਹ ਸਿੰਘ ਦੀ ਘਾਲ ਵਿਚ ਕਿੰਨਾ ਕੁ ਵਾਧਾ ਹੋਇਆ, ਇਸ ਦਾ ਅੰਦਾਜਾ ਇਥੋਂ ਲਾਇਆ ਜਾ ਸਕਦਾ ਹੈ, ਕਿ ਮਹਾਨ ਕੋਸ਼ ਤੋਂ ਪਹਿਲਾਂ ਦੇ ਛਪੇ ਅਲੱਗ ਅਲੱਗ ਕੋਸ਼ਾਂ ਵਿਚ ਊੜਾ ਪੱਟੀ ਦੇ ਤਿੰਨ ਸੌ (300) ਤੋਂ ਵੱਧ ਸ਼ਬਦ ਨਹੀਂ ਮਿਲਦੇ ਪਰੰਤੂ ਮਹਾਨ ਕੋਸ਼ ਵਿਚ ਊੜਾ ਪੱਟੀ ਦੇ 1442 ਸ਼ਬਦ ਮਿਲਦੇ ਹਨ। ਇਹ ਅੰਕੜੇ ਭਾਈ ਸਾਹਿਬ ਤੋਂ ਪਹਿਲਾਂ ਦੇ ਸਾਰੇ ਉਦਮਾਂ ਦੇ ਮੁਕਾਬਲੇ ਵਿਚ 'ਮਹਾਨਕੋਸ਼' ਦੀ ਵਿਸ਼ਾਲਤਾ ਤੇ ਬਹੁਲਤਾ ਦਾ ਮੂੰਹੋਂ ਬੋਲਦਾ ਪ੍ਰਮਾਣ ਹਨ। ਪ੍ਰੋ. ਪ੍ਰੀਤਮ ਸਿੰਘ ਮਹਾਨ ਕੋਸ਼ ਦੀ ਤੁਲਨਾ ਇਸ ਤੋਂ ਪਹਿਲੇ ਕੋਸ਼ਾਂ ਨਾਲ ਵਿਸਤਾਰ ਨਾਲ ਕਰਕੇ ਦੱਸਦੇ ਹਨ ਕਿ ਇਹ ਭਾਈ ਸਾਹਿਬ ਦੀ ਸਭ ਤੋਂ ਵੱਡੀ

ਸਾਹਿਤਕ ਪ੍ਰਾਪਤੀ ਹੈ।[41]

ਗਿਆਨੀ ਹਜ਼ਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ 'ਸਾਰੰਗ' ਸ਼ਬਦ ਦੇ ਸਿਰਫ 6 ਅਰਥ ਦੱਸੇ ਹਨ, ਪਰੰਤੂ ਭਾਈ ਸਾਹਿਬ ਨੇ ਇਸ ਇਕੋ ਸ਼ਬਦ ਦੇ ਮਹਾਨ ਕੋਸ਼ ਵਿਚ ਕ੍ਰਮਵਾਰ 58 ਅਰਥ ਕਰਕੇ ਹਰੇਕ ਥਾਵੇਂ ਪ੍ਰਮਾਣ ਦੇ ਕੇ ਉਨ੍ਹਾਂ ਅਰਥਾਂ ਦੀ ਸਾਰਥਿਕਤਾ ਵੀ ਦਿਖਾਈ ਹੈ ਜੋ ਇਸ ਸੰਬੰਧ ਵਿੱਚ ਸ਼ਬਦ-ਕੋਸ਼ੀ ਹੁਨਰ ਦੇ ਪੱਖੋਂ ਖ਼ਾਸ ਕਰਕੇ ਵਿਚਾਰਨ ਯੋਗ ਹੈ। ਮਹਾਨਕੋਸ਼ ਵਿਚ ਦਿੱਤੇ ਅਰਥਾਂ ਦੀ ਵਿਉਂਤ ਵਿਧੀ ਨੂੰ ਵੇਖਕੇ ਪਤਾ ਲੱਗਦਾ ਹੈ ਕਿ ਕਰਤਾ ਪਹਿਲਾਂ ਸ਼ਬਦ ਦੇ ਆਮ ਵੱਖੋ ਵੱਖ ਅਰਥ ਦਿੰਦਾ ਹੈ ਅਤੇ ਇਨ੍ਹਾਂ ਅਰਥਾਂ ਦੀ ਵਿਆਖਿਆ ਲਈ ਜੇ ਕੋਈ ਤੁਕ ਦੇਣੀ ਪਵੇ ਤਾਂ ਉਹ ਵੀ ਦਿੱਤੀ ਜਾਂਦੀ ਹੈ। ਇਸ ਤੋਂ ਬਾਅਦ ਜਿਥੇ ਜ਼ਰੂਰਤ ਪਈ ਸ਼ਬਦ ਦਾ ਮਿਥਿਹਾਸਕ ਤੇ ਇਤਿਹਾਸਕ ਪ੍ਰਸੰਗ ਵੀ ਵੇਰਵੇ ਸਹਿਤ ਦੱਸਿਆ ਹੈ। ਭਾਈ ਸਾਹਿਬ ਨੇ ਹਰ ਸ਼ਬਦ ਦੇ ਅਰਥਾਂ ਦਾ ਸੀਮਾਂਟਿਕ ਸਪੈਕਟਰਮ (spectrum) ਪੂਰਨ ਵੇਰਵੇ ਸਹਿਤ ਦੱਸਣ ਦਾ ਯਤਨ ਕੀਤਾ ਹੈ। ਇਸ ਸੰਬੰਧ ਵਿਚ ਮਹਾਨ ਕੋਸ਼ ਵਿਚਲਾ 'ਸਿਖੰਡਿ' ਸ਼ਬਦ ਵਿਚਾਰਨਯੋਗ ਹੈ।[42]

ਮਹਾਨ ਕੋਸ਼ ਦੀ ਰਚਨਾ ਤੋਂ ਪਹਿਲਾਂ ਭਾਵੇਂ ਭਾਰਤੀ ਸੰਗੀਤ ਨਾਲ ਸੰਬੰਧਿਤ ਗ੍ਰੰਥ ਤਾਂ ਉਪਲਬਧ ਸਨ ਪ੍ਰੰਤੂ ਗੁਰਮਤ ਸੰਗੀਤ ਸੰਬੰਧੀ ਜਾਣਕਾਰੀ ਨਾਂ-ਮਾਤਰ ਹੀ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਪਹਿਲੀ ਵਾਰੀ ਭਾਰਤੀ ਸੰਗੀਤ ਦੀਆਂ ਪ੍ਰਾਪਤ ਪੁਸਤਕਾਂ ਦਾ ਅਧਿਐਨ ਕਰਦਿਆਂ ਸੰਗੀਤਕ ਤੱਤਾਂ ਤੇ ਸੰਕੇਤਾਂ ਆਦਿ ਦੀ ਵਿਆਖਿਆ ਕੀਤੀ ਅਤੇ ਨਾਲ ਹੀ ਗੁਰਬਾਣੀ ਕੀਰਤਨ ਦੀ ਪਰੰਪਰਾ ਆਦਿ ਦੀ ਵਿਲੱਖਣਤਾ ਨੂੰ ਪਛਾਣਦਿਆਂ ਇਸ ਦੇ ਨਿਵੇਕਲੇ ਸਰੂਪ ਦੀ ਵਿਆਖਿਆ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਰਾਗਾਤਮਕ ਬਾਣੀ ਵਿਚ ਪ੍ਰਯੁਕਤ ਰਾਗਾਂ ਸੰਬੰਧੀ ਭਾਈ ਸਾਹਿਬ ਨੇ ਭਰਪੂਰ ਜਾਣਕਾਰੀ ਦਿੱਤੀ। ਉਪਰਾਗਾਂ ਸੰਬੰਧੀ ਮਹਾਨ ਕੋਸ਼ ਦੇ ਨਿਰਣੇ ਵਿਚਾਰਨਯੋਗ ਹਨ। ਕੁਝ ਰਾਗਾਂ ਦੇ ਸਰੂਪ, ਆਧੁਨਿਕ ਸਰੂਪਾਂ ਤੋਂ ਵੱਖਰੇ ਵੀ ਹਨ। ਮਹਾਨ ਕੋਸ਼ ਵਿਚ ਭਾਈ ਸਾਹਿਬ ਨੇ ਸਾਜ਼, ਤਾਲ, ਕੀਰਤਨ ਚੌਕੀਆਂ, ਅਤੇ ਸ਼ਬਦਗਾਇਨ ਵਿਧੀ ਲਈ ਰਹਾਉ, ਅੰਤਰਾ, ਘਰੁ, ਪੜਤਾਲ, ਧੁਨੀ

ਬਾਰੇ ਵਿਆਖਿਆ ਸਹਿਤ ਸੂਚਨਾ ਦਰਜ ਕਰਕੇ, ਗੁਰਮਤ ਸੰਗੀਤ ਬਾਰੇ ਵਡਮੁੱਲੀ ਤੇ ਭਰਪੂਰ ਜਾਣਕਾਰੀ ਪੇਸ਼ ਕੀਤੀ ਹੈ।

ਗੁਰਮਤ ਸੰਗੀਤ ਦੀ ਵਿਸ਼ਾਲ ਤੇ ਮਹਾਨ ਪਰੰਪਰਾ ਦੀ ਸਾਂਭ ਸੰਭਾਲ ਅਤੇ ਇਸ ਨੂੰ ਉਜਾਗਰ ਕਰਨ ਲਈ ਭਾਈ ਸਾਹਿਬ ਭਲੀ ਭਾਂਤ ਸੁਚੇਤ ਸਨ। ਉਨ੍ਹਾਂ ਮਹਿਸੂਸ ਕਰ ਲਿਆ ਸੀ ਕਿ ਆਧੁਨਿਕ ਕੀਰਤਨੀਏ ਪੁਰਾਤਨ ਗਾਇਨ ਸ਼ੈਲੀਆਂ ਨੂੰ ਭੁਲਦੇ ਜਾ ਰਹੇ ਹਨ। ਇਸੇ ਕਰਕੇ ਉਨ੍ਹਾਂ ਬੜੀ ਲਗਨ ਤੇ ਘਾਲਣਾ ਨਾਲ ਇਸ ਵਿਲੱਖਣ ਸੰਗੀਤ ਪ੍ਰਬੰਧ ਦੀ ਪਛਾਣ ਕਾਇਮ ਕੀਤੀ। ਸੰਗੀਤ ਦੇ ਆਧੁਨਿਕ ਖੋਜਾਰਥੀਆਂ, ਵਿਦਿਆਰਥੀਆਂ ਦੀ ਪੁਰਾਤਨ ਗੁਰਮਤ ਸੰਗੀਤ ਪਰੰਪਰਾ ਤੱਕ ਪਹੁੰਚ ਲਈ ਮਹਾਨ ਕੋਸ਼ ਇੱਕ ਪੁਲ ਵਜੋਂ ਸਹਾਇਕ ਹੁੰਦਾ ਹੈ। ਗੁਰਮਤ ਸੰਗੀਤ ਸੰਬੰਧੀ ਅਜਿਹੀ ਵਿਸ਼ਾਲ ਅਤੇ ਵਿਗਿਆਨਕ ਜਾਣਕਾਰੀ ਭਾਈ ਸਾਹਿਬ ਤੋਂ ਪਹਿਲੇ ਕੋਸ਼ਾਂ ਵਿਚ ਵੇਖਣ ਨੂੰ ਨਹੀਂ ਮਿਲਦੀ।

ਜਿਸ ਕਿਸੇ ਸਮਕਾਲੀ ਵਿਦਵਾਨ ਨੇ ਭਾਈ ਸਾਹਿਬ ਦੇ ਇਸ ਗ੍ਰੰਥ ਬਾਰੇ ਕਲਮ ਉਠਾਈ ਉਸ ਨੇ ਭਾਈ ਸਾਹਿਬ ਦੀ ਵਿਦਵਤਾ ਨੂੰ ਪ੍ਰਣਾਮ ਕੀਤਾ ਹੈ, ਜਿਨ੍ਹਾਂ ਵਿਚ ਕੁਝ ਵਿਦਵਾਨਾਂ ਦੇ ਨਾਂ ਇਸ ਪ੍ਰਕਾਰ ਹਨਃ ਵਾਈਸ ਚਾਂਸਲਰ ਏ. ਸੀ. ਵੂਲਨਰ, (ਪੰਜਾਬ ਯੂਨੀਵਰਸਿਟੀ ਲਾਹੌਰ) ਦੀਵਾਨ ਟੇਕ ਚੰਦ, ਭਾਈ ਬਿਸ਼ਨ ਦਾਸ ਪੁਰੀ, ਜੋਗਿੰਦਰ ਸਿੰਘ (ਸਰ), ਸੁੰਦਰ ਸਿੰਘ ਮਜੀਠੀਆ (ਰਾਜਾ ਸਰ), ਦਲਜੀਤ ਸਿੰਘ ਕਪੂਰਥਲਾ (ਰਾਜਾ ਸਰ), ਭਾਈ ਅਰਜਨ ਸਿੰਘ ਬਾਗੜੀਆਂ, ਪ੍ਰੋਫੈਸਰ ਪੂਰਨ ਸਿੰਘ, ਭਾਈ ਜੋਧ ਸਿੰਘ, ਭਾਈ ਬੇਅੰਤ ਸਿੰਘ (ਪ੍ਰੋ. ਓਰੀਐਂਟਲ ਕਾਲਜ, ਲਾਹੌਰ) ਅਤੇ ਸਰਦਾਰ ਬਹਾਦਰ ਦੀਵਾਨ ਸਿੰਘ ਦੁੱਗਲ ਆਦਿ।

ਖੁਸ਼ਵੰਤ ਸਿੰਘ ਨੇ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਨੂੰ ਸਿੰਘ ਸਭਾ ਲਹਿਰ ਦੀਆਂ ਸਭ ਤੋਂ ਵੱਧ ਪ੍ਰਭਾਵਸ਼ਾਲੀ ਰਚਨਾਵਾਂ ਵਿਚੋਂ ਗਿਣਿਆ ਹੈ।

ਸ਼ਮਸ਼ੇਰ ਸਿੰਘ ਅਸ਼ੋਕ ਮਹਾਨ ਕੋਸ਼ ਦੀ ਉਤਮਤਾ ਨੂੰ ਮੰਨਦੇ ਹੋਏ ਲਿਖਦੇ ਹਨ ਕਿ "ਹਿੰਦੀ ਸ਼ਬਦ ਕੋਸ਼ਾਂ ਵਿਚੋਂ ਕਾਸੀ ਨਾਗਰੀ ਪ੍ਰਚਾਰਿਣੀ ਸਭਾ ਬਨਾਰਸ ਦਾ ਹਿੰਦੀ ਸ਼ਬਦ-ਸਾਗਰ ਵਧੇਰੇ ਪ੍ਰਸਿੱਧ ਹੈ ਪਰ ਇਹ ਸ਼ਬਦ ਕੋਸ਼ ਇਕ ਲੱਖ ਰੁਪਏ

ਖਰਚ ਕੇ ਪੰਜ ਛੇ ਲੇਖਕਾਂ ਦੀ ਲਗਾਤਾਰ ਮਿਹਨਤ ਤੇ 20 ਸਾਲਾਂ ਦੀ ਕਰੜੀ ਜੱਦੋ-ਜਹਿਦ ਨਾਲ ਤਿਆਰ ਹੋਣ ਦੇ ਬਾਵਜੂਦ ਫੇਰ ਵੀ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਦੇ ਮੁਕਾਬਲੇ ਤੇ ਜੋ ਕਿ ਇਕ ਇਕੱਲੇ ਲੇਖਕ ਭਾਈ ਕਾਨ੍ਹ ਸਿੰਘ ਨਾਭਾ ਦੀ ਲਿਖਤ ਹੈ, ਸ਼ਬਦ ਕੋਸ਼ ਦੇ ਹੁਨਰ ਪੱਖੋਂ ਬੜਾ ਅਧੂਰਾ ਸਾਬਤ ਹੋਇਆ।[43]

ਡਾ. ਦੇਵਿੰਦਰ ਸਿੰਘ ਵਿਦਿਆਰਥੀ ਇਸ ਕੋਸ਼ ਦੀ ਸ੍ਰੇਸ਼ਟਤਾ ਬਾਰੇ ਲਿਖਦੇ ਹਨ "1951 ਈ. ਵਿਚ ਦਿੱਲੀ ਦੇ ਲਾਲ ਕਿਲ੍ਹੇ ਵਿਚ ਸਾਰੇ ਭਾਰਤੀ ਸਾਹਿਤ ਦੀ ਇਕ ਪ੍ਰਦਰਸ਼ਨੀ ਜੁੜੀ ਸੀ। ਸਾਰੀਆਂ ਸਟਾਲਾਂ ਦੇਖਣ ਪਿੱਛੋਂ ਡਾ. ਵਾਸੁਦੇਵ ਸ਼ਰਣ ਜੇਹੇ ਵਿਦਵਾਨ ਦਾ ਇਹ ਮੱਤ ਸੀ ਕਿ ਭਾਈ ਕਾਨ੍ਹ ਸਿੰਘ ਦੀ ਰਚਨਾ ਆਪਣੀ ਕਿਸਮ ਦੀ ਭਾਰਤ ਭਰ ਵਿਚੋਂ ਇਕੱਲੀ ਸੀ।[44]

ਭਾਈ ਸਾਹਿਬ ਦਾ ਕੰਮ ਇਕ ਵਿਸ਼ਵ ਕੋਸ਼ ਜਾਂ ਇਕ ਮਹਾਨ ਕੋਸ਼ ਦਾ ਹੋਣ ਕਰਕੇ, ਭਾਈ ਸਾਹਿਬ ਦੇ ਸਮਕਾਲੀ ਅਤੇ ਉਤਰ ਅਧਿਕਾਰੀ ਵਿਦਵਾਨਾਂ ਨੇ ਆਪ ਦੀ ਕੋਸ਼ਕਾਰੀ ਨੂੰ ਸਾਰਥਿਕ ਮੰਨਿਆ ਅਤੇ ਇਸ ਤੋਂ ਭਰਪੂਰ ਲਾਭ ਉਠਾਇਆ। ਭਾਈ ਵੀਰ ਸਿੰਘ ਦੀ ਰਚਨਾ ਸੰਥਾ ਪੋਥੀਆਂ ਵਿਚ ਤਾਂ ਗੁਰੁਸ਼ਬਦ ਰਤਨਾਕਰ ਮਹਾਨਕੋਸ਼ ਦੀ ਸਹਿਜੇ ਹੀ ਦੇਣ ਹੋਵੇਗੀ।

ਡਾ: ਪਰਮਜੀਤ ਸਿੰਘ ਸਿੱਧੂ ਅਨੁਸਾਰ, 'ਜੂਨੀਅਰ ਇਨਸਾਈਕਲੋਪੀਡੀਆ ਆਫ ਸਿੱਖਇਜ਼ਮ' ਵਿਚ ਮਹਾਨ ਕੋਸ਼ ਨੂੰ ਆਧਾਰ ਬਣਾ ਕੇ ਸਿੱਖ ਧਰਮ ਦੇ ਪ੍ਰਮੁੱਖ ਸਿਧਾਂਤਾਂ, ਸੰਕਲਪਾਂ, ਨਾਵਾਂ ਤੇ ਥਾਵਾਂ ਦੇ ਇੰਦਰਾਜ ਸ਼ਾਮਲ ਕੀਤੇ ਗਏ ਹਨ। ਪੰਜਾਬੀ ਯੂਨੀਵਰਸਿਟੀ ਦੇ 'ਗੁਰੂ ਗ੍ਰੰਥ ਵਿਚਾਰ ਕੋਸ਼' ਤੇ 'ਗੁਰੂ ਗ੍ਰੰਥ ਸੰਕੇਤ ਕੋਸ਼' ਵੀ ਮਹਾਨ ਕੋਸ਼ ਵਿਚ ਸਮਾ ਸਕਦੇ ਹਨ ਤੇ ਉਸ ਤੋਂ ਹੀ ਪ੍ਰਕਾਸ਼ਮਾਨ ਹੋ ਸਕਦੇ ਹਨ। ਆਧੁਨਿਕ ਵਿਦਵਾਨ ਜਿਥੇ ਵੀ ਗੁਰਮਤ ਸਿਧਾਂਤਾਂ ਜਾਂ ਸਿੱਖ ਇਤਿਹਾਸ ਦੇ ਕਿਸੇ ਸਮੇਂ ਸਥਾਨ, ਪਾਤਰ ਜਾਂ ਕਿਰਦਾਰ ਦਾ ਨਿਰਣਾ ਕਰਨਾ ਚਾਹੁੰਦੇ ਹਨ ਤਦ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਉਨ੍ਹਾਂ ਦੀ ਅਗਵਾਈ ਲਈ ਹੁਣ ਵੀ ਪ੍ਰਮਾਣਿਕ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਗੁਰਦੁਆਰਾ ਨਾਡਾ

ਸਾਹਿਬ ਦੀ ਖੋਜ 'ਮਹਾਨ ਕੋਸ਼' ਵਿਚ ਦਿੱਤੀ ਸੂਚਨਾ ਦੇ ਆਧਾਰ ਤੇ ਕੀਤੀ ਗਈ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਸਿੱਖ ਧਰਮ ਦਾ ਵਿਸ਼ਵਕੋਸ਼ (Encyclopaedia of Sikhism) ਦਾ ਨਿਰਮਾਣ ਕੀਤਾ ਹੈ। ਵਿਸ਼ਵਾਸ ਨਾਲ ਕਿਹਾ ਜਾ ਸਕਦਾ ਹੈ ਕਿ ਇਸ ਵਿਚ 'ਮਹਾਨ ਕੋਸ਼' ਬਹੁਤ ਸਹਾਈ ਹੋਇਆ ਹੋਵੇਗਾ।

ਸਮੁੱਚੇ ਅਧਿਐਨ ਤੋਂ ਬਾਅਦ ਸਾਰਾਂਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਕੋਸ਼ਾਂ ਵਿਚ ਭਾਈ ਸਾਹਿਬ ਨੇ 'ਮਹਾਨਕੋਸ਼' ਨੂੰ ਇਕ ਅਜਿਹੀ ਪਾਏਦਾਰ ਰਚਨਾ ਵਜੋਂ ਪੇਸ਼ ਕੀਤਾ ਕਿ ਪਾਠਕ ਇਸ ਤੋਂ ਸਿਰਫ ਸ਼ਬਦਾਂ ਦੇ ਅਰਥ ਹੀ ਗ੍ਰਹਿਣ ਨਹੀਂ ਕਰਦੇ ਸਗੋਂ ਅਰਥਾਂ ਦਾ ਇਤਿਹਾਸਕ ਪਿਛੋਕੜ, ਵਿਕਾਸ ਅਤੇ ਵਿਸਤਰਿਤ ਵਿਆਖਿਆ ਵੀ ਹਾਸਿਲ ਕਰਦੇ ਹਨ। ਧਾਰਮਿਕ ਸਾਹਿਤ, ਗੁਰਇਤਿਹਾਸ ਅਤੇ ਨਾਵਾਂ ਥਾਵਾਂ ਦੀ ਵਿਗਿਆਨਕ ਵਿਆਖਿਆ ਦਾ ਸੁਮੇਲ, ਅਤੇ ਸ਼ਬਦ ਕੋਸ਼ ਨਾਲੋਂ ਵਿਸ਼ਵਕੋਸ਼ ਪੱਖੀ ਹੋਣ ਕਰਕੇ ਇਸਦਾ ਮਹੱਤਵ ਬਹੁਤ ਜ਼ਿਆਦਾ ਹੈ। ਮਹਾਨਕੋਸ਼ ਵਿਚ ਪੱਛਮੀ ਵਿਗਿਆਨਕ ਪੱਧਤੀ ਨੂੰ ਅਪਣਾਉਣ ਕਰਕੇ ਜਿਥੇ ਇਸ ਨੂੰ ਮਹਾਨ ਗ੍ਰੰਥ ਦਾ ਰੁਤਬਾ ਹਾਸਲ ਹੈ, ਉਥੇ ਇਸ ਵਿਚ ਦੇਸੀ ਅਤੇ ਵਿਦੇਸ਼ੀ ਭਾਸ਼ਾਵਾਂ ਦੇ ਹਜ਼ਾਰਾਂ ਸ਼ਬਦਾਂ ਦੀ ਵਿਆਖਿਆ ਇਸ ਦੀ ਮਹਾਨਤਾ ਵਿਚ ਹੋਰ ਵਾਧਾ ਕਰਦੀ ਹੈ।

# ਹਵਾਲੇ ਤੇ ਟਿੱਪਣੀਆਂ


1. ਵਾਮਨ ਸ਼ਿਵਰਾਮ ਆਪਟੇ, ***ਸੰਸਕ੍ਰਿਤ-ਹਿੰਦੀ ਕੋਸ਼,*** (ਛਾਤ੍ਰ ਸੰਸਕਰਣ), 1996, ਪੰਨਾ-71.

— ਰਾਮਪ੍ਰਸਾਦ ਤ੍ਰਿਪਾਠੀ, (ਪ੍ਰਧਾਨ ਸੰਪਾਦਕ), ***ਹਿੰਦੀ ਵਿਸ਼ਵਕੋਸ਼,*** 1963, ਪੰਨਾ 221.

2. ਏ.ਬੀ.ਕੀਥ, ***ਸੰਸਕ੍ਰਿਤ ਸਾਹਿਤਯ ਕਾ ਇਤਿਹਾਸ,*** (ਅਨੁ. ਡਾ. ਮੰਗਲ ਦੇਵ ਸ਼ਾਸਤ੍ਰੀ), 1986, ਪੰਨਾ 9517.

3. ਰਾਮਪ੍ਰਸਾਦਿ ਤ੍ਰਿਪਾਠੀ, ਉਹੀ ਰਚਨਾ, ਪੰਨਾ 222.

4. ***Encyclopaedia Britannica,*** (Volumes 5), 1973, p.713.

   H.W. Fowler and F.G. Fowler, ***The Concise Oxford Dictionary,*** 1964, pp. 339, 522, 1346.

5. ਕਾਲਿਕਾ ਪ੍ਰਸਾਦਿ (ਸੰਪਾ.), ***ਬ੍ਰਿਹਤ ਹਿੰਦੀ ਕੋਸ਼,*** ਸੰਮਤ 2030, ਪੰਨਾ 272.

6. ਰਾਮ ਚੰਦ੍ਰਵਰਮਾ, ***ਮਾਨਕਹਿੰਦੀ ਕੋਸ਼,*** ਪਹਿਲਾ ਖੰਡ, ਪੰਨਾ 593.

— ਦਲਜੀਤ ਸਿੰਘ ਖਹਿਰਾ, ***ਪੰਜਾਬੀ ਕੋਸ਼ਕਾਰੀ ਦਾ ਕੋਸ਼ ਵਿਗਿਆਨਕ ਵਿਸ਼ਲੇਸ਼ਣ,*** ਪੀ-ਐਚ.ਡੀ. ਖੋਜ ਪ੍ਰਬੰਧ, 1997, ਪੰਨੇ 3, 4, (ਅਪ੍ਰਕਾਸ਼ਿਤ)

7. ਹਰਦੇਵ ਬਾਹਰੀ (ਡਾ.)(ਸੰਪਾ.), ***ਕੋਸ਼-ਵਿਗਿਆਨ ਸਿਧਾਂਤ ਔਰ ਪ੍ਰਯੋਗ,*** 1989, ਪੰਨਾ 174.

8. ਦਲਜੀਤ ਸਿੰਘ ਖਹਿਰਾ, ਉਹੀ ਰਚਨਾ, ਪੰਨਾ 7 ਤੋਂ ਉਧਰਿਤ।

9. ਉਹੀ

10. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਸ਼ਬਦ ਰਤਨਾਕਰ ਮਹਾਨਕੋਸ਼,*** 1960, ਪੰਨੇ 261, 262.

11. ਕਪੂਰ ਸਿੰਘ ਘੁੰਮਣ (ਮੁੱਖ ਸੰਪਾ.), ***ਪੰਜਾਬੀ ਵਿਸ਼ਵਕੋਸ਼,*** 1983, ਪੰਨਾ I.

12. ਸਤਯ ਪ੍ਰਕਾਸ਼, *ਮਾਨਕ ਅੰਗਰੇਜ਼ੀ-ਹਿੰਦੀ ਕੋਸ਼,* 1971, ਪੰਨਾ 449.

13. ***ਪੰਜਾਬੀ ਵਿਸ਼ਵਕੋਸ਼,*** 1983, ਪੰਨਾ I.

14. ਉਹੀ ਰਚਨਾ, ਪੰਨੇ II, III.

15. ਅਮਰਜੀਤ ਸਿੰਘ (ਸੰਪਾ.), ***ਭਾਈ ਕਾਨ੍ਹ ਸਿੰਘ ਇਕ ਅਧਿਐਨ,*** 1982, ਪੰਨਾ 38.

16. ਜੀਤ ਸਿੰਘ ਸੀਤਲ (ਡਾ.), ***ਪੰਜਾਬੀ ਕੋਸ਼ਕਾਰੀ,*** 1991, ਪੰਨਾ 44.

17. ***ਮਹਾਨ ਕੋਸ਼,*** 1960, ਪੰਨਾ (ੲ) ਭੂਮਿਕਾ

18. ਪ੍ਰੀਤਮ ਸਿੰਘ (ਪ੍ਰੋ.), ***ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ, ਰਚਨਾ ਤੇ ਮੁਲੰਕਣ,*** 1989, ਪੰਨਾ 34.

19. ਮੁਨਸ਼ਾ ਸਿੰਘ ਦੁਖੀ, ***ਜੀਵਨ ਭਾਈ ਸਾਹਿਬ ਭਾਈ ਮੋਹਨ ਸਿੰਘ ਵੈਦ,*** 1987, ਪੰਨਾ 427.

20. ਉਹੀ

21. ਉਹੀ, ਪੰਨਾ 426.

22. ***ਮਹਾਨ ਕੋਸ਼,*** 1960, ਭੂਮਿਕਾ, ਪੰਨਾ ੲ.

23. ਜੀਤ ਸਿੰਘ ਸੀਤਲ (ਡਾ.), ਉਹੀ ਰਚਨਾ, ਪੰਨਾ 21.

24. ਸੁਰਜੀਤ ਖੁਰਸ਼ੀਦੀ, ***ਸ਼ਬਦ ਲੀਲਾ,*** 1995, ਪੰਨਾ 147.

25. ਜੀਤ ਸਿੰਘ ਸੀਤਲ (ਡਾ.), ਉਹੀ ਰਚਨਾ, ਪੰਨਾ 3.

26. ਪ੍ਰੀਤਮ ਸਿੰਘ, ਉਹੀ ਰਚਨਾ, ਪੰਨਾ 43.

27. ਸਾਹਿਬ ਸਿੰਘ (ਪ੍ਰੋ.), ***ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,*** ਪੋਥੀ ਦੱਸਵੀਂ, ਪੰਨਾ 315.

28. ਪਿਆਰ ਸਿੰਘ (ਡਾ.), ***ਖੋਜ ਸਿਧਾਂਤ ਤੇ ਵਿਵਹਾਰ,*** 1987, ਪੰਨਾ 225.

29. ਸਾਹਿਬ ਸਿੰਘ (ਪ੍ਰੋ.), ਉਹੀ ਰਚਨਾ, ਪੰਨਾ 319.

30. ਪਿਆਰ ਸਿੰਘ (ਡਾ.), ਉਹੀ ਰਚਨਾ, ਪੰਨਾ 225.

31. ਮੱਖਣ ਸਿੰਘ ਮ੍ਰਿਗਿੰਦ (ਸੰਪਾ.), ***ਇਤਿਹਾਸਕ ਮੈਮੋਰੰਡਮ,*** 1968, ਪੰਨੇ 2, 3.

32. ਅਮਰਜੀਤ ਸਿੰਘ (ਸੰਪਾ.), ਉਹੀ ਰਚਨਾ, ਪੰਨੇ 72, 73.

33. ਕਾਨ੍ਹ ਸਿੰਘ ਨਾਭਾ (ਸੰਪਾ.), ***ਗੁਰੁਮਤ-ਮਾਰਤੰਡ,*** ਭਾਗ ਪਹਿਲਾ, ਭੂਮਿਕਾ

34. ਕਾਨ੍ਹ ਸਿੰਘ ਨਾਭਾ (ਸੰਪਾ.), ***ਅਨੇਕਾਰਥ ਕੋਸ਼,*** 1925, ਭੂਮਿਕਾ

35. ਪਰਮਜੀਤ ਸਿੰਘ ਸਿੱਧੂ, ***ਕੋਸ਼ਕਾਰੀ-ਕਲਾ ਅਤੇ ਪੰਜਾਬੀ ਕੋਸ਼ਕਾਰੀ,*** 1995, ਪੰਨਾ 110.

36. ਕਾਨ੍ਹ ਸਿੰਘ ਨਾਭਾ (ਸੰਪਾ.), ***ਅਨੇਕਾਰਥ ਕੋਸ਼,*** 1925, ਪੰਨੇ 23, 24.

# ਅਧਿਆਇ ਪੰਜਵਾਂ

## ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਟੀਕਾ ਸਾਹਿਤ

◆ ਟੀਕਾਕਾਰੀ ਦੀ ਭਾਰਤੀ ਪਰੰਪਰਾ

❖ ਟੀਕੇ ਦੀ ਪਰਿਭਾਸ਼ਾ ਅਤੇ ਟੀਕਾਕਾਰੀ ਦੇ ਵਿਭਿੰਨ ਸਰੂਪ
(1. ਭਾਸ਼ਾ, 2. ਵ੍ਰਿਤੀ, 3. ਟਿੱਪਣੀ, 4. ਵਿਆਖਿਆ, 5. ਪਰਮਾਰਥ)

◆ ਗੁਰਬਾਣੀ ਦੀਆਂ ਟੀਕਾ ਪ੍ਰਣਾਲੀਆਂ
(ਸਹਿਜ ਪੱਧਤੀ, ਭਾਈ ਪੱਧਤੀ, ਉਦਾਸੀ ਸਾਧੂਆਂ ਅਤੇ ਨਿਰਮਲਿਆਂ ਦੀ ਪੱਧਤੀ, ਸੰਪ੍ਰਦਾਈ ਪੱਧਤੀ ਅਤੇ ਸਿੰਘ ਸਭਾਈ ਪੱਧਤੀ)

◆ ਭਾਈ ਕਾਨ੍ਹ ਸਿੰਘ ਨਾਭਾ ਟੀਕਾਕਾਰੀ ਦੇ ਪਿੜ ਵਿਚ

ੳ. *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ (1884 ਈ.)*

ਅ. *ਟੀਕਾ ਜੈਮਨੀ ਅਸ੍ਵਮੇਧ (1896 ਈ.)*

ੲ. *ਨਾਟਕ ਭਾਵਾਰਥ ਦੀਪਕਾ (1897 ਈ.)*

ਸ. *ਸੱਦ ਕਾ ਪਰਮਾਰਥ (1901 ਈ.)*

ਹ. *ਟੀਕਾ ਵਿਸ਼ਨੂੰ ਪੌਰਾਣ (1903 ਈ.)*

ਕ. *ਚੰਡੀ ਦੀ ਵਾਰ ਸਟੀਕ (1935 ਈ.)*

ਖ. *ਫਰੀਦਕੋਟੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ (ਸੁਧਾਈ 1915-1921)*

*ਟੀਕਾਕਾਰੀ ਦੀ ਭਾਰਤੀ ਪਰੰਪਰਾ*

ਟੀਕਾਕਾਰੀ ਭਾਰਤ ਦੀ ਪ੍ਰਾਚੀਨ ਅਤੇ ਪ੍ਰਸਿੱਧ ਸਾਹਿਤਕ ਪਰੰਪਰਾ ਹੈ। ਯਜੁਰ ਵੇਦ ਦੇ ਦੋ ਭੇਦਾਂ ਕ੍ਰਿਸ਼ਨ ਅਤੇ ਸ਼ੁਕਲ ਤੋਂ ਵਿਆਖਿਆ ਦੇ ਮਤ ਭੇਦਾਂ ਦੀ ਸੂਚਨਾ ਮਿਲਦੀ ਹੈ। ਵੇਦਾਂ ਦੀਆਂ ਕਈ ਸ਼ਾਖਾਵਾਂ ਹਨ। ਇਹ ਸ਼ਾਖਾਵਾਂ ਵੀ ਵਿਭਿੰਨ ਸੰਪਰਦਾਵਾਂ ਦੇ ਵੈਦਿਕ ਸੰਹਿਤਾਵਾਂ ਦੀਆਂ ਵਿਆਖਿਆਵਾਂ ਸੰਬੰਧੀ ਮਤ-ਭੇਦਾਂ ਦੀਆਂ ਸੂਚਕ ਹਨ। ਸ਼ਾਖਾ ਸ਼ਬਦ ਦੇ ਅਰਥ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਹਨ, ਕੁਝ ਵਿਦਵਾਨ ਸ਼ਾਖਾ ਤੋਂ ਭਾਵ ਮੂਠ-ਪਾਠ (text) ਲੈਂਦੇ ਹਨ ਅਤੇ ਕੁਝ ਵਿਦਵਾਨਾਂ ਅਨੁਸਾਰ ਸ਼ਾਖਾ ਤੋਂ ਭਾਵ ਵਿਆਖਿਆਨ ਹੈ। ਸੋ ਰਿਖੀ-ਸੰਪਰਦਾਵਾਂ ਵਲੋਂ ਵੇਦ-ਮੰਤ੍ਰਾਂ ਦੀਆਂ ਕੀਤੀਆਂ ਗਈਆਂ ਅਲੱਗ ਅਲੱਗ ਵਿਆਖਿਆਵਾਂ ਹੀ ਸ਼ਾਖਾਵਾਂ ਹਨ। ਭਾਈ ਕਾਨ੍ਹ ਸਿੰਘ ਉਪਰੋਕਤ ਕਥਨ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ "ਅਨੇਕ ਰਿਖੀਆਂ ਨੇ ਆਪਣੇ ਆਪਣੇ ਖਿਆਲ ਨਾਲ ਵੇਦਾਂ ਦੇ ਪਾਠ ਅਤੇ ਅਰਥ ਆਪਣੇ ਚੇਲਿਆਂ ਨੂੰ ਜੁਦੀ ਜੁਦੀ ਰੀਤੀ ਨਾਲ ਪੜ੍ਹਾਏ, ਜਿਸਤੋਂ ਵੇਦ ਦੀਆਂ ਅਨੰਤ ਸ਼ਾਖਾਂ ਹੋ ਗਈਆਂ।"[1]

ਸੁਆਮੀ ਦਇਆ ਨੰਦ ਨੇ ਵੇਦਾਂ ਦੀਆਂ ਕੁਲ 1127 ਸ਼ਾਖਾਵਾਂ ਮੰਨੀਆਂ ਹਨ।[2]

ਵੈਦਿਕ ਸੰਹਿਤਾਵਾਂ ਅਤੇ ਉਨ੍ਹਾਂ ਦੀਆਂ ਸ਼ਾਖਾਵਾਂ ਤੋਂ ਬਾਅਦ ਬ੍ਰਾਹਮਣ ਗ੍ਰੰਥਾਂ ਦਾ ਸਮਾਂ ਆਉਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਸਾਰੇ ਵੇਦਾਂ ਦੇ ਤਿੰਨ ਭਾਗ ਹਨ - ਇਕ ਮੰਤ੍ਰ, ਦੂਜਾ ਬ੍ਰਾਹਮਣ, ਤੀਜਾ ਆਰਣਯਕ। ਮੰਤ੍ਰ ਭਾਗ ਉਹ ਹੈ ਜੋ ਪੁਰਾਣੇ ਮੂਲ ਰੂਪ ਮੰਤ੍ਰ ਹਨ, ਬ੍ਰਾਹਮਣ ਭਾਗ ਉਹ ਹੈ, ਜਿਸ ਵਿਚ ਮੰਤ੍ਰਾਂ ਦੀ ਵਯਾਖਯਾ, ਮੰਤ੍ਰਾਂ ਨੂੰ ਯੋਗਯ ਸਮੇਂ ਪੁਰ ਵਰਤਣ ਦੀ ਵਿਧੀ ਅਤੇ ਯੱਗ ਆਦਿ ਕਰਮਾਂ ਦਾ ਪ੍ਰਕਾਰ ਰਿਖੀਆਂ ਨੇ ਦੱਸਿਆ ਹੈ। ਉਪਨਿਸ਼ਦ ਭਾਗ ਦੀ ਆਰਣਯਕ ਸੰਗਯਾ ਹੈ।"[3]

ਹਰੇਕ ਵੇਦ ਦੇ ਅਲੱਗ ਅਲੱਗ ਬ੍ਰਾਹਮਣ ਹਨ ਜਿਵੇਂ ਰਿਗਵੇਦ ਦਾ ਐਤਰੇਯ, ਯਜੁਰਵੇਦ ਦਾ ਸ਼ਤਪਥ, ਸਾਮਵੇਦ ਦਾ ਸਾਮ ਅਤੇ ਅਥਰਵਵੇਦ ਦਾ ਗੋਪਥ

ਆਦਿ। ਇਨ੍ਹਾਂ ਬ੍ਰਾਹਮਣ ਗ੍ਰੰਥਾਂ ਦਾ ਭਾਰਤੀ ਪਰੰਪਰਾ ਵਿਚ ਬੜਾ ਸਤਿਕਾਰ ਯੋਗ ਸਥਾਨ ਰਿਹਾ ਹੈ ਅਤੇ ਇਨ੍ਹਾਂ ਨੂੰ ਵੇਦਾਂ ਦੇ ਸਮਾਨ ਹੀ ਸਮਝਿਆ ਜਾਂਦਾ ਹੈ। ਵੇਦਾਂ ਵਿਚ ਬ੍ਰਾਹਮਣਾਂ ਤੋਂ ਬਾਅਦ ਆਰਣਯਕ ਆਉਂਦੇ ਹਨ ਜਿਨ੍ਹਾਂ ਵਿਚ ਬ੍ਰਾਹਮਣ ਗ੍ਰੰਥਾਂ ਵਿਚਲੀ ਕਰਮਕਾਂਡ ਦੀ ਦ੍ਰਿਸ਼ਟੀ ਤੋਂ ਹੋਈ ਵਿਆਖਿਆ ਦਾ ਕੁਝ ਪ੍ਰਤਿਕਰਮ ਦਿਸ ਆਉਂਦਾ ਹੈ ਕਿਉਂਕਿ ਇਨ੍ਹਾਂ ਵਿਚ ਦਾਰਸ਼ਨਿਕ ਤੱਤ ਬ੍ਰਾਹਮਣਾਂ ਨਾਲੋਂ ਵਧ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਰਣਯਕ ਵੇਦਾਂ ਦੇ ਉਹ ਭਾਗ ਹਨ ਜੋ ਬਨ ਵਿਚ ਰਹਿਕੇ ਪੜ੍ਹੇ ਜਾਂਦੇ ਅਤੇ ਬਨ ਵਿਚ ਰਹਿਣ ਵਾਲੇ ਰਿਖੀਆਂ ਨੇ ਚੇਲਿਆਂ ਨੂੰ ਜੰਗਲ ਵਿਚ ਪੜ੍ਹਾਏ। ਕੁਝ ਵਿਦਵਾਨਾਂ ਨੇ ਵੇਦਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਹੈ ਜਿਵੇਂ ਕਿ ਮੰਤ੍ਰ, ਬ੍ਰਾਹਮਣ, ਆਰਣਯਕ ਅਤੇ ਉਪਨਿਸ਼ਦ।[4]ਇਸ ਤਰ੍ਹਾਂ ਵੇਦਾਂ ਵਿਚ ਆਰਣਯਕਾਂ ਤੋਂ ਬਾਅਦ ਉਪਨਿਸ਼ਦ ਆਉਂਦੇ ਹਨ। ਉਪਨਿਸ਼ਦ ਵੇਦਾਂ ਦਾ ਉਹ ਭਾਗ ਹਨ ਜਿਨ੍ਹਾਂ ਵਿਚ ਆਤਮ ਵਿਦਯਾ ਦਾ ਨਿਰੂਪਣ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਇਨ੍ਹਾਂ ਗ੍ਰੰਥਾਂ ਦੀ ਗਿਣਤੀ 170 ਹੈ, ਪਰ ਮੁਖ 10 ਇਹ ਹਨ :

1. *ਈਸ਼ਵਾਸਯ*
2. *ਕੇਨ*
3. *ਕਠਵੱਲੀ*
4. *ਪ੍ਰਸ਼ਨ*
5. *ਮੁੰਡਕ*
6. *ਮਾਂਡੂਕਯ*
7. *ਤੈਤਿੱਰੀਯ*
8. *ਐਤਰੇਯ*
9. *ਛਾਂਦੋਗਯ*
10. *ਵ੍ਰਿਹਦਾਰਣਯਕ।*[5]

ਉਪਨਿਸ਼ਦਾਂ ਨੂੰ ਬ੍ਰਾਹਮਣ ਗ੍ਰੰਥਾਂ ਦੇ ਆਲੋਚਨਾ ਗ੍ਰੰਥ ਵੀ ਕਿਹਾ ਜਾਂਦਾ ਹੈ। ਵੇਦ ਮੰਤ੍ਰਾਂ ਨੂੰ ਲੈ ਕੇ ਵਿਆਖਿਆ ਕਰਨ ਵਾਲੇ ਬ੍ਰਾਹਮਣ ਗ੍ਰੰਥਾਂ (ਕਰਮ

ਕਾਂਡ ਦੀ ਦ੍ਰਿਸ਼ਟੀ ਤੋਂ ਕੀਤੀ ਵਿਆਖਿਆ) ਅਤੇ ਉਪਨਿਸ਼ਦ ਗ੍ਰੰਥਾਂ (ਦਾਰਸ਼ਨਿਕ ਵਿਆਖਿਆ) ਦਾ ਆਪਸ ਵਿਚ ਪੂਰਬ ਪੱਛਮ ਜਿੰਨਾ ਅੰਤਰ ਹੈ। ਬ੍ਰਾਹਮਣ ਗ੍ਰੰਥਾਂ ਵਿਚ ਕਰਮਕਾਂਡ ਦੀ ਦ੍ਰਿਸ਼ਟੀ ਤੋਂ ਹੋਈ ਵਿਆਖਿਆ ਦਾ ਪੂਰਾ ਪ੍ਰਤੀਕਰਮ ਉਪਨਿਸ਼ਦਾਂ ਵਿਚ ਮਿਲਦਾ ਹੈ।

ਸਮਾਂ ਬੀਤਣ ਨਾਲ ਜਦੋਂ ਵੇਦਾਂ ਦੀ ਭਾਸ਼ਾ ਨੂੰ ਸਮਝਣਾ ਲੋਕਾਂ ਲਈ ਮੁਸ਼ਕਿਲ ਹੋ ਗਿਆ ਤਾਂ ਨਿਰਵਚਨ ਸਾਹਿਤ ਰਾਹੀਂ ਵੇਦਾਂ ਦੀ ਵਿਆਖਿਆ ਵਿਚ ਇਕ ਹੋਰ ਕ੍ਰਾਂਤੀ ਆਈ ਹੈ। ਵੇਦ ਸ਼ਬਦਾਂ ਨੂੰ ਕਰਮਕਾਂਡ ਜਾਂ ਗਿਆਨਕਾਂਡ ਦੀ ਦ੍ਰਿਸ਼ਟੀ ਤੋਂ ਬਿਆਨ ਕਰਨ ਦੀ ਥਾਂ ਇਹ ਵੇਖਿਆ ਜਾਣ ਲੱਗਾ ਕਿ ਵੇਦਾਂ ਵਿਚ ਵਰਤਿਆ ਗਿਆ ਕੋਈ ਵਿਸ਼ੇਸ਼ ਸ਼ਬਦ ਕਿਨ੍ਹਾਂ ਅਮੂਰਤ ਭਾਵਾਂ ਨੂੰ ਪ੍ਰਗਟ ਕਰਦਾ ਹੈ। ਸ਼ਬਦ ਨੂੰ ਇਸ ਦ੍ਰਿਸ਼ਟੀ ਤੋਂ ਜਾਣਨ ਨੂੰ ਹੀ ਨਿਰਵਚਨ ਆਖਦੇ ਹਨ। ਇਕ ਅਨੁਮਾਨ ਅਨੁਸਾਰ, "ਸਾਨੂੰ ਅੱਜ ਪ੍ਰਾਪਤ ਵੈਦਿਕ ਸਾਹਿਤ ਵਿਚ ਘੱਟ ਤੋਂ ਘੱਟ 833 ਨਿਰਵਚਨ ਮਿਲਦੇ ਹਨ।[6]

ਨਿਘੰਟੂ ਵੇਦਾਂ ਦਾ ਸ਼ਬਦ ਕੋਸ਼ ਹੈ। ਇਹ ਵੈਦਿਕ ਸਾਹਿਤ ਦੀ ਸ਼ਬਦਾਵਲੀ ਦਾ ਸੰਗ੍ਰਹਿ ਸਨ। ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਅਨੁਸਾਰ "ਨਿਘੰਟੂ ਕਸ਼ਯਪ ਦਾ ਰਚਿਆ ਹੋਇਆ ਵੇਦ ਦਾ ਕੋਸ਼ ਹੈ ਜਿਸ ਪੁਰ ਯਾਸਕ ਮੁਨੀ ਨੇ ਨਿਰੁਕਤ ਨਾਮਕ ਟੀਕਾ ਲਿਖਿਆ ਹੈ। ਇਹ ਬਹੁਤ ਪੁਰਾਣਾ ਗ੍ਰੰਥ ਹੈ। ਇਸਤੋਂ ਵੇਦ ਸ਼ਬਦਾਂ ਦਾ ਅਰਥ ਚੰਗੀ ਤਰ੍ਹਾਂ ਜਾਣਿਆ ਜਾਂਦਾ ਹੈ।"[7]

ਵੇਦਾਂਗ ਨੇ ਵੀ ਵੇਦ ਵਿਆਖਿਆ ਵਿਚ ਬੜਾ ਮਹੱਤਵਪੂਰਨ ਯੋਗਦਾਨ ਪਾਇਆ। ਭਾਈ ਕਾਨ੍ਹ ਸਿੰਘ ਨੇ ਇਸਨੂੰ ਵੇਦ ਦੇ ਛੇ ਅੰਗ ਅਥਵਾ ਖਟਅੰਗ ਕਿਹਾ ਹੈ, ਜਿਸ ਦਾ ਵੇਰਵਾ ਇਸ ਤਰ੍ਹਾਂ ਹੈ :

ੳ. ***ਸ਼ਿਕਸ਼ਾ*** :- ਅੱਖਰਾਂ ਦੇ ਉਚਾਰਣ ਅਤੇ ਪਾਠ ਦੇ ਸਵਰ ਦਾ ਜਿਸਤੋਂ ਗਿਆਨ ਹੁੰਦਾ ਹੈ।

ਅ. ***ਕਲਪ*** :- ਮੰਤ੍ਰਜਾਪ ਦੀ ਵਿਧੀ ਅਤੇ ਪ੍ਰਕਾਰ ਜਿਸਦੋਂ ਜਾਣੀਂਦੇ ਹਨ।

ੲ. ***ਵਯਾਕਰਣ*** :- ਸ਼ਬਦਾਂ ਦੀ ਸ਼ੁੱਧੀ ਅਤੇ ਪ੍ਰਯੋਗ ਜਿਸਤੋਂ ਜਾਣੇ ਜਾਂਦੇ ਹਨ।

ਸ. *ਜਯੋਤਿਸ਼* :- ਅਮਾਵਸ, ਪੂਰਣਮਾਸੀ, ਸੰਕ੍ਰਾਂਤਿ ਆਦਿ ਦਿਨਾਂ ਦਾ ਜਿਸਤੋਂ ਗਿਆਨ ਹੋਵੇ।

ਹ. *ਛੰਦ* :- ਪਦਾਂ ਦੇ ਵਿਸ਼੍ਰਾਮ, ਮੰਤ੍ਰਾਂ ਦੀ ਚਾਲ ਅਤੇ ਛੰਦ ਦਾ ਨਾਉ ਜਿਸਤੋਂ ਜਾਣੀਏ।

ਕ. *ਨਿਰੁਕਤ* :- ਸ਼ਬਦਾਂ ਦੇ ਅਰਥਾਂ ਦੀ ਵਯਾਖਯਾ, ਵਿਉਤਪਤੀ ਸਹਿਤ, ਨਾਮਾਂ ਦਾ ਸਰੂਪ ਦੱਸਣ ਵਾਲਾ ਵੈਦਿਕ ਸਾਹਿਤ।[8]

ਇਨ੍ਹਾਂ ਗੰਭੀਰ ਯਤਨਾਂ ਦੇ ਸਿੱਟੇ ਵਜੋਂ ਟੀਕਾਕਾਰੀ ਵਿਚ ਕਾਫੀ ਨਿਖਾਰ ਆ ਗਿਆ। ਭਾਸ਼ ਕਾਲ ਵਿਚ ਇਹ ਨਿਖਾਰ ਸਪਸ਼ਟ ਦਿਸ ਆਉਂਦਾ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਭਾਸ਼ ਉਹ ਟੀਕਾ ਰੂਪ ਗ੍ਰੰਥ ਹੈ ਜਿਸ ਵਿਚ ਕਿਸੇ ਸੂਤ੍ਰ ਆਦਿ ਵਾਕਾਂ ਦਾ ਖੋਲ੍ਹ ਕੇ ਅਰਥ ਲਿਖਿਆ ਜਾਵੇ। ਵਿਸਤਾਰ ਸਹਿਤ ਵਿਆਖਿਆ ਕੀਤੀ ਜਾਵੇ।[9] ਪੁਰਾਤਨ ਸਾਹਿਤ ਵਿਚ ਅਨੇਕ ਭਾਸ਼ ਮਿਲਦੇ ਹਨ ਜਿਵੇਂ ਕਿ ਪਾਨਿਨੀ ਦੇ ਸੂਤ੍ਰਾਂ ਉਤੇ ਲਿਖਿਆ ਪਾਤੰਜਲੀ ਦਾ ਮਹਾਭਾਸ਼, ਗੌਤਮ ਦੇ ਸੂਤ੍ਰਾਂ ਉਤੇ ਵਾਤਸਾਇਣ ਦਾ ਭਾਸ਼ ਅਤੇ ਯੋਗ ਸੂਤ੍ਰਾਂ ਉਤੇ ਵਿਆਸ ਦਾ ਭਾਸ਼ ਆਦਿ।

ਕਰਮਕਾਂਡ ਦੇ ਵਿਰੋਧੀ ਬੁਧ ਧਰਮ ਦੇ ਗਿਆਨ ਮਾਰਗ ਅਤੇ ਉਸਤੋਂ ਬਾਦ ਸ਼ੰਕਰਾਚਾਰੀਆ ਦੇ ਅਦਵੈਤਵਾਦ ਅਤੇ ਭਗਤੀ ਮਾਰਗ ਦੀਆਂ ਸੰਪਰਦਾਵਾਂ ਨੇ ਸਮੇਂ ਸਮੇਂ ਅਨੁਸਾਰ ਭਾਰਤੀ ਟੀਕਾਕਾਰੀ ਉਪਰ ਅਸਰ ਪਾਇਆ। ਹਿੰਦੂ ਧਰਮ ਗ੍ਰੰਥਾਂ ਵਿਸ਼ੇਸ਼ ਕਰਕੇ (ਸ੍ਰੀਮਦ ਭਾਗਵਤ ਗੀਤਾ) ਦੇ ਟੀਕੇ ਵੱਖੋ ਵੱਖ ਵਿਦਵਾਨਾਂ ਵਲੋਂ ਸੈਕੜਿਆਂ ਦੀ ਗਿਣਤੀ ਵਿਚ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ। ਇਨ੍ਹਾਂ ਵਿਚੋਂ ਕੁਝ ਟੀਕੇ ਗਿਆਨ ਮਾਰਗੀ ਢੰਗ ਨਾਲ ਕੀਤੇ ਗਏ ਹਨ ਜਿਨ੍ਹਾਂ ਵਿਚ ਨਵ੍ਰਿਤੀ ਮਾਰਗ ਨੂੰ ਅਪਣਾਇਆ ਗਿਆ ਹੈ ਅਤੇ ਕੁਝ ਭਗਤੀ ਮਾਰਗ ਤੋਂ ਪ੍ਰਭਾਵਿਤ ਹਨ ਜਿਨ੍ਹਾਂ ਵਿਚ ਗਿਆਨ ਦੀ ਥਾਂ ਪ੍ਰਭੂ ਪ੍ਰੇਮ ਦੀ ਭਾਵਨਾ ਨੂੰ ਸਨਮੁੱਖ ਰੱਖਿਆ ਗਿਆ ਹੈ। ਸੰਸਕ੍ਰਿਤ ਦਾ ਟੀਕਾ ਸਾਹਿਤ ਬੜਾ ਵਿਸ਼ਾਲ ਹੈ। ਇਹ ਮੌਲਿਕ ਸਾਹਿਤ ਨਾਲੋਂ ਕਿਤੇ ਵਧੇਰੇ ਹੈ।

*ਟੀਕੇ ਦੀ ਪਰਿਭਾਸ਼ਾ ਅਤੇ ਟੀਕਾਕਾਰੀ ਦੇ ਵਿਭਿੰਨ ਸਰੂਪ*

ਸੰਸਕ੍ਰਿਤ ਹਿੰਦੀ ਕੋਸ਼ ਅਨੁਸਾਰ ਟੀਕਾ ਸ਼ਬਦ ਸੰਸਕ੍ਰਿਤ ਦੇ ਟੀਕ੍ ਧਾਤੂ ਤੋਂ ਬਣਿਆ ਜਿਸਦੇ ਅਰਥ ਹਨ ਵਿਆਖਿਆ।[10] ਸੰਸਕ੍ਰਿਤ ਹਿੰਦੀ ਇੰਗਲਿਸ਼ ਕੋਸ਼ ਵਿਚ ਟੀਕੇ ਦੇ ਅਰਥ ਵਿਆਖਿਆ ਅਤੇ Commentary ਕੀਤੇ ਹਨ।[11] ਮਾਨਕ ਹਿੰਦੀ ਕੋਸ਼ ਅਤੇ ਹਿੰਦੀ ਸ਼ਬਦ ਸਾਗਰ ਅਨੁਸਾਰ ਟੀਕੇ ਤੋਂ ਭਾਵ ਕਿਸੇ ਪਦ, ਵਾਕ ਜਾਂ ਗ੍ਰੰਥ ਦੇ ਅਰਥ ਸਪਸ਼ਟ ਕਰਨ ਵਾਲਾ ਵਾਕ, ਕਥਨ, ਲੇਖ ਜਾਂ ਗ੍ਰੰਥ ਹੈ।[12] ਟੀਕੇ ਦਾ ਮੂਲ ਮੰਤਵ ਮੂਲ ਰਚਨਾ ਦੇ ਭਾਵ ਮੰਡਲ ਵਿਚ ਪ੍ਰਵੇਸ਼ ਕਰਕੇ ਗਹਿਰਾਈ ਵਿਚ ਜਾਣਾ ਹੈ ਅਤੇ ਉਸਦੇ ਅਰਥਾਂ ਦਾ ਗਿਆਨ ਪ੍ਰਾਪਤ ਕਰਕੇ ਉਨ੍ਹਾਂ ਨੂੰ ਬਿਆਨਣਾ ਹੈ।[13]

ਇਨਸਾਈਕਲੋਪੀਡੀਆ ਬ੍ਰਿਟੇਨਿਕਾ ਅਤੇ ਮਾਨਕ ਅੰਗਰੇਜ਼ੀ ਹਿੰਦੀ ਕੋਸ਼ ਅਨੁਸਾਰ ਅੰਗਰੇਜ਼ੀ ਵਿਚ ਇਸ ਪ੍ਰਕਾਰ ਦੀਆਂ ਰਚਨਾਵਾਂ ਲਈ ਇਕਸਿਜੀਸਿਸ (exegesis), ਕੋਮੈਂਟ੍ਰੀ (commentary) ਅਤੇ ਹਰਮੀਨੀਊਟਿਕਸ (hermenutics) ਸ਼ਬਦਾਂ ਦੀ ਵਰਤੋਂ ਕੀਤੀ ਜਾਦੀ ਹੈ।[14]

ਕਈ ਵਿਦਵਾਨਾਂ ਦਾ ਮੱਤ ਹੈ ਕਿ ਟੀਕੇ ਵਿਚ ਕੇਵਲ ਕਠਿਨ ਪਦਾਂ ਦੀ ਹੀ ਵਿਆਖਿਆ ਕੀਤੀ ਜਾਂਦੀ ਹੈ। ਪ੍ਰੰਤੂ ਵਿਦਵਾਨ ਹੇਮ ਚੰਦ੍ਰ ਅਨੁਸਾਰ ਟੀਕਾ ਕਠਿਨ ਪਦਾਂ ਦੀ ਹੀ ਵਿਆਖਿਆ ਨਹੀਂ, ਇਸ ਵਿਚ ਮੂਲ ਅਨੁਸਾਰ ਸੁਖੈਨ ਅਤੇ ਕਠਿਨ ਸਾਰੇ ਪਦਾਂ ਦੀ ਹੀ ਵਿਆਖਿਆ ਕੀਤੀ ਜਾਂਦੀ ਹੈ।[15] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਟੀਕਾ ਸ਼ਬਦ ਸੰਸਕ੍ਰਿਤ ਦੇ ਟੀਕ੍ ਧਾਤੂ ਤੋਂ ਬਣਿਆ ਜਿਸਦੇ ਅਰਥ ਹਨ, ਬਿਆਨ ਕਰਨਾ, ਕੁਦਣਾ ਅਤੇ ਗ੍ਰੰਥ ਦੀ ਵਿਆਖਿਆ ਕਰਨਾ। ਉਨ੍ਹਾਂ ਅਨੁਸਾਰ ਅਰਬੀ ਵਿਚ 'ਤਫ਼ਸੀਰ' ਤੇ 'ਤਾਵੀਲ' ਅਤੇ ਸੰਸਕ੍ਰਿਤ ਵਿਚ 'ਵਾਰਤਿਕ' ਵੀ ਟੀਕੇ ਵਾਂਗ ਅਰਥ ਬਿਆਨ ਕਰਨ ਵਾਲੀਆਂ ਰਚਨਾਵਾਂ ਹਨ।[16]

ਟੀਕੇ ਦੀਆਂ ਉਪਰੋਕਤ ਪਰਿਭਾਸ਼ਾਵਾਂ ਤੋਂ ਬਾਅਦ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਟੀਕਾ ਕਿਸੇ ਕਠਿਨ, ਗੰਭੀਰ, ਸੂਤ੍ਰਿਕ ਕ੍ਰਿਤ ਜਾਂ ਸ੍ਰੇਸ਼ਟ ਗ੍ਰੰਥ

ਦਾ ਹੀ ਕੀਤਾ ਜਾਂਦਾ ਹੈ। ਗਦ ਜਾਂ ਪਦ ਵਿਚ ਅਵੱਸ਼ਕ ਪਦਾਂ ਦੀ ਵਿਆਖਿਆ ਰਾਹੀਂ ਕਿਸੇ ਰਚਨਾ ਦੇ ਸਰਲ ਤੇ ਸੁਖੈਨ ਅਰਥ ਕਰਨ ਦਾ ਨਾਂ ਹੀ ਟੀਕਾ ਹੈ। ਭਾਸ਼, ਵ੍ਰਿਤੀ, ਟਿਪਣੀ, ਵਿਆਖਿਆ ਅਤੇ ਪਰਮਾਰਥ ਟੀਕੇ ਦੇ ਸਮਾਨਰਥੀ ਸ਼ਬਦ ਹਨ।

*1. ਭਾਸ਼*

ਸੰਸਕ੍ਰਿਤ ਹਿੰਦੀ ਇੰਗਲਿਸ਼ ਕੋਸ਼ ਅਨੁਸਾਰ ਭਾਸ਼ ਸ਼ਬਦ ਦੇ ਅਰਥ ਕਹਿਣਾ, ਬੋਲਣਾ ਅਤੇ ਗੱਲਾਂ ਕਰਨੀਆਂ ਹਨ। ਆਮ ਬੋਲ ਚਾਲ ਦੀ ਭਾਸ਼ਾ ਅਤੇ ਸੂਤ੍ਰਾਂ ਦੇ ਟੀਕੇ ਅਤੇ ਵਿਆਖਿਆ ਵਿਵਰਣ ਨੂੰ ਵੀ ਭਾਸ਼ ਆਖ ਦਿੱਤਾ ਜਾਂਦਾ ਹੈ।[17] ਪੰਜਾਬੀ ਹਿੰਦੀ ਕੋਸ਼ ਵਿਚ ਟੀਕਾ, ਵਿਆਖਿਆ ਅਤੇ ਭਾਸ਼ ਨੂੰ ਇਕੋ ਅਰਥਾਂ ਵਿਚ ਲਿਆ ਹੈ।[18] ਹੇਮ ਚੰਦ੍ਰ ਨੇ ਸੂਤ੍ਰ ਦੀ ਵਿਸਤਾਰ ਪੂਰਬਕ ਵਿਆਖਿਆ ਨੂੰ ਭਾਸ਼ ਮੰਨਿਆ ਹੈ।[19] ਹਿੰਦੀ ਸ਼ਬਦ ਸਾਗਰ ਅਨੁਸਾਰ ਸੂਤ੍ਰ ਗ੍ਰੰਥਾਂ ਜਾਂ ਕਿਸੇ ਗੂੜ ਗੱਲ ਜਾਂ ਵਾਕ ਦੀ ਵਿਸਤਰਿਤ ਵਿਆਖਿਆ ਨੂੰ ਭਾਸ਼ ਕਿਹਾ ਜਾਂਦਾ ਹੈ ਜਿਵੇਂ ਕਿ ਵੇਦਾਂ ਦੇ ਭਾਸ਼ ਅਤੇ ਪਾਨਿਨੀ ਦੇ ਸੂਤ੍ਰਾਂ ਦਾ ਪਤੰਜਲੀ ਵਲੋਂ ਕੀਤਾ ਗਿਆ 'ਮਹਾਂਭਾਸ਼' ਆਦਿ।[20] ਦਰਅਸਲ ਸੂਤ੍ਰ ਅਤਿ ਸੰਖਿਪਤ ਹੁੰਦਿਆਂ ਹੋਇਆਂ ਵੀ ਅਰਥ ਭਰਪੂਰ ਹੁੰਦਾ ਹੈ ਅਤੇ ਇਸੇ ਕਰਕੇ ਅਸਪਸ਼ਟ ਵੀ। ਸੋ ਸੂਤ੍ਰਾਂ ਨੂੰ ਵਿਆਖਿਆ ਰਾਹੀਂ ਸਪਸ਼ਟ ਕਰਨ ਦੀ ਲੋੜ ਨੇ ਹੀ ਭਾਸ਼ ਸਾਹਿਤ ਨੂੰ ਜਨਮ ਦਿੱਤਾ। ਇਸੇ ਕਰਕੇ ਭਾਈ ਕਾਨ੍ਹ ਸਿੰਘ ਨੇ ਭਾਸ਼ ਨੂੰ ਪ੍ਰਕਾਸ਼ਣ ਯੋਗਯ ਅਤੇ ਪ੍ਰਗਟ ਕਰਨ ਲਾਇਕ ਵੀ ਕਿਹਾ ਹੈ।[21]

*2. ਵ੍ਰਿਤੀ*

ਟੀਕੇ ਤੇ ਭਾਸ਼ ਵਾਂਗ ਹੀ ਵ੍ਰਿਤੀ ਵੀ ਇਕ ਵਿਆਖਿਆ ਵਿਧੀ ਦਾ ਨਾਂ ਹੈ ਜਿਸ ਰਾਹੀਂ ਸੂਤ੍ਰਾਂ ਜਾਂ ਸੂਤ੍ਰ ਗ੍ਰੰਥ ਦੇ ਅਰਥ ਵਰਨਣ ਕੀਤੇ ਜਾਂਦੇ ਹਨ। ਪੁਰਾਤਨ ਗ੍ਰੰਥਾਂ ਵਿਚ ਵ੍ਰਿਤੀ ਸ਼ਬਦ ਦਾ ਪ੍ਰਯੋਗ ਕਈ ਅਰਥਾਂ ਵਿਚ ਹੋਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਅਰਥ ਅਤੇ ਪਦ ਨਾਲ ਸੰਬੰਧਿਤ ਵ੍ਰਿਤੀ ਦੇ, ਵਿਦਵਾਨਾਂ ਨੇ ਤਿੰਨ ਭੇਦ ਕਲਪੇ ਹਨ :

1. ਸ਼ਕਤਿ
2. ਲਕਸ਼ਣਾ
3. ਵਯੰਜਨਾ

ਸ਼ਕਤਿ ਵ੍ਰਿਤੀ ਉਹ ਹੈ ਜਿਸ ਤੋਂ ਪਦ ਸੁਣਦੇ ਹੀ ਅਰਥ ਦਾ ਬੋਧ ਹੋਵੇ। ਲਕਸ਼ਣਾ ਵ੍ਰਿਤੀ ਉਹ ਹੈ ਜਿਸ ਤੋਂ ਪਦ ਦੇ ਅਰਥ ਤੋਂ ਭਿੰਨ ਹੋਰ ਕਲਪਨਾ ਕਰਨੀ ਪਵੇ। ਵਯੰਜਨਾ ਵ੍ਰਿਤੀ ਉਹ ਹੈ ਜੋ ਵਯੰਗਾਯ ਨਾਲ ਅਰਥ ਦਾ ਬੋਧ ਕਰਾਵੇ। ਕਾਵਿ ਸ਼ਾਸਤ੍ਰ ਵਿਚ ਵ੍ਰਿਤੀ ਚਾਰ ਪ੍ਰਕਾਰ ਦੀ ਮੰਨੀ ਗਈ ਹੈ।

1. ਕੋਸ਼ਕੀ
2. ਭਾਰਤੀ
3. ਅਰਭਟੀ
4. ਸਾਤ੍ਵਿਕੀ

ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਅਨੁਸਾਰ ਛੰਦ ਦੇ ਚਰਣ ਦੇ ਵਿਸ਼੍ਰਾਮ ਅਤੇ ਕਿਸੇ ਗ੍ਰੰਥ ਦੇ ਹਾਸ਼ੀਏ ਪੁਰ ਲਿਖੇ ਹੋਏ ਅਰਥਾਂ ਲਈ ਵੀ ਵ੍ਰਿਤੀ ਸ਼ਬਦ ਵਰਤਿਆ ਜਾਂਦਾ ਹੈ।[22] ਹਿੰਦੀ ਅਤੇ ਸੰਸਕ੍ਰਿਤ ਕੋਸ਼ਾਂ ਵਿਚ ਵ੍ਰਿਤੀ ਸੰਖਿਪਤ ਅਤੇ ਗੰਭੀਰ ਵਿਆਖਿਆ ਕਰਨ ਵਾਲੀ ਰਚਨਾ ਨੂੰ ਆਖਿਆ ਗਿਆ ਹੈ।[23]

*3. ਟਿਪਣੀ*

ਸਾਹਿਤ ਵਿਚ ਵ੍ਰਿਤੀ ਵਾਂਗ ਟਿਪਣੀ ਸ਼ਬਦ ਦਾ ਪ੍ਰਯੋਗ ਵੀ ਵਿਭਿੰਨ ਅਰਥਾਂ ਵਿਚ ਹੋਇਆ ਹੈ। ਮਾਨਕ ਹਿੰਦੀ ਕੋਸ਼ ਅਨੁਸਾਰ ਯਾਦਾਸ਼ਤ ਲਈ ਸੰਖੇਪ ਰੂਪ ਵਿਚ ਲਿਖਕੇ ਰੱਖੇ ਕਿਸੇ ਲੇਖ ਨੂੰ ਟਿਪਣੀ ਆਖਿਆ ਜਾਂਦਾ ਹੈ। ਕਿਸੇ ਅਖਬਾਰ ਦੇ ਸੰਪਾਦਕ ਵਲੋਂ ਕਿਸੇ ਘਟਨਾ ਨਾਲ ਸੰਬੰਧਿਤ ਲਿਖਿਆ ਲੇਖ ਸੰਪਾਦਕੀ ਟਿੱਪਣੀ ਮੰਨਿਆ ਜਾਂਦਾ ਹੈ ਅਤੇ ਕਿਸੇ ਪ੍ਰਸੰਗ ਜਾਂ ਗੱਲ ਨਾਲ ਜੁੜੇ ਹੋਏ ਗੁਣਾਂ, ਦੋਸ਼ਾਂ ਦੇ ਸੰਬੰਧ ਵਿਚ ਪ੍ਰਗਟ ਕੀਤੇ ਸਵੈ ਵਿਚਾਰਾਂ ਨੂੰ ਟੀਕਾ ਟਿਪਣੀ ਆਖਿਆ ਜਾਂਦਾ ਹੈ।[24] ਭਾਈ ਕਾਨ੍ਹ ਸਿੰਘ ਅਨੁਸਾਰ ਗ੍ਰੰਥ ਦੇ ਹਾਸ਼ੀਏ ਤੇ ਲਿਖੀ ਸੰਖੇਪ ਕਰਕੇ ਟੀਕਾ ਨੂੰ ਟਿਪਣੀ ਆਖਿਆ ਜਾਂਦਾ ਹੈ।[25] ਸੋ ਟਿਪਣੀ

ਟੀਕੇ ਦੇ ਔਖੇ ਭਾਗਾਂ ਦਾ ਅਰਥ ਸਪਸ਼ਟ ਕਰਨ ਲਈ ਲਿਖੀ ਜਾਂਦੀ ਹੈ।

4. *ਵਿਆਖਿਆ*

ਆਮ ਤੌਰ ਤੇ ਟੀਕੇ ਤੇ ਵਿਆਖਿਆ ਵਿਚ ਕੋਈ ਖ਼ਾਸ ਅੰਤਰ ਨਹੀਂ ਸਮਝਿਆ ਜਾਂਦਾ ਪਰ ਜਿਥੇ ਟੀਕੇ ਵਿਚ ਮੂਲ ਰਚਨਾ ਦੇ ਸਰਲ ਤੇ ਸੁਖੈਨ ਅਰਥ ਕੀਤੇ ਹੁੰਦੇ ਹਨ ਉਥੇ ਵਿਆਖਿਆ ਵਿਚ ਡੂੰਘੇ ਅਰਥਾਂ ਨੂੰ ਖੋਲ੍ਹ ਕੇ ਬਿਆਨ ਕੀਤਾ ਜਾਂਦਾ ਹੈ। ਡਾ. ਤਾਰਨ ਸਿੰਘ ਅਨੁਸਾਰ ਵਿਆਖਿਆਕਾਰੀ ਉਹ ਸਿਰਜਨਾਤਮਕ ਕਲਾ ਹੈ ਜੋ ਕਿਸੇ ਅਨੁਭਵੀ ਸਾਹਿਤਕ ਕਿਰਤ ਦੇ ਵਿਚਾਰ੍ਹਾਂ, ਭਾਵਾਂ, ਭਾਵਨਾਵਾਂ ਨੂੰ ਸਪਸ਼ਟ ਕਰਨ ਦਾ ਯਤਨ ਕਰਦੀ ਹੈ।[26] ਸੋ ਕਿਸੇ ਕਠਿਨ, ਅਸਪਸ਼ਟ ਜਾਂ ਰਹੱਸਮਈ ਪਦ, ਵਾਕ ਜਾਂ ਸੂਤ੍ਰ ਗ੍ਰੰਥ ਨੂੰ ਸਰਲ ਤੇ ਵਿਸਤਾਰਮਈ ਢੰਗ ਨਾਲ ਬਿਆਨ ਕਰਨ ਵਾਲੀ ਵਿਧੀ ਨੂੰ ਵਿਆਖਿਆ ਆਖਿਆ ਜਾਂਦਾ ਹੈ।

5. *ਪਰਮਾਰਥ*

ਪਰਮਾਰਥ ਸ਼ਬਦ ਦੇ ਅਰਥ 'ਸਰਵਉੱਚ–ਸਤ' 'ਸਤ ਆਤਮ ਗਿਆਨ' ਅਤੇ 'ਉਤਮ ਭਾਵ' ਕੀਤੇ ਜਾਂਦੇ ਹਨ।[27] ਸੰਸਕ੍ਰਿਤ ਹਿੰਦੀ ਇੰਗਲਿਸ਼ ਕੋਸ਼ ਵਿਚ ਇਸਦੇ ਅਰਥ 'ਪਰਮ–ਸੱਤ' ਅਤੇ 'ਵਾਸਤਵਿਕਤਾ' (reality) ਕੀਤੇ ਮਿਲਦੇ ਹਨ।[28]

ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਇਸਦੇ ਅਰਥ, ਪਰਮਉਤਮ ਪਦਾਰਥ, ਸਾਰ ਵਸਤੁ, ਆਤਮ ਵਿਦਿਆ, ਮੁਕਤਿ ਅਤੇ ਕਿਸੇ ਵਾਕ ਦਾ ਭਾਵਾਰਥ ਅਥਵਾ ਸਿਧਾਂਤ ਨਿਚੋੜ ਕੀਤੇ ਮਿਲਦੇ ਹਨ।[29] ਇਸ ਸ਼ਬਦ ਨੂੰ ਟੀਕੇ ਦੇ ਅਰਥਾਂ ਵਿਚ ਕੇਵਲ ਪੰਜਾਬੀ ਸਾਹਿਤ ਵਿਚ ਹੀ ਵਰਤਿਆ ਗਿਆ ਹੈ। ਪਰਮਾਰਥ ਲਿਖਣ ਦੀ ਪਰੰਪਰਾ ਸੋਢੀ ਮਿਹਰਵਾਨ ਤੋਂ ਪਈ। ਪਰਮਾਰਥ ਰਾਹੀਂ ਮੂਲ ਰਚਨਾ ਵਿਚਲੇ ਅਧਿਆਤਮਿਕ ਤੱਥਾਂ ਦਾ ਵਿਸ਼ੇਸ਼ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਡਾ. ਤਾਰਨ ਸਿੰਘ ਅਨੁਸਾਰ "ਪਦਾਰਥ ਵਿਚ ਪ੍ਰਯਾਯਵਾਚੀ ਸ਼ਬਦੀ ਅਰਥ ਹੁੰਦੇ ਹਨ; ਟੀਕਾ, ਟਿਪਣੀਆਂ ਸਹਿਤ ਰਚਨਾ ਨੂੰ ਸਰਲ ਬੋਲੀ

ਵਿਚ ਇੰਨ ਬਿੰਨ ਪੇਸ਼ ਕਰਦਾ ਹੈ; ਭਾਸ਼ ਵਿਚ ਕਿਸੇ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਰਚਨਾ ਦੇ ਸਿਧਾਂਤ ਤੇ ਭਾਵ ਪ੍ਰਗਟ ਕੀਤੇ ਜਾਂਦੇ ਹਨ; ਪਰਮਾਰਥ ਰਚਨਾ ਦੇ ਅਧਿਆਤਮਕ ਸਿਧਾਂਤਾਂ ਨੂੰ ਸਪਸ਼ਟ ਕਰਦਾ ਹੈ।"[30]

ਉਪਰੋਕਤ ਵਿਚਾਰਾਂ ਦੀ ਰੋਸ਼ਨੀ 'ਚ ਕਿਹਾ ਜਾ ਸਕਦਾ ਹੈ ਕਿ ਗੰਭੀਰ ਵਿਸ਼ੇ ਵਾਲੀਆਂ ਕਠਿਨ ਤੇ ਸੂਤ੍ਰਿਕ ਰਚਨਾਵਾਂ ਦੇ ਗੂੜ ਅਰਥਾਂ ਦੇ ਬੋਧ ਲਈ ਟੀਕਾ, ਭਾਸ਼, ਵ੍ਰਿਤੀ, ਟਿਪਣੀ, ਵਿਆਖਿਆ ਤੇ ਪਰਮਾਰਥ ਆਦਿ ਵਿਭਿੰਨ ਵਿਧੀਆਂ ਹਨ ਪਰ ਪੰਜਾਬੀ ਵਿਚ ਉਪਰੋਕਤ ਵਿਧੀਆਂ ਦੀਆਂ ਬਾਰੀਕੀਆਂ ਵਿਚ ਜਾਣ ਦੀ ਥਾਂ ਆਮ ਤੌਰ ਤੇ ਟੀਕਾ ਸ਼ਬਦ ਨਾਲ ਹੀ ਕੰਮ ਸਾਰ ਲਿਆ ਜਾਂਦਾ ਹੈ।

ਸਨਾਤਨੀ ਵਿਚਾਰਧਾਰਾ ਅਤੇ ਅਵਤਾਰੀ ਮਹਿਮਾ ਨਾਲ ਸੰਬੰਧਿਤ ਧਰਮ ਗ੍ਰੰਥ ਅਤੇ ਗੁਰਬਾਣੀ ਦੇ ਗੂੜ ਅਰਥਾਂ ਦੇ ਭਾਵ ਪ੍ਰਕਾਸ਼ਨ ਲਈ ਭਾਈ ਕਾਨ੍ਹ ਸਿੰਘ ਨਾਭਾ ਨੇ ਭਾਸ਼, ਟਿਪਣੀ, ਵਿਆਖਿਆ ਅਤੇ ਪਰਮਾਰਥ ਆਦਿ ਵਿਭਿੰਨ ਵਿਧੀਆਂ ਦੀ ਵਰਤੋਂ ਕੀਤੀ ਹੈ। ਭਾਈ ਸਾਹਿਬ ਤੋਂ ਪਹਿਲਾਂ ਗੁਰਬਾਣੀ ਨਾਲ ਸੰਬੰਧਿਤ ਟੀਕਾਕਾਰੀ ਦੀਆਂ ਕਈ ਪ੍ਰਣਾਲੀਆਂ ਪ੍ਰਚੱਲਤ ਸਨ ਜਿਨ੍ਹਾਂ ਬਾਰੇ ਸੰਖੇਪ ਵੇਰਵਾ ਇਸ ਪ੍ਰਕਾਰ ਹੈ :

*ਗੁਰਬਾਣੀ ਦੀਆਂ ਟੀਕਾ ਪ੍ਰਣਾਲੀਆਂ*

ਭਾਵੇਂ ਗੁਰੂ ਨਾਨਕ ਬਾਣੀ ਦੀ ਵਿਆਖਿਆ ਪਹਿਲੀ ਪਾਤਸ਼ਾਹੀ ਦੇ ਸਮੇਂ ਤੋਂ ਹੀ ਸ਼ੁਰੂ ਹੋ ਚੁੱਕੀ ਸੀ ਪਰ ਆਦਿ ਗ੍ਰੰਥ ਦੇ ਸੰਪਾਦਨ ਨਾਲ ਗੁਰਬਾਣੀ ਦੀ ਵਿਆਖਿਆ ਦੀ ਪ੍ਰਕ੍ਰਿਆ ਬੜੀ ਤੇਜ਼ ਤੇ ਸ਼ਕਤੀਸ਼ਾਲੀ ਰੂਪ ਵਿਚ ਸ਼ੁਰੂ ਹੋਈ। ਆਦਿ ਗ੍ਰੰਥ ਨੂੰ ਲਿਖਣ ਦੀ ਸੇਵਾ ਕਰਨ ਵਾਲੇ ਭਾਈ ਗੁਰਦਾਸ ਜੀ ਨੇ ਆਪ ਵੀ ਆਪਣੀ ਰਚਨਾ ਵਿਚ ਗੁਰਬਾਣੀ ਦੇ ਅਰਥਾਂ ਨੂੰ ਸਪਸ਼ਟ ਕਰਨ ਦੇ ਵਡਮੁੱਲੇ ਉਪਰਾਲੇ ਕੀਤੇ ਹਨ। ਇਸਤੋਂ ਬਾਅਦ ਪਦ ਅਰਥਾਂ, ਟੀਕਿਆਂ, ਵਿਆਖਿਆਵਾਂ ਅਤੇ ਪਰਮਾਰਥਾਂ ਦੀ ਅਜਿਹੀ ਲੜੀ ਚਲੀ ਕਿ ਗੁਰਮਤ ਦੇ ਖੇਤਰ ਵਿਚ ਕੰਮ ਕਰਨ ਵਾਲੇ ਹਰ ਇਕ ਵਿਦਵਾਨ ਨੇ ਗੁਰਬਾਣੀ ਦੀ

ਟੀਕਾਕਾਰੀ ਵਿਚ ਆਪਣਾ ਯੋਗਦਾਨ ਜ਼ਰੂਰ ਪਾਇਆ। ਸਮੇਂ ਸਮੇਂ ਗੁਰਬਾਣੀ ਦੀਆਂ ਜੋ ਟੀਕਾ ਪ੍ਰਣਾਲੀਆਂ ਮਿਲਦੀਆਂ ਹਨ ਉਨਾਂ ਨੂੰ ਡਾ. ਤਾਰਨ ਸਿੰਘ ਨੇ ਵੱਖ ਵੱਖ ਪੱਧਤੀਆਂ ਕਿਹਾ ਹੈ ਜਿਵੇਂ ਕਿ ਸਹਿਜ ਪੱਧਤੀ, ਭਾਈ ਪੱਧਤੀ, ਪਰਮਾਰਥ ਪੱਧਤੀ, ਉਦਾਸੀ ਸਾਧੂਆਂ ਅਤੇ ਨਿਰਮਾਲਿਆਂ ਦੀ ਪੱਧਤੀ, ਸੰਪ੍ਰਦਾਈ ਪੱਧਤੀ ਅਤੇ ਸਿੰਘ ਸਭਾਈ ਪੱਧਤੀ ਆਦਿ।[31]

ਸਹਿਜ ਪੱਧਤੀ ਗੁਰੂ ਸਾਹਿਬਾਨ ਦੀ ਉਹ ਪੱਧਤੀ ਹੈ, ਜਿਸ ਵਿਚ ਗੁਰੂ ਸਾਹਿਬਾਨ ਖੁਦ ਆਪਣੀ ਬਾਣੀ ਵਿਚ, ਆਪਣੇ ਤੋਂ ਪਹਿਲੇ ਗੁਰੂਆਂ ਦੀ ਬਾਣੀ ਦੀ ਵਿਆਖਿਆ ਕਰਦੇ ਹਨ, ਜਿਵੇਂ ਕਿ ਗੁਰੂ ਨਾਨਕ ਦੇ ਕਥਨ :

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ,*
*ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨਾ ਲਾਗੀ ਵਾਰ।।*

ਦੀ ਵਿਆਖਿਆ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਗੁਰੂ ਗੁਣ ਖੋਲ੍ਹਕੇ ਲਿਖਦੇ ਹਨ :

*ਗੁਰੁ ਬੋਹਿਥੁ ਤਾਰੇ ਭਵ ਪਾਰਿ, ਗੁਰ ਸੇਵਾ ਜਮ ਤੇ ਛੁਟਕਾਰਿ,*
*ਅੰਧਿਕਾਰ ਮਹਿ ਗੁਰ ਮੰਤ੍ਰੁ ਉਜਾਰਾ, ਗੁਰ ਕੈ ਸੰਗਿ ਸਗਲ ਨਿਸਤਾਰਾ।*

ਗੁਰੂ ਸਾਹਿਬਾਨ ਦੀ ਬਾਣੀ ਉਚਾਰਣ ਵਿਚ ਸਹਿਜ ਹੀ ਸਿੱਖੀ ਸਿਧਾਂਤਾਂ ਦੀ ਵਿਆਖਿਆ ਆ ਜਾਣ ਕਰਕੇ, ਇਹ ਸਹਿਜ ਪੱਧਤੀ ਅਖਵਾਈ।

ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਗੁਰੂ ਸਾਹਿਬਾਨ ਨੇ ਜਿਹੜੇ ਪ੍ਰਚਾਰਕ ਨਿਯੁਕਤ ਕੀਤੇ, ਉਨ੍ਹਾਂ ਪ੍ਰਚਾਰਕਾਂ ਦੀ ਵਿਆਖਿਆ ਪ੍ਰਣਾਲੀ, ਭਾਈ ਪੱਧਤੀ ਕਹੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਪ੍ਰਚਾਰਕਾਂ ਦੀ ਨਿਯੁਕਤੀ ਦੀ ਪਰੰਪਰਾ ਆਰੰਭ ਕਰ ਦਿੱਤੀ ਸੀ। ਭਾਈ ਬਾਲਾ ਤੇ ਭਾਈ ਮਰਦਾਨਾ ਗੁਰੂ ਜੀ ਨਾਲ ਰਹਿੰਦੇ ਤੇ ਕੀਰਤਨ ਰਾਹੀਂ ਗੁਰਮਤ ਘਰ ਘਰ ਪਹੁੰਚਾਉਂਦੇ। ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਨੇ ਭਾਈ ਗੁਰਦਾਸ ਨੂੰ ਪ੍ਰਚਾਰਕ ਨਿਯੁਕਤ ਕੀਤਾ, ਉਨ੍ਹਾਂ ਨੇ ਭਾਈ ਪੱਧਤੀ ਦੀ ਵਿਆਖਿਆ ਸ਼ੁਰੂ ਕੀਤੀ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਪਰਮਾਰਥ ਪੱਧਤੀ ਦਾ ਆਰੰਭ ਸੋਢੀ ਮਿਹਰਵਾਨ ਨੇ ਕੀਤਾ। ਇਹ ਗੁਰੂ ਜੀ ਦੇ ਵੱਡੇ ਭਰਾ ਦਾ ਪੁੱਤਰ ਅਤੇ ਵਿਰੋਧੀ ਧੜੇ ਵਿਚ ਸ਼ਾਮਿਲ ਹੋ ਗਿਆ ਸੀ। ਫਿਰ ਵੀ ਪਹਿਲੀਆਂ ਪੰਜ ਪਾਤਸ਼ਾਹੀਆਂ ਦੀ ਬਾਣੀ ਦੀ ਵਿਆਖਿਆ ਸੋਢੀ ਮਿਹਰਵਾਨ ਤੇ ਉਸਦੇ ਪੁੱਤਰ ਪੋਤਿਆਂ ਨੇ ਕੀਤੀ। ਮਿਹਰਵਾਨ ਤੋਂ ਬਿਨਾਂ ਸੋਢੀ ਹਰਿ ਜੀ ਤੇ ਸੋਢੀ ਚਤੁਰਭੁਜ ਨੇ ਭੀ ਇਸ ਪੱਧਤੀ ਵਿਚ ਹਿੱਸਾ ਪਾਇਆ।

ਉਦਾਸੀ ਅਤੇ ਨਿਰਮਲੇ ਸਾਧੂਆਂ ਦੀ ਵਿਆਖਿਆ ਪੱਧਤੀ ਜ਼ਿਆਦਾਤਰ ਦਰਸ਼ਨ ਅਤੇ ਸਿਧਾਂਤ ਤੇ ਆਸ਼ਰਿਤ ਹੈ। ਉਦਾਸੀ ਸਾਧੂ ਅਤੇ ਨਿਰਮਲੇ ਸੰਸਕ੍ਰਿਤ ਦੇ ਵਿਦਵਾਨ ਸਨ। ਵਿਦਵਤਾ ਅਤੇ ਤਪੱਸਿਆ ਦੇ ਕਾਰਨ ਹੀ ਇਸ ਪੱਧਤੀ ਦਾ ਰੂਪ ਦਾਰਸ਼ਨਿਕ ਹੋ ਗਿਆ। ਆਮ ਤੌਰ ਤੇ ਉਦਾਸੀ ਸਾਧੂ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਬਾਬਾ ਸ੍ਰੀ ਚੰਦ ਨੂੰ ਆਪਣਾ ਮੋਢੀ ਮੰਨਦੇ ਸਨ ਅਤੇ ਨਿਰਮਲਿਆਂ ਦਾ ਆਰੰਭ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਨਾਰਸ ਸੰਸਕ੍ਰਿਤ ਹਾਸਲ ਕਰਨ ਲਈ ਭੇਜੇ ਗਏ ਪੰਜ ਸਿੱਖਾਂ ਤੋਂ ਮੰਨਿਆ ਜਾਂਦਾ ਹੈ। ਉਦਾਸੀ ਪ੍ਰਣਾਲੀ ਵਿਚ ਸਾਧੂ ਆਨੰਦਘਨ, ਸੁਆਮੀ ਸਦਾ ਨੰਦ ਅਤੇ ਨਿਰਮਲਾ ਪ੍ਰਣਾਲੀ ਵਿਚ ਭਾਈ ਸੰਤੋਖ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਭਾਈ ਦਲ ਸਿੰਘ ਗਿਆਨੀ, ਭਾਈ ਗਿਆਨ ਸਿੰਘ ਗਿਆਨੀ, ਪੰਡਿਤ ਗੁਲਾਬ ਸਿੰਘ, ਸਾਧੂ ਗੁਰਦਿੱਤ ਸਿੰਘ, ਸੰਤ ਸੰਪੂਰਣ ਸਿੰਘ ਅਤੇ ਸੰਤ ਨਿਰੰਕਾਰ ਸਿੰਘ ਪ੍ਰਮੁੱਖ ਮੰਨੇ ਜਾਂਦੇ ਹਨ।[32]

ਡਾ. ਮਨਮੋਹਨ ਸਹਿਗਲ ਅਨੁਸਾਰ, ਭਾਈ ਮਨੀ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਗੁਰਬਾਣੀ ਵਿਆਖਿਆ ਦੀ ਪੰਥਕ ਪੱਧਤੀ ਨੂੰ ਜਨਮ ਦਿੱਤਾ। ਗਿਆਨੀ ਬਿਸ਼ਨ ਸਿੰਘ ਅਤੇ ਗਿਆਨੀ ਬਦਨ ਸਿੰਘ ਸੇਖਵਾਂ ਵਾਲੇ ਪੰਥਕ ਪੱਧਤੀ ਦੇ ਵਿਆਖਿਆਕਾਰ ਸਨ। ਫਰੀਦਕੋਟੀ ਟੀਕਾ ਇਸੇ ਪ੍ਰਣਾਲੀ ਦੀ ਦੇਣ ਹੈ।[33] ਡਾ. ਤਾਰਨ ਸਿੰਘ ਨੇ ਭਾਈ ਮਨੀ ਸਿੰਘ ਨੂੰ ਸੰਪਰਦਾਈ ਪ੍ਰਣਾਲੀ ਦਾ ਮੋਢੀ ਮੰਨਿਆ ਹੈ।[34] ਸਿੰਘ ਸਭਾ ਦੇ ਕਰਤਾ ਧਰਤਾ

ਜਿਆਦਾਤਰ ਬੁੱਧੀ ਜੀਵੀ ਸਨ। ਉਨ੍ਹਾਂ ਪੱਛਮੀ ਸਿੱਖਿਆ ਦਾ ਪ੍ਰਭਾਵ ਗ੍ਰਹਿਣ ਕਰਕੇ, ਉਸਦੀ ਲੋਅ ਵਿਚ ਸਿੱਖ ਅਧਿਆਤਮਵਾਦ, ਰਹੱਸਵਾਦ, ਦਰਸ਼ਨ, ਬਾਣੀ, ਸਾਹਿਤ ਅਤੇ ਇਤਿਹਾਸ ਦੀ ਵਿਆਖਿਆ ਕੀਤੀ। ਇਨ੍ਹਾਂ ਵਿਚ ਭਾਈ ਵੀਰ ਸਿੰਘ, ਭਾਈ ਜੋਧ ਸਿੰਘ, ਪ੍ਰਿੰ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ, ਸਰਦੂਲ ਸਿੰਘ ਕਵੀਸ਼ਰ ਆਦਿ ਸ਼ਖਸੀਅਤਾਂ ਸ਼ਾਮਿਲ ਹਨ। ਡਾ. ਤਾਰਨ ਸਿੰਘ ਅਨੁਸਾਰ ਭਾਈ ਵੀਰ, ਪ੍ਰਿੰਸੀਪਲ ਤੇਜਾ ਸਿੰਘ, ਪ੍ਰੋਫੈਸਰ ਸਾਹਿਬ ਸਿੰਘ, ਡਾਕਟਰ ਮੋਹਨ ਸਿੰਘ ਦੀਵਾਨਾ, ਡਾਕਟਰ ਸ਼ੇਰ ਸਿੰਘ, ਪ੍ਰੋ. ਗੰਗਾ ਸਿੰਘ, ਸੋਢੀ ਹਜ਼ਾਰਾ ਸਿੰਘ, ਬੇਦੀ ਬ੍ਰਿਜ-ਬੱਲਭ ਸਿੰਘ ਵੀ ਸਿੰਘ ਸਭਾਈ ਪ੍ਰਣਾਲੀ ਦੇ ਵਿਆਖਿਆਕਾਰ ਹਨ।[35]

ਵਰਤਮਾਨ ਸਮੇਂ ਵਿਚ ਭਾਵੇਂ ਟੀਕਾਕਾਰੀ ਦੀ ਪ੍ਰਕ੍ਰਿਆ ਨਿਰੰਤਰ ਚਲ ਰਹੀ ਹੈ ਪਰ ਇਸਦੇ ਨਾਲ ਨਾਲ ਗੁਰਬਾਣੀ ਦੇ ਸਿਧਾਂਤਾਂ ਨੂੰ ਸਮਝਣ ਦੇ ਵਿਸ਼ੇਸ਼ ਯਤਨ ਵਿਸ਼ਵਵਿਦਿਆਲਿਆਂ ਵਿਚ ਖੁੱਲ੍ਹੇ ਧਰਮ ਅਧਿਐਨ ਦੇ ਵਿਭਾਗਾਂ ਵਿਚ ਸ਼ੁਰੂ ਹੋ ਚੁੱਕੇ ਹਨ। ਟੀਕਾਕਾਰੀ ਵਲ ਹੁਣ ਵਿਦਵਾਨਾਂ ਦਾ ਉਨਾ ਰੁਝਾਣ ਨਹੀਂ ਰਿਹਾ ਜਿੰਨਾ ਕਿ ਸਿੰਘ ਸਭਾ ਦੇ ਪ੍ਰਭਾਵ ਅਧੀਨ ਸੀ। ਫਿਰ ਵੀ ਵਿਸ਼ਵਵਿਦਿਆਲਿਆਂ ਦੇ ਪਾਠਕ੍ਰਮ ਦਾ ਹਿੱਸਾ ਬਣੀਆਂ ਬਾਣੀਆਂ ਦੇ ਕੁਝ ਟੀਕੇ ਵਿਦਿਆਰਥੀਆਂ ਦੀ ਲੋੜਾਂ ਨੂੰ ਪੂਰਾ ਕਰਨ ਲਈ ਕੀਤੇ ਜਾ ਰਹੇ ਹਨ ਪਰ ਇਨ੍ਹਾਂ ਦੀ ਗਿਣਤੀ ਘੱਟ ਹੈ ਅਤੇ ਇਹ ਪਹਿਲਾਂ ਵਰਗੇ ਗੂੜ ਅਰਥਾਂ ਵਾਲੇ ਨਹੀਂ ਹੁੰਦੇ ਕਿਉਂਕਿ ਇਨ੍ਹਾਂ ਵਿਚ ਵਿਦਿਆਰਥੀਆਂ ਦੀ ਸਮਝ ਦੀ ਸੀਮਾ ਨੂੰ ਧਿਆਨ ਵਿਚ ਰੱਖਿਆ ਗਿਆ ਹੁੰਦਾ ਹੈ। ਕੋਈ ਕੋਈ ਟੀਕਾਕਾਰ ਹੀ ਹੁਣ ਪੁਰਾਣੀ ਟੀਕਾ ਪਰੰਪਰਾ ਨੂੰ ਚਾਲੂ ਰੱਖ ਰਿਹਾ ਹੈ ਜਿਵੇਂ ਕਿ ਗਿਆਨੀ ਹਰਿਬੰਸ ਸਿੰਘ ਨੇ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰਣੈ" (13 ਭਾਗ), ਟੀਕਾ ਲਿਖਕੇ ਪੂਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦਾ ਨਿਰਣੈ ਪ੍ਰਸਤੁਤ ਕੀਤਾ ਹੈ। ਜਿਸ ਵਿਚ ਗੁਰਬਾਣੀ ਵਿਆਕਰਣ ਦੇ ਸਰਲ ਨੇਮਾਂ ਅਨੁਸਾਰ ਸੰਪੂਰਨ ਬਾਣੀਆਂ ਦੇ ਉਚਾਰਣ, ਪਦ-ਅਰਥ, ਅਰਥ, 'ਸ਼ੰਕਾਵਾਦੀ ਅਰਥ ਨਿਰਣੈ' ਅਤੇ 'ਸਿਧਾਂਤ'

ਦਿੱਤੇ ਗਏ ਹਨ।

ਭਾਈ ਕਾਨ੍ਹ ਸਿੰਘ ਨਾਭਾ ਨੇ ਟੀਕੇ ਕਰਦੇ ਸਮੇਂ ਗੁਰਬਾਣੀ ਦੀਆਂ ਉਪਰੋਕਤ ਵਿਆਖਿਆ ਪੱਧਤੀਆਂ ਵਿਚੋਂ ਸਹਿਜ ਪੱਧਤੀ, ਭਾਈ ਪੱਧਤੀ, ਪਰਮਾਰਥ ਪੱਧਤੀ ਤੇ ਸਿੰਘ ਸਭਾਈ ਪੱਧਤੀਆਂ ਦਾ ਪ੍ਰਭਾਵ ਗ੍ਰਹਿਣ ਕੀਤਾ।

ਭਾਈ ਸਾਹਿਬ ਤੋਂ ਪਹਿਲਾਂ ਟੀਕਾਕਾਰੀ ਤੇ ਗੁਰਮਤ ਵਿਆਖਿਆ ਦਾ ਜੋ ਕੰਮ ਹੋਇਆ ਸੀ, ਉਸ ਪਿਛੇ ਲੀਹਾਂ ਵੇਦ, ਵੇਦਾਂਤ ਤੇ ਭਾਰਤੀ ਦਰਸ਼ਨ ਆਦਿ ਦੀਆਂ ਸਨ। ਟੀਕਿਆਂ ਵਿਚ ਵਿਆਖਿਆ ਦਾ ਢੰਗ ਕੁਝ ਅਜਿਹਾ ਸੀ ਕਿ ਕਈ ਵਾਰੀ ਟੀਕਾ ਮੌਲਿਕ ਰਚਨਾ ਨਾਲੋਂ ਵੀ ਔਖਾ ਹੋ ਜਾਂਦਾ ਸੀ, ਪ੍ਰੰਤੂ 'ਗੁਰੁਮਤ ਪ੍ਰਭਾਕਰ' ਤੇ 'ਗੁਰੁਮਤ ਸੁਧਾਕਰ' ਵਿਚ ਭਾਈ ਕਾਨ੍ਹ ਸਿੰਘ ਨੇ ਥਾਂ ਥਾਂ ਪੱਛਮੀ ਸੂਝ ਦਾ ਆਸਰਾ ਲਿਆ ਹੈ। ਉਨ੍ਹਾਂ ਨੇ ਪਹਿਲੀ ਵਾਰੀ ਗੁਰਬਾਣੀ ਨੂੰ ਸਾਹਿਤ ਦੇ ਤੌਰ ਤੇ ਘੋਖਣਾ ਪਰਖਣਾ ਸ਼ੁਰੂ ਕੀਤਾ। ਗੁਰਬਾਣੀ ਵਿਚੋਂ ਵਿਦਿਆ, ਸਭਿਆਚਾਰ, ਸਾਹਿਤ ਤੇ ਸਮਾਜਵਾਦ ਦੇ ਸਿਧਾਂਤ ਲੱਭੇ ਜਾਣ ਲੱਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁਝ ਪ੍ਰਮੁੱਖ ਟੀਕਾਕਾਰਾਂ ਦੀ ਸੂਚੀ ਪ੍ਰੋ. ਪਿਆਰਾ ਸਿੰਘ ਪਦਮ ਨੇ ਇਸ ਪ੍ਰਕਾਰ ਦਿੱਤੀ ਹੈ :-

1. ਪੰਡਿਤ ਤਾਰਾ ਸਿੰਘ ਨਰੋਤਮ (ਅਪ੍ਰਕਾਸ਼ਿਤ)
2. ਗਿਆਨੀ ਬਦਨ ਸਿੰਘ ਸੇਖਵਾਂ (ਚਾਰ ਜਿਲਦਾਂ, ਫਰੀਦਕੋਟੀ ਟੀਕਾ)
3. ਗਿਆਨੀ ਨਿਹਾਲ ਸਿੰਘ ਸੂਰੀ (ਛੇ ਭਾਗ, ਭਾਵ ਪ੍ਰਕਾਸ਼ਨੀ ਟੀਕਾ 1935)
4. ਗਿਆਨੀ ਬਿਸ਼ਨ ਸਿੰਘ (ਅੱਠ ਜਿਲਦਾਂ, 1929-38 ਈ.)
5. ਗਿਆਨੀ ਨਰਾਇਣ ਸਿੰਘ (ਛੇ ਜਿਲਦਾਂ, 1940)
6. ਗਿਆਨੀ ਅਮੀਰ ਸਿੰਘ, ਸੰਤ ਕ੍ਰਿਪਾਲ ਸਿੰਘ, (ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਦਸ ਭਾਗ)
7. ਭਾਈ ਵੀਰ ਸਿੰਘ (ਸੈਚੀਆਂ 7, ਅਪੂਰਣ)
8. ਪ੍ਰੋ. ਤੇਜਾ ਸਿੰਘ (ਸ਼ਬਦਾਰਥ, ਚਾਰ ਭਾਗ)

9. ਪ੍ਰੋ. ਸਾਹਿਬ ਸਿੰਘ (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ- ਦਸ ਭਾਗ)
10. ਡਾ. ਮਨਮੋਹਨ ਸਹਿਗਲ (ਹਿੰਦੀ ਵਿਚ ਟੀਕਾ ਚਾਰ ਭਾਗ)।

ਉਪਰੋਕਤ ਸਾਰਿਆਂ ਟੀਕਿਆਂ ਦਾ ਆਪਣਾ ਆਪਣਾ ਮਹੱਤਵ ਹੈ। ਪੰਜਾਬੀ ਵਿਚ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਟੀਕਾਕਾਰੀ ਦਾ ਮਾਣ ਬਹੁਤ ਘੱਟ ਵਿਦਵਾਨਾਂ ਨੂੰ ਪ੍ਰਾਪਤ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਕੁਝ ਬਾਣੀਆਂ ਦੇ ਵੱਖੋ ਵੱਖ ਟੀਕੇ ਕੀਤੇ। ਉਨ੍ਹਾਂ ਨੇ ਪੂਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਨਹੀਂ ਕੀਤਾ ਪਰ ਟੀਕਾ ਕਲਾ ਨੂੰ ਵਿਗਿਆਨਕ ਰੂਪ ਦੇਣ ਲਈ ਜੋ ਸਹਾਇਕ ਸਮੱਗਰੀ (ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ, ਗੁਰੁਛੰਦ ਦਿਵਾਕਰ, ਗੁਰੁਸ਼ਬਦਾਲੰਕਾਰ, ਮਹਾਨ ਕੋਸ਼ ਆਦਿ) ਉਨ੍ਹਾਂ ਨੇ ਤਿਆਰ ਕੀਤੀ ਅਤੇ ਜੋ ਟੀਕੇ ਕੀਤੇ ਉਨ੍ਹਾਂ ਕਰਕੇ ਭਾਈ ਸਾਹਿਬ ਦੀ ਟੀਕਾਕਾਰੀ ਦੇ ਖੇਤਰ ਵਿਚ ਦੇਣ ਨੂੰ ਵਿਸ਼ੇਸ਼ ਮਹੱਤਵ ਦੇਣਾ ਬਣਦਾ ਹੈ। ਇਸ ਸੰਬੰਧ ਵਿਚ ਭਾਈ ਸਾਹਿਬ ਦੀਆਂ ਰਚਨਾਵਾਂ ਸੱਦ ਕਾ ਪਰਮਾਰਥ, ਟੀਕਾ ਵਿਸ਼ਨੂੰ ਪੁਰਾਣ, ਚੰਡੀ ਦੀ ਵਾਰ ਸਟੀਕ, ਖ਼ਾਸ ਅਹਿਮੀਅਤ ਰੱਖਦੀਆਂ ਹਨ। ਗੁਰਬਾਣੀ ਵਿਆਕਰਣ ਨੂੰ ਆਧਾਰ ਬਣਾਕੇ ਪ੍ਰੋ. ਸਾਹਿਬ ਸਿੰਘ ਵਲੋਂ ਕੀਤਾ ਗਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ 'ਗੁਰੂ ਗ੍ਰੰਥ ਸਾਹਿਬ ਦਰਪਣ' ਕਾਫੀ ਮਕਬੂਲ ਹੋਇਆ। ਪਰੰਤੂ ਪ੍ਰੋ. ਸਾਹਿਬ ਸਿੰਘ ਦੇ ਅੱਗੇ ਆਉਣ ਤੋਂ ਪਹਿਲਾਂ ਭਾਈ ਕਾਨ੍ਹ ਸਿੰਘ (ਪ੍ਰੋ. ਸਹਿਬ ਦੇ) ਟੀਕੇ ਲਈ ਵਿਆਖਿਆਕਾਰੀ ਦੇ ਖੇਤਰ ਵਿਚ ਰਾਹ ਪੱਧਰਾ ਕਰ ਗਏ ਸਨ।

ਡਾ. ਤਾਰਨ ਸਿੰਘ ਅਨੁਸਾਰ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਭਾਵੇਂ ਗੁਰੂ ਗ੍ਰੰਥ ਕੋਸ਼ ਨਹੀਂ ਹੈ ਪਰ ਤਾਂ ਵੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਰ ਕਠਿਨ ਸ਼ਬਦ ਦਾ ਪ੍ਰਮਾਣ ਸਹਿਤ ਅਰਥ ਇਸ ਵਿਚੋਂ ਮਿਲ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਹੋਰ ਹਰ ਪ੍ਰਕਾਰ ਦੇ ਹਵਾਲੇ ਇਸ ਵਿਚ ਨਜਿੱਠੇ ਗਏ ਹਨ। ਹਰ ਸ਼ਬਦ ਦਾ ਵਿਆਕਰਣ ਰੂਪ ਦੱਸਿਆ ਹੈ।[37] ਸਮੇਂ ਦੀਆਂ ਲੋੜਾਂ ਅਨੁਸਾਰ ਗੁਰਬਾਣੀ ਟੀਕਾਕਾਰੀ ਦੇ ਖੇਤਰ ਵਿਚ ਹਾਲੀ ਬਹੁਤ ਕੁਝ ਕਰਨ ਦੀ ਜ਼ਰੂਰਤ ਹੈ।

*ਸ. ਭਾਈ ਕਾਨ੍ਹ ਸਿੰਘ ਨਾਭਾ ਟੀਕਾਕਾਰੀ ਦੇ ਪਿੜ ਵਿਚ*

ਟੀਕਾਕਾਰੀ ਮੂਲ ਰਚਨਾ ਤੋਂ ਮੂਲ ਰਚੈਤਾ ਦੀ ਆਤਮਾ ਤੱਕ ਦਾ ਸਫ਼ਰ ਹੈ। ਇਹ ਸਫ਼ਰ ਕੋਈ ਆਸਾਨ ਕੰਮ ਨਹੀਂ। ਮੂਲ ਰਚੈਤਾ ਲਈ ਆਮ ਤੌਰ ਤੇ ਸਭ ਤੋਂ ਛੋਟੀ ਇਕਾਈ ਸ਼ਬਦ ਹੀ ਹੁੰਦਾ ਹੈ। ਕਿਸੇ ਸ਼ਬਦ ਦੀ ਵਰਤੋਂ ਕਰਦੇ ਸਮੇਂ ਮੂਲ ਰਚੈਤਾ ਦੇ ਮਨ ਵਿਚ ਉਸਦੇ ਕੀ ਅਰਥ ਹਨ, ਇਹ ਜਾਣ ਲੈਣਾ ਕਾਫੀ ਕਠਿਨ ਹੈ।

ਸਹੀ ਅਰਥ ਕਰਨ ਲਈ ਟੀਕਾਕਾਰ ਨੂੰ ਕਈ ਪ੍ਰਕਾਰ ਦਾ ਗਿਆਨ ਹੋਣਾ ਆਵੱਸ਼ਕ ਮੰਨਿਆ ਗਿਆ ਹੈ ਜਿਵੇਂ ਉਸ ਭਾਸ਼ਾ ਤੇ ਵਿਆਕਰਣ ਦਾ ਗਿਆਨ, ਸ਼ਬਦਾਂ ਦੇ ਅਰਥਗਤ ਅਤੇ ਭਾਸ਼ਾ ਵਿਗਿਆਨਗਤ ਇਤਿਹਾਸ ਦਾ ਗਿਆਨ, ਲੇਖਕ ਦੀਆਂ ਹੋਰ ਰਚਨਾਵਾਂ ਵਿਚ ਹੋਏ ਸ਼ਬਦਾਂ ਦੇ ਵਿਸ਼ਿਸ਼ਟ ਪ੍ਰਯੋਗਾਂ ਦੀ ਜਾਣਕਾਰੀ।[38]

ਇਸ ਲਈ ਟੀਕਾਕਾਰ ਨੂੰ ਨਾ ਕੇਵਲ ਬਹੁਪੱਖੀ ਗਿਆਨ ਹੋਣਾ ਚਾਹੀਦਾ ਹੈ ਸਗੋਂ ਸ਼ਬਦ ਦੇ ਅਰਥ ਦੀ ਏਕਤਾ ਪਿਛੇ ਛੁਪੀ ਅਨੇਕਤਾ ਨੂੰ ਦੇਖ ਸਕਣ ਲਈ ਦੂਰ ਦ੍ਰਿਸ਼ਟੀ ਅਤੇ ਉਸਨੂੰ ਪ੍ਰਗਟ ਕਰ ਸਕਣ ਦੀ ਸਮੱਰਥਾ ਵੀ ਚਾਹੀਦੀ ਹੈ। ਡਾ. ਪਿਆਰ ਸਿੰਘ ਅਨੁਸਾਰ, ਭਾਈ ਕਾਨ੍ਹ ਸਿੰਘ ਨਾਭਾ ਨੇ ਹੰਸ ਬਿਬੇਕ ਦੀ ਰੁਚੀ ਮੁੱਢ ਤੋਂ ਹੀ ਪੈਦਾ ਕਰ ਲਈ ਹੋਈ ਸੀ। ਇਸਦਾ ਸੰਕੇਤ ਸਾਨੂੰ ਉਨ੍ਹਾਂ ਦੀ ਮੁੱਢਲੀ ਰਚਨਾ 'ਨਾਟਕ ਭਾਵਾਰਥ ਦੀਪਕਾ' ਦੀ ਭੂਮਿਕਾ ਤੋਂ ਮਿਲਦਾ ਹੈ।[39] ਸੰਪੂਰਨਤਾ ਤੇ ਨਿਸ਼ਚਿਤਤਾ ਦੀ ਭਾਲ ਨੇ ਉਨ੍ਹਾਂ ਨੂੰ ਹਰ ਗੱਲ ਦੇ ਮੂਲ ਤੱਕ ਪਹੁੰਚਣ ਤੇ ਇਤਿਹਾਸਕ ਪ੍ਰਸੰਗ ਵਿਚ ਵੇਖਣ ਦੀ ਆਦਤ ਪਾ ਦਿੱਤੀ ਸੀ। ਭਾਈ ਸਾਹਿਬ ਰਚਿਤ ਸਾਹਿਤ ਵਿਚ ਅਨੇਕ ਪ੍ਰਕਾਰ ਦੀ ਵੰਨਗੀ ਦੇਖੀ ਜਾ ਸਕਦੀ ਹੈ। ਉਨ੍ਹਾਂ ਨੇ ਟੀਕਾਕਾਰੀ ਦੁਆਰਾ ਵੀ ਅਪਣੇ ਸਹਿਤਕ ਸਭਿਆਚਾਰਕ ਵਿਰਸੇ ਨੂੰ ਭਰਪੂਰ ਕਰਨ ਦੇ ਯਤਨ ਕੀਤੇ। ਭਾਈ ਸਾਹਿਬ ਪੰਜਾਬੀ ਦੇ ਪਰਿਵਰਤਨ ਕਾਲ ਦੇ ਸਿਰਮੌਰ ਟੀਕਾਕਾਰਾਂ ਵਿਚੋਂ ਹਨ, ਜਿਨਾਂ ਸਰਲ ਪੰਜਾਬੀ ਬੋਲੀ ਵਿਚ ਸੌਖੇ ਪਦ-ਅਰਥ, ਤੁਕ-ਅਰਥ ਅਤੇ ਸਮੁੱਚਾ ਭਾਵ-

ਅਰਥ ਕਰਕੇ ਟੀਕਾਕਾਰੀ ਦੇ ਖੇਤਰ ਵਿਚ ਨਵੀਆਂ ਤੇ ਸੁਚੱਜੀਆਂ ਲੀਹਾਂ ਪਾਈਆਂ ਜਿਸ ਨਾਲ ਪਾਠਕਾਂ ਲਈ ਗੁਰਬਾਣੀ ਦੇ ਸ਼ਬਦਾਂ ਅਤੇ ਤੁਕਾਂ ਦੇ ਵਿਆਕਰਣਿਕ ਸੰਬੰਧਾਂ ਨੂੰ ਸਮਝਣ ਦੀ ਸੌਖ ਹੋ ਗਈ। ਟੀਕਾਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਨੇ ਜਿੰਨੀ ਸਾਹਿਤਕ ਸੇਵਾ ਕੀਤੀ ਉਹ ਇਸ ਪ੍ਰਕਾਰ ਹੈ :

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ (1884 ਈ.), ਨਾਟਕ ਭਾਵਾਰਥ ਦੀਪਕਾ (1897 ਈ.), ਟੀਕਾ ਜੈਮਨੀ ਅਸ੍ਵਮੇਧ (1896), ਸੱਦ ਕਾ ਪਰਮਾਰਥ (1901 ਈ.), ਟੀਕਾ ਵਿਸ਼ਨੁ ਪੌਰਾਣ (1903 ਈ.), ਚੰਡੀ ਦੀ ਵਾਰ ਸਟੀਕ (1935 ਈ.), ਫਰੀਦਕੋਟੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ (ਸੁਧਾਈ 1915 ਈ.)।

### *ੳ. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ (1884 ਈ.)*

ਜਿਨ੍ਹਾਂ ਦਿਨਾਂ ਵਿਚ ਭਾਈ ਕਾਨ੍ਹ ਸਿੰਘ ਲਾਹੌਰ ਡੇਰਾ ਸਾਹਿਬ ਗੁਰਦੁਆਰੇ ਵਿਖੇ, ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਦੇ, ਪ੍ਰੋ. ਗੁਰਮੁਖ ਸਿੰਘ ਸ੍ਰੋਤਿਆਂ ਵਿਚ ਬੈਠੇ ਬੜੇ ਪ੍ਰਭਾਵਿਤ ਹੁੰਦੇ। ਉਨ੍ਹਾਂ ਨੂੰ ਓਰੀਐਂਟਲ ਕਾਲਜ ਵਿਚ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਸਮੇਂ, ਅਰਥਾਂ ਦੀ ਗਹਿਰਾਈ ਤੱਕ ਜਾਣ ਦੀ ਲੋੜ ਪੈਂਦੀ ਸੀ ਅਤੇ ਉਸ ਸਮੇਂ ਪ੍ਰਯਾਯ ਅਤੇ ਗੁਰਬਾਣੀ ਦੇ ਕੋਸ਼ ਜੋ ਮਿਲਦੇ ਸਨ, ਉਹ ਆਧੁਨਿਕ ਵਿਦਿਆਰਥੀਆਂ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਭਲੀ ਪ੍ਰਕਾਰ ਸਹਾਇਕ ਨਹੀਂ ਸਨ। ਇਸ ਲਈ ਪ੍ਰੋ. ਗੁਰਮੁਖ ਸਿੰਘ ਨੇ ਭਾਈ ਕਾਨ੍ਹ ਸਿੰਘ ਵਲੋਂ ਕੀਤੀ ਜਾਣ ਵਾਲੀ ਵਿਆਖਿਆ ਨੂੰ ਨਾਲੋ ਨਾਲ ਨੋਟ ਕਰਨਾ ਆਰੰਭ ਲਿਆ ਜੋ ਅੰਤ ਵਿਚ ਗੁਰੂ ਗ੍ਰੰਥ ਸਾਹਿਬ ਦੇ ਕਠਿਨ ਸ਼ਬਦਾਂ ਦਾ ਇਕ ਸੁਚੱਜਾ ਪ੍ਰਯਾਯ ਕੋਸ਼ ਬਣ ਗਿਆ। ਇਸ ਕੋਸ਼ ਨੂੰ ਕੁਝ ਇਕ ਕਾਰਣਾਂ ਕਰਕੇ ਪ੍ਰਕਾਸ਼ਿਤ ਨਾ ਕਰਵਾਇਆ ਜਾ ਸਕਿਆ ਅਤੇ ਪ੍ਰੋ. ਸਾਹਿਬ ਦੇ ਦੇਹਾਂਤ ਪਿਛੋਂ ਉਸਦਾ ਖਰੜਾ ਵੀ ਗੁੰਮ ਹੋ ਗਿਆ।[40]

ਡਾ. ਤੇਜਵੰਤ ਮਾਨ ਅਨੁਸਾਰ, ਇਸ ਗ੍ਰੰਥ ਦਾ ਪਹਿਲਾ ਭਾਗ ਛਪ ਗਿਆ ਸੀ ਜਿਸ ਦੀਆਂ ਕਾਪੀਆਂ ਕਿਤੇ ਕਿਤੇ ਹੁਣ ਵੀ ਮਿਲਦੀਆਂ ਹਨ। ਪਰ ਦੂਜੀ

ਪੁਸਤਕ ਕਿਥੇ ਗਈ ਪਤਾ ਨਹੀਂ ਲੱਗ ਸਕਿਆ।[41] ਖੋਜ ਕਰਤਾ ਨੂੰ ਇਸ ਦੀ ਕੋਈ ਵੀ ਕਾਪੀ ਕਿਤੋਂ ਪ੍ਰਾਪਤ ਨਹੀਂ ਹੋਈ ਅਤੇ ਨਾ ਹੀ ਭਾਈ ਸਾਹਿਬ ਦੇ ਪਰਿਵਾਰ ਦੇ ਮੈਂਬਰਾਂ ਨੂੰ ਇਸ ਬਾਰੇ ਕੋਈ ਜਾਣਕਾਰੀ ਹੈ। ਡਾ. ਤੇਜਵੰਤ ਮਾਨ ਵੀ ਹੁਣ ਖੋਜਕਰਤਾ ਨੂੰ ਇਹ ਨਹੀਂ ਦੱਸ ਸਕੇ ਕਿ ਉਪਰੋਕਤ ਗ੍ਰੰਥ ਦੀ ਛਪੀ ਹੋਈ ਕਾਪੀ ਕਿਥੇ ਹੈ। ਇਹ ਰਚਨਾ ਭਾਈ ਕਾਨ੍ਹ ਸਿੰਘ ਅਤੇਪ੍ਰੋ.ਗੁਰਮੁਖ ਸਿੰਘ ਦੀ ਸੰਯੁਕਤ ਰਚਨਾ ਹੋ ਸਕਦੀ ਹੈ। ਸਿੰਘ ਸਭਾ ਲਾਹੌਰ ਵਲੋਂ ਗੁਰਮਤ ਸੰਬੰਧੀ ਗ੍ਰੰਥਾਂ ਦੀ ਪ੍ਰਕਾਸ਼ਨ ਸਕੀਮ ਅਧੀਨ ਇਹ ਗ੍ਰੰਥ ਪਹਿਲੇ ਗ੍ਰੰਥਾਂ ਵਿਚੋਂ ਸੀ।

*ਅ. ਟੀਕਾ ਜੈਮਨੀ ਅਸ੍ਵਮੇਧ (1896 ਈ.)*

ਇਹ ਰਚਨਾ ਮਹਾਂਰਿਸ਼ੀ ਵਿਆਸ ਦੇ ਇਕ ਵਿਦਵਾਨ ਸ਼ਿਸ਼ ਜੈਮਨੀ ਦੀ ਹੈ। ਭਾਈ ਸਾਹਿਬ ਨੇ ਜੈਮਨੀ ਅਸ੍ਵਮੇਧ ਗ੍ਰੰਥ ਦੇ ਸਾਰ ਦਾ ਟੀਕਾ ਕੀਤਾ ਹੈ। ਭਾਈ ਸਾਹਿਬ ਦੇ ਸੰਬੰਧ ਵਿਚ ਲਿਖਣ ਵਾਲੇ ਹੁਣ ਤੱਕ ਦੇ ਬਹੁਤੇ ਵਿਦਵਾਨ ਇਸ ਮਹੱਤਵਪੂਰਨ ਰਚਨਾ ਵੱਲ ਬਹੁਤਾ ਧਿਆਨ ਨਹੀਂ ਦੇ ਸਕੇ। ਸ਼ਮਸ਼ੇਰ ਸਿੰਘ ਅਸ਼ੋਕ, ਬੀਬੀ ਸੁਖਜੀਤ ਕੌਰ, ਡਾ. ਦੇਵਿੰਦਰ ਸਿੰਘ ਵਿਦਿਆਰਥੀ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਪਿਆਰ ਸਿੰਘ ਆਦਿ, ਭਾਈ ਸਾਹਿਬ ਦੀਆਂ ਰਚਨਾਵਾਂ ਦਾ ਮੁਲੰਕਣ ਕਰਨ ਵਾਲੇ ਉਪਰੋਕਤ ਵਿਦਵਾਨਾਂ ਨੇ ਆਪਣੀਆਂ ਪੁਸਤਕਾਂ ਵਿਚ ਟੀਕਾ ਜੈਮਨੀ ਅਸ੍ਵਮੇਧ ਬਾਰੇ ਜ਼ਿਕਰ ਨਹੀਂ ਕੀਤਾ। ਇਸਦਾ ਇਕੋ ਸੰਸਕਰਣ ਮਿਲਦਾ ਹੈ। ਰਚਨਾ ਸੰਨ 1896 ਈ. ਅਤੇ ਕੁਲ ਪੰਨੇ 541 ਹਨ। ਇਸ ਪੁਸਤਕ ਦੀ ਕਾਪੀ ਭਾਸ਼ਾ ਵਿਭਾਗ, ਪੰਜਾਬ ਦੀ ਲਾਇਬਰੇਰੀ, 3242 ਨੰਬਰ ਤੇ ਪਈ ਹੈ। ਨਾਟਕ ਭਾਵਾਰਥ ਦੀਪਕਾ ਦੀ ਭੂਮਿਕਾ (ਪੰਨਾ 5) ਵਿਚ ਇਸ ਗ੍ਰੰਥ ਦਾ ਕਰਤਾ ਮਹਾਰਾਜਾ ਹੀਰਾ ਸਿੰਘ ਲਿਖਿਆ ਹੈ ਪ੍ਰੰਤੂ ਗ੍ਰੰਥ ਦੇ ਮੁੱਖ ਪੰਨੇ ਤੇ ਲਿਖਿਆ ਮਿਲਦਾ ਹੈ :

ਭਾਵ ਅਰਥਸਾਰ ਕ੍ਰਿਤ ਭਾਈ ਕਾਨ੍ਹ ਸਿੰਘ ਜੀ।।

ਟੀਕਾ

ਜੈਮਨੀ ਅਸ੍ਵਮੇਧ।[42]

ਇਸ ਗ੍ਰੰਥ ਦੇ ਕਰਤਾ ਜੈਮਨੀ ਬਾਰੇ ਭਾਈ ਸਾਹਿਬ ਨੇ ਮਹਾਨ ਕੋਸ਼ ਵਿਚ

ਵੀ ਜਾਣਕਾਰੀ ਦਿੱਤੀ ਹੈ ਕਿ ਜੈਮਨੀ ਵਯਾਸ ਦੇ ਚੇਲਿਆਂ ਵਿਚੋਂ ਇਕ ਵੱਡਾ ਵਿਦਵਾਨ ਹੋਇਆ ਹੈ ਜੋ ਪੂਰਵ ਮੀਮਾਂਸਾ ਸ਼ਾਸਤ੍ਰ ਦਾ ਆਚਾਰਯ ਹੈ। ਮਹਾਭਾਰਤ ਦੇ ਅਸ੍ਵਮੇਧ ਪਰਵ ਤੋਂ ਭਿੰਨ, ਜੈਮਨੀ ਕ੍ਰਿਤ ਅਸ੍ਵਮੇਧ ਦੇਖੀਂਦਾ ਹੈ, ਜਿਸ ਵਿਚ ਕਈ ਪ੍ਰਸੰਗ ਮਹਾਭਾਰਤ ਤੋਂ ਨਵੇਂ ਹਨ।[43]

ਟੀਕਾ ਜੈਮਨੀ ਅਸ੍ਵਮੇਧ ਦਾ ਤਤਕਰਾ ਤੇ ਸੂਚੀ ਪੱਤਰ ਅੰਤ ਵਿਚ ਦਿੱਤਾ ਗਿਆ ਹੈ। ਇਸਦੇ 6 ਪ੍ਰਕਰਣ ਹਨ ਅਤੇ ਹਰੇਕ ਪ੍ਰਕਰਣ ਦੇ ਉਪਰ '੧ਓ ਸਤਿਗੁਰ ਪ੍ਰਸ਼ਾਦਿ' ਲਿਖਿਆ ਹੈ, ਆਰੰਭ ਵਿਚ ਹੀ ਲੇਖਕ ਨੇ ਗ੍ਰੰਥ ਦੇ ਰਚਣ ਬਾਰੇ ਦੱਸ ਪਾਈ ਹੈ :

"ਮਾਲੂਮ ਹੋਯੇ ਜੈਮਨੀ ਕਾ ਰਚਾ ਹੂਆ ਅਸ੍ਵਮੇਧ ਸੰਪੂਰਨ ਧਰਮ ਔਰ ਨੀਤੀ ਸਾਸਤ੍ਰੋਂ ਕਾ ਸਾਰ ਹੈ। ਪਰੰਤੂ ਹਮਾਰੇ ਦੇਸ਼ ਭਾਈ ਬਿਦਯਾ ਕੇ ਨਾ ਹੋਨੇ ਕੇ ਕਾਰਣ ਪ੍ਰਥਮ ਤੋਂ ਇਨ ਗ੍ਰੰਥੋਂ ਕੋ ਪੜਤੇ ਹੀ ਨਹੀਂ, ਪੜਤੇ ਹੈ ਤੋਂ ਅਰਥ ਬੋਧ ਨਹੀਂ ਔਰ ਜੇਕਰ ਕੁਛ ਅਰਥ ਕੋ ਜਾਨਤੇ ਭੀ ਹੈ ਤੋ ਸਿਰਫ ਪਦੋਂ ਕੇ ਅਰਥੋਂ ਅਨੁਸਾਰ ਕਥਾ ਮਾਤਰ ਪਢਕਰ ਆਨੰਦ ਹੋ ਰਹਿਤੇ ਹੈ। ਮਗਰ ਉਸਕਾ ਜੋ ਸੂਖਛਮ ਭਾਵ ਹੈ ਜਿਸਕੇ ਜਾਨਨੇ ਸੇ ਹਮ ਕੁਰੀਤੀਓਂ ਸੇ ਬਚਕਰ ਪਰਮ ਆਨੰਦ ਪ੍ਰਾਪਤ ਹੋ ਸਕਤੇ ਉਸੇ ਤਨਕ ਮਾਤ੍ਰ ਭੀ ਨਹੀਂ ਸਮਝਤੇ। ਇਸ ਲੀਯੇ ਉਨ ਆਪਨੇ ਭਾਈਓ ਕੇ ਉਪਕਾਰ ਅਰਥ ਯੇ ਅਸ੍ਵਮੇਧ ਭਾਵ ਪ੍ਰਕਾਸ ਰਚਾ ਗਯਾ ਹੈ।"[44]

ਇਸ ਗ੍ਰੰਥ ਵਿਚ ਕ੍ਰਮਵਾਰ ਧਰਮ ਪ੍ਰਕਰਣ, ਅਧਰਮ ਪ੍ਰਕਰਣ, ਯੁੱਧ ਪ੍ਰਕਰਣ, ਸੇਵਾ ਪ੍ਰਕਰਣ, ਇਸਤ੍ਰੀ ਪ੍ਰਕਰਣ ਅਤੇ ਮੰਤ੍ਰ ਪ੍ਰਕਰਣ ਆਦਿ ਲਿਖਿਆ ਹੈ। ਭੂਮਿਕਾ ਸੰਖੇਪ ਹੈ, ਭਾਈ ਸਾਹਿਬ ਅਨੁਸਾਰ ਪੁਰਾਤਨ ਗ੍ਰੰਥਾਂ ਦੇ ਭਾਵਅਰਥ ਨੂੰ ਵਿਚਾਰ ਕੇ ਅਸੀਂ ਆਪਣੀ ਬੁੱਧੀ ਅਨੁਸਾਰ ਸਮੇਂ ਅਨੁਕੂਲ ਬਹੁਤ ਕੁਝ ਨਵਾਂ ਗ੍ਰਹਿਣ ਕਰ ਸਕਦੇ ਹਾਂ। ਕ੍ਰਿਸ਼ਨ ਲੀਲਾ ਦੀ ਗੱਲ ਕਰਦੇ ਹੋਏ ਭਾਈ ਸਾਹਿਬ ਇਸ ਪ੍ਰਸੰਗ ਨੂੰ ਨਵੇਂ ਅਰਥਾਂ ਵਿਚ ਪੇਸ਼ ਕਰਕੇ ਇਸਦੇ ਨਾਲ ਹੀ ਛੋਟੀ ਉਮਰ ਵਿਚ ਗ੍ਰਿਸਤ ਧਾਰਣ ਕਰਨ ਤੋਂ ਹੋਣ ਵਾਲੇ ਨੁਕਸਾਨ ਵੱਲ

ਵੀ ਇਸ਼ਾਰਾ ਕਰਦੇ ਹਨ।[45]

ਇਸ ਟੀਕੇ ਵਿਚ ਭਾਈ ਸਾਹਿਬ ਨੇ ਬਹੁਤ ਸਾਰੇ ਸਲੋਕਾਂ ਤੇ ਚੌਪਈ ਦਾ ਸਾਰ ਲੈ ਕੇ ਅਰਥਾਇਆ ਤੇ ਵਿਆਖਿਆ ਕੀਤੀ ਹੈ। ਟੀਕਾ ਜੈਮਨੀ ਅਸ਼੍ਵਮੇਧ ਅਤੇ ਗੁਰੁਮਤ-ਸੁਧਾਕਰ, ਦੋਹਾਂ ਗ੍ਰੰਥਾਂ ਦੀ ਭੂਮਿਕਾ ਵਿਚ ਭਾਈ ਸਾਹਿਬ ਆਪਣੇ ਦੇਸ਼ ਭਾਈਆਂ ਨੂੰ, ਗ੍ਰੰਥਾਂ ਦੇ ਤਾਤਪਰਯ ਜਾਣਨ ਲਈ ਪ੍ਰੇਰਿਤ ਕਰਦੇ ਹਨ। ਭਾਈ ਸਾਹਿਬ ਅਨੁਸਾਰ, ਵਿਚਾਰ ਸ਼ਕਤੀ ਤੋਂ ਕੰਮ ਲੈ ਕੇ ਅਸੀਂ ਬੁਰੇ ਭਲੇ ਦੀ ਪਹਿਚਾਣ ਕਰਨ ਦੇ ਯੋਗ ਬਣ ਸਕਦੇ ਹਾਂ।[46]

ਸਮੁੱਚੇ ਅਧਿਐਨ ਤੋਂ ਭਾਈ ਸਾਹਿਬ ਦੀ ਸੁਤੰਤਰ ਵਿਚਾਰਧਾਰਾ ਉਜਾਗਰ ਹੁੰਦੀ ਹੈ। ਆਪ ਸੰਪ੍ਰਦਾਈ ਜਾਂ ਪ੍ਰਚੱਲਤ ਅਰਥਾਂ ਦੀ ਥਾਂ ਵਿਸ਼ੇ ਦੀ ਨਵੀਨ ਢੰਗ ਨਾਲ ਵਿਆਖਿਆ ਕਰਦੇ ਸਨ। ਆਪਣੇ ਇਸ ਵਿਲੱਖਣ ਦ੍ਰਿਸ਼ਟੀਕੋਣ ਨੂੰ ਸਪਸ਼ਟ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ :

ਅਖਰੋਂ ਕੇ ਅਰਥ ਅਨੇਕ ਹੋ ਸਕਤੇ ਹੈਂ ਬਲਕਿ ਟੀਕਯੋ ਮੇਂ ਆਕਰ ਬੁੱਧੀ ਕੁੰਦ ਹੋ ਜਾਤੀ ਹੈ ਟੀਕੇ ਕੀ ਬਾਤ ਭੀ ਰਖੋ ਔਰ ਅਪਨੀ ਬੁੱਧੀ ਸੇ ਕੁਛ ਔਰ ਭੀ ਨਿਕਾਸੋ ਤਬੀ ਬੁੱਧੀ ਬਧੇਗੀ ਨਹੀਂ ਤੋ ਜੂਠ ਖਾਨੇ ਵਾਲੇ ਰਹੋਗੇ ਆਪਣੀ ਕਮਾਈ ਕਾ ਜੈਸੇ ਜਾਦਾ ਹੌਸਲਾ ਹੈ ਐਸੇ ਹੀ ਅਪਨੇ ਅਰਥ ਕਾ ਆਨੰਦ ਹੋਤਾ ਹੈ।[47]

*ੲ. ਨਾਟਕ ਭਾਵਾਰਥ ਦੀਪਕਾ (1897 ਈ.)*

ਇਸ ਗ੍ਰੰਥ ਵਿਚ ਭਾਈ ਸਾਹਿਬ ਨੇ ਕਵੀ ਹਿਰਦੇ ਰਾਮ ਦੁਆਰਾ ਲਿਖੇ ਗਏ ਪ੍ਰਸਿੱਧ ਹਨੂੰਮਾਨ ਨਾਟਕ ਦੇ ਭਾਵਅਰਥ ਦਿੱਤੇ ਹਨ। ਜਦ ਆਪ 1888 ਈ. ਵਿਚ ਟਿੱਕਾ ਰਿਪਦੁਮਨ ਦੇ ਉਤਸਾਦ ਸਨ ਉਨ੍ਹਾਂ ਨੂੰ ਹਨੂੰਮਾਨ ਨਾਟਕ ਪੜ੍ਹਾਇਆ ਕਰਦੇ ਸਨ। ਜਦੋਂ ਭਾਈ ਸਾਹਿਬ ਨਾਟਕ ਦਾ ਸਰਲ ਅਰਥ ਸਮਝਾਉਂਦੇ ਸਨ ਤਾਂ ਮਹਾਰਾਜਾ ਹੀਰਾ ਸਿੰਘ ਭੀ ਹਾਜ਼ਰ ਹੁੰਦੇ ਸਨ। ਮਹਾਰਾਜਾ ਸਾਹਿਬ ਬੜੇ ਵਿਦਿਆ ਪ੍ਰੇਮੀ ਸਨ ਅਤੇ ਉਹ ਭੀ ਕਈ ਵਾਰੀ ਭਾਵ ਅਰਥਾਂ ਬਾਰੇ ਰਾਏ ਪ੍ਰਗਟ ਕਰਦੇ ਹੁੰਦੇ ਸਨ। ਇਹ ਸਾਰੇ ਭਾਵਅਰਥ ਅਤੇ ਵਿਚਾਰ

ਨੋਟ ਕਰ ਲਏ ਜਾਂਦੇ ਸਨ, ਜਿਨ੍ਹਾਂ ਨੂੰ ਬਾਅਦ ਵਿਚ ਗ੍ਰੰਥ ਦੀ ਸ਼ਕਲ ਦਿੱਤੀ ਗਈ।

ਇਸ ਗ੍ਰੰਥ ਦੀ ਲਿਪੀ ਗੁਰਮੁਖੀ ਹੈ ਪਰ ਬੋਲੀ ਹਿੰਦੀ। ਭਾਈ ਸਾਹਿਬ ਅਨੁਸਾਰ ਹਨੁਮਾਨ ਨਾਟਕ ਦੇ ਮੂਲ ਗ੍ਰੰਥ ਕਰਤਾ ਹਨੁਮਾਨ ਜੀ ਸਨ ਜੋ ਸੰਸਕ੍ਰਿਤ ਦੇ ਕਵੀ ਸਨ। ਉਨ੍ਹਾਂ ਦੇ ਨਾਮ ਤੇ ਹੀ ਇਸ ਗ੍ਰੰਥ ਦਾ ਨਾਮ ਹਨੁਮਾਨ ਨਾਟਕ ਪ੍ਰਸਿੱਧ ਹੋਇਆ।[48] ਇਹ ਗ੍ਰੰਥ ਪੰਜਾਬੀ ਵਿਚ ਸਭ ਤੋਂ ਪਹਿਲਾਂ ਨਾਭਾ ਦਰਬਾਰ ਵਲੋਂ 1897 ਈ. ਵਿਚ ਮੁਫੀਦ ਆਮ ਪ੍ਰੈਸ ਲਾਹੌਰ ਤੋਂ 431 ਸਫਿਆਂ ਵਿਚ ਛਪਵਾਇਆ ਗਿਆ। ਸ਼ਮਸ਼ੇਰ ਸਿੰਘ ਅਸ਼ੋਕ, ਬੀਬੀ ਸੁਖਜੀਤ ਕੌਰ, ਪ੍ਰੋ. ਪ੍ਰੀਤਮ ਸਿੰਘ, ਡਾ. ਤੇਜਵੰਤ ਮਾਨ, ਡਾ. ਪਿਆਰ ਸਿੰਘ ਆਦਿ, ਭਾਈ ਕਾਨ੍ਹ ਸਿੰਘ ਉਪਰ ਲਿਖਣ ਵਾਲੇ ਵਿਦਵਾਨਾਂ ਵਲੋਂ ਇਸ ਗ੍ਰੰਥ ਦਾ ਪ੍ਰਕਾਸ਼ਨ ਸਾਲ 1888 ਈ. ਲਿਖਿਆ ਹੈ। ਸ਼ਾਇਦ ਗ੍ਰੰਥ ਦੇ ਅੰਤ ਵਿਚ ਦਿੱਤੇ ਰਚਨਾ ਸੰਮਤ ਵੱਲ ਉਪਰੋਕਤ ਵਿਦਵਾਨਾਂ ਦਾ ਧਿਆਨ ਨਾ ਗਿਆ ਹੋਵੇ ਅਤੇ ਅਸ਼ੋਕ ਜੀ ਵਲੋਂ ਕਿਸੇ ਭੁਲੇਖੇ ਕਾਰਣ ਦਿੱਤੀ ਗਲਤ ਸੂਚਨਾ ਨੂੰ ਸਭ ਨੇ ਸਹੀ ਸਮਝ ਲਿਆ ਹੋਵੇ। ਦਰਅਸਲ ਇਸ ਗ੍ਰੰਥ ਦੇ ਅਖੀਰਲੇ ਪੰਨੇ (431) ਤੇ (ਪੁਰਾਤਨ ਕਵੀਆਂ ਵਲੋਂ ਕਾਵਿ-ਗ੍ਰੰਥਾਂ ਵਿਚ ਵਰਤੇ ਜਾਣ ਵਾਲੇ ਸੰਖਿਆ ਸੰਕੇਤਾਂ ਵਿਚ) ਇਸ ਗ੍ਰੰਥ ਦਾ ਰਚਨਾ ਸੰਮਤ ਇਸ ਤਰ੍ਹਾਂ ਲਿਖਿਆ ਹੈ :

*ਬੇਦ ਨਯਨ ਦਿਕਦ੍ਵਿਰਦ ਸ਼ੁਭ ਸ੍ਰੀ ਨਾਨਕ ਕੋ ਸਾਲ।।*
*ਚੈਤ੍ਰ ਸ਼ੁਕਲ ਦਸਮੀ ਤਿਥੀ ਸੋਮ ਪਰਾਤਹਿ ਕਾਲ।।*
*ਭਾਵ ਅਰਥ ਕੋ ਗ੍ਰੰਥ ਯਹਿ ਕੀਯੋ ਸਮਾਪਤ ਆਜ।।*
*ਭਈ ਭੂਲ ਲਖਮੈ ਖਛਮੋਂ ਗੁਨਿ ਜਨ ਕੇ ਸਿਰਤਾਜ।।*

ਉਪਰੋਕਤ ਸ਼ਬਦਾਂ (***ਬੇਦ ਨਯਨ ਦਿਕਦ੍ਵਿਰਦ***) ਅਨੁਸਾਰ ਨਾਟਕ ਭਾਵਾਰਥ ਦੀਪਕਾ ਦਾ ਪ੍ਰਕਾਸ਼ਨ ਸਾਲ, ਸੰਮਤ 428 ਨਾਨਕ ਸ਼ਾਹੀ (1897 ਈ.) ਬਣਦਾ ਹੈ।

ਨਾਟਕ ਭਾਵਾਰਥ ਦੀਪਕਾ ਵਿਚ ਹਨੁਮਾਨ ਨਾਟਕ ਦਾ ਖੋਲ੍ਹਕੇ ਵਿਵਰਣ

ਦਿੱਤਾ ਗਿਆ ਹੈ। ਭਾਈ ਸਾਹਿਬ ਨੇ ਪੂਰਨ ਤੌਰ ਉਤੇ ਭਾਵ ਸਪਸ਼ਟ ਕਰਨ ਲਈ ਵਿਆਖਿਆ ਕਾਫੀ ਲੰਮੀ ਦਿੱਤੀ ਹੈ। ਪਹਿਲਾਂ ਇਕ ਪੈਰ੍ਹਾ ਮੋਟੇ ਟਾਈਪ ਵਿਚ ਮੂਲ ਨਾਟਕ ਵਿਚੋਂ ਦਿੱਤਾ ਗਿਆ ਹੈ, ਫਿਰ ਉਸਦੇ ਅਰਥ ਦਿੱਤੇ ਹਨ।

ਇਸਦੇ ਪੜ੍ਹਨ ਨਾਲ ਸਦਾਚਾਰੀ, ਨਿਆਇਸ਼ੀਲ ਤੇ ਗੁਣੀ ਪੁਰਖ ਬਣਨ ਦੀ ਪ੍ਰੇਰਨਾ ਮਿਲਦੀ ਹੈ। ਭੂਮਿਕਾ ਦੇ ਅੰਤ ਵਿਚ ਤਿੰਨ ਕਾਵਿ-ਟੋਟੇ ਦਿੱਤੇ ਹਨ ਜਿਨ੍ਹਾਂ ਵਿਚ ਟਿੱਕਾ ਰਿਪੁਦਮਨ ਸਿੰਘ ਨੂੰ ਅਸ਼ੀਰਵਾਦ ਦਿੱਤਾ ਹੈ।[49] ਭੂਮਿਕਾ ਵਿਚ ਸਪਸ਼ਟ ਕੀਤਾ ਹੈ ਕਿ ਪੁਰਾਤਨ ਗ੍ਰੰਥਾਂ ਨੂੰ ਕੇਵਲ ਪੜ੍ਹਨਾ ਤੇ ਸੁਣਨਾ ਕਾਫੀ ਨਹੀਂ ਸਗੋਂ ਉਨ੍ਹਾਂ ਨੂੰ ਘੋਖਣਾ ਤੇ ਵਿਚਾਰਨਾ ਚਾਹੀਦਾ ਹੈ, ਇਸਦੇ ਅਰਥਾਂ ਨੂੰ ਸਮਝਕੇ ਅਮਲ ਵਿਚ ਲਿਆਉਣਾ ਚਾਹੀਦਾ ਹੈ। ਇਹੋ ਹੀ ਅਧਿਐਨ ਦਾ ਅਸਲੀ ਮੰਤਵ ਹੈ।

ਬੀਬੀ ਸੁਖਜੀਤ ਕੌਰ ਦਾ ਵਿਚਾਰ ਹੈ ਕਿ ਇਸ ਗ੍ਰੰਥ ਵਿਚ ਭਾਈ ਸਾਹਿਬ ਦੀ, ਇਸਤ੍ਰੀਆਂ ਪ੍ਰਤੀ ਦ੍ਰਿਸ਼ਟੀ, ਪੁਰਾਣੇ ਸਥਾਪਿਤ ਰੰਗ ਵਾਲੀ ਜਾਪਦੀ ਹੈ, ਇਸਤ੍ਰੀਆਂ ਨੂੰ ਪਰਦੇ ਵਿਚ ਰਹਿਣ ਅਤੇ ਹੁਕਮ ਮੰਨਣ ਦੀ ਪ੍ਰੇਰਣਾ ਦਿੱਤੀ ਹੈ।[50] ਉਪਰੋਕਤ ਵਿਚਾਰ ਦੀ ਪੁਸ਼ਟੀ ਲਈ ਬੀਬੀ ਜੀ ਨੇ ਨਾਟਕ ਭਾਵਾਰਥ ਦੀਪਕਾ ਵਿਚੋਂ ਕੋਈ ਹਵਾਲਾ ਜਾਂ ਪੰਨਾ ਨਹੀਂ ਦਿੱਤਾ। ਇਸ ਗ੍ਰੰਥ ਦੇ ਸਮੁੱਚੇ ਅਧਿਐਨ ਤੋਂ ਬਾਦ ਮਾਲੂਮ ਹੁੰਦਾ ਹੈ ਕਿ ਭਾਈ ਸਾਹਿਬ ਦੀ ਦ੍ਰਿਸ਼ਟੀ ਪੁਰਾਤਨ ਨਹੀਂ, ਨਵੀਨ ਰੰਗ ਵਾਲੀ ਹੈ। ਭਾਈ ਸਾਹਿਬ ਵਰ ਜਾਂ ਪਤੀ ਦੀ ਖੋਜ ਲਈ ਇਸਤ੍ਰੀਆਂ ਨੂੰ ਖੁੱਲ੍ਹ ਦੇਣ ਦੇ ਹੱਕ ਵਿਚ ਹਨ :

"ਦੇਖੀਏ ਉਸ ਵਕਤ ਕੈਸੀ ਉਤਮ ਰੀਤੀ ਸੀ ਕਿ ਰਾਵਣ ਜੈਸੇ ਪ੍ਰਤਾਪੀ ਰਾਜਾ ਕੀ ਬਹਿਨ ਅਕੇਲੀ ਅਪਨੇ ਪਤੀ ਕੀ ਤਲਾਸ਼ ਮੇਂ ਫਿਰ ਰਹੀ ਥੀ ਔਰ ਸਰਬ ਗੁਣ ਪਾਤ੍ਰ ਪੁਰਸ਼ ਕੋ ਅਪਨੀ ਇੱਛਾ ਅਨੁਸਾਰ ਪਤੀ ਬਨਾਨਾ ਚਾਹਤੀ ਥੀ। ਅਬ ਨਹੀਂ ਮਾਲੂਮ ਹਮਾਰੇ ਦੇਸ਼ ਭਾਈਓ ਨੇ ਯੇਹ ਰੀਤੀ ਕਯੋਂ ਤਰਕ ਕਰੀ ਹੈ ਕਿ ਅਪਨੀ ਪੁਤ੍ਰੀ ਤਥਾ ਪੁਤ੍ਰ ਕੋ ਅਪਨੀ ਇੱਛਾ ਅਨੁਸਾਰ ਸੰਜੋਗ ਨਹੀਂ ਕਰਨੇ ਦੇਤੇ।"[51]

ਇਸ ਤੋਂ ਇਲਾਵਾ ਇਸ ਗ੍ਰੰਥ ਵਿਚ ਸਤੀ ਪ੍ਰਥਾ ਦਾ ਖੰਡਨ, ਵਿਧਵਾ ਵਿਆਹ ਦੇ ਹੱਕ ਵਿਚ, ਇਸਤ੍ਰੀ ਦੇ ਆਚਰਣ ਦੀ ਮਹਾਨਤਾ, ਸਮੇਂ ਦੀ ਕਦਰ ਕਰਨੀ, ਗ੍ਰਿਸਤ ਧਰਮ ਦੀ ਪ੍ਰਧਾਨਤਾ, ਅਰੋਗਤਾ ਲਈ ਪ੍ਰਕਿਰਤੀ ਦੇ ਨਿਯਮਾਂ ਤੋਂ ਜਾਣੂ ਹੋਣਾ, ਅੰਤਰਰਾਸ਼ਟਰੀ ਪੱਧਰ ਦਾ ਗਿਆਨ ਪ੍ਰਾਪਤ ਕਰਨਾ, ਕਹਿਣੀ ਤੇ ਕਰਣੀ ਵਿਚ ਪੱਕੇ ਹੋਣਾ, ਸਮਾਜ ਸੁਧਾਰ, ਕੌਮੀ ਭਾਵਨਾ ਅਤੇ ਕਵੀਆਂ ਦੇ ਫਰਜ਼ ਆਦਿ ਵਿਸ਼ਿਆਂ ਬਾਰੇ ਭਰਪੂਰ ਜਾਣਕਾਰੀ ਪੇਸ਼ ਕੀਤੀ ਹੈ।[52] ਇਸ ਰਚਨਾ ਦੀ ਬੋਲੀ ਮਿਸ੍ਰਿਤ ਹੈ। ਇਸ ਤਰ੍ਹਾਂ ਦੀ ਰਲਗੱਡ ਭਾਸ਼ਾ ਨਿਰਮਲੇ ਤੇ ਉਦਾਸੀ ਵਿਦਵਾਨਾਂ ਦੀਆਂ ਲਿਖਤਾਂ ਵਿਚ ਆਮ ਮਿਲਦੀ ਹੈ। ਸਾਰੀ ਰਚਨਾ ਵਿਚ ਸਾਢੇ ਅੱਠ ਸੌ ਤੋਂ ਉਤੇ ਪ੍ਰਸੰਗ ਕਥੇ ਗਏ ਹਨ। ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਨੁਸਾਰ, ਇਸ ਗ੍ਰੰਥ ਦੀ ਰਚਨਾ ਠਾਕੁਰ-ਬਖਾਨੀ ਪੱਧਤੀ ਉਤੇ ਹੋਈ ਹੈ। ਭਾਈ ਕਾਨ੍ਹ ਸਿੰਘ ਨੇ ਉਸਨੂੰ ਵੱਧ ਤੋਂ ਵੱਧ ਆਪਣੀ ਕਥਨ ਸ਼ੈਲੀ ਰਾਹੀਂ ਪ੍ਰਕਾਸ਼ਿਆ ਹੈ। ਉਸ ਵਿਚ ਆਪਣੇ ਵਿਚਾਰਾਂ ਨੂੰ ਉਜਾਗਰ ਨਹੀਂ ਕੀਤਾ।[53] ਮਹਾਰਾਜਾ ਹੀਰਾ ਸਿੰਘ ਅਤੇ ਭਾਈ ਕਾਨ੍ਹ ਸਿੰਘ ਦੀ ਇਹ ਸਾਂਝੀ ਰਚਨਾ ਹੈ। ਪ੍ਰੋ. ਪ੍ਰੀਤਮ ਸਿੰਘ ਅਨੁਸਾਰ, ਇਸ ਗ੍ਰੰਥ ਦੇ ਭਾਵਰਥ ਪ੍ਰਕਾਸ਼ਨ ਵਿਚ ਭਾਈ ਸਾਹਿਬ ਦੀ ਦੇਣ ਹੈ ਸੀ ਪਰ ਇਹ ਕਿੰਨੀ ਸੀ, ਇਸ ਬਾਰੇ ਹੁਣ ਨਿਸ਼ਚੇ ਨਾਲ ਕੁਝ ਕਹਿਣਾ ਸੰਭਵ ਨਹੀਂ ਹੈ।[54]

*ਸ. ਸੱਦ ਕਾ ਪਰਮਾਰਥ (1901 ਈ.)*

ਇਸ ਪੁਸਤਕ ਵਿਚ ਰਾਗ ਰਾਮਕਲੀ ਵਿਚ 'ਸੱਦ' ਨਾਂ ਦੀ ਰਚਨਾ, ਜਿਸਦਾ ਕਰਤਾ ਬਾਬਾ ਸੁੰਦਰ ਦੱਸਿਆ ਜਾਂਦਾ ਹੈ, ਦਾ ਸ਼ੰਕਾ ਸਮਾਧਾਨ ਕਰਕੇ ਟੀਕਾ ਕੀਤਾ ਹੈ। ਆਰੰਭ ਵਿਚ ਹੀ ਲੇਖਕ ਨੇ ਦੱਸ ਪਾਈ ਹੈ :

"...........ਬਹੁਤ ਪ੍ਰਪੰਚੀ ਸਵਾਰਥੀ ਪੁਰੁਸ਼ ਸ੍ਰੀ ਗੁਰੁ ਸਾਹਿਬਾਨ ਕੇ ਸਤਯ ਉਪਦੇਸ਼ ਕੇ ਪ੍ਰਚਾਰ ਮੇਂ ਵਿਘਨ ਕਰ ਰਹੇ ਹੈ ....... ਗੁਰੂ ਸ਼ਬਦੋਂ ਕੇ ਅਰਥ ਉਲਟਾ ਕਰ ਸੀਧੇ ਸਾਦੇ ਸਿਖੋਂ ਕੋ ਯੇਹ ਨਿਸ਼ਚਾ ਕਰਵਾਤੇ ਹੈ ਕਿ ਗੁਰੂ ਸਾਹਿਬ ਕੀ ਬਾਣੀ ਮੇਂ ਹਿੰਦੂ ਮਤ ਕੇ ਧਰਮ ਸਾਸਤ੍ਰੋਂ ਕੀ ਹੀ ਤਾਈਦ ਹੈ, ਬਲਕਿ

ਏਕ ਪ੍ਰਕਾਰ ਸੇ ਗੁਰੁਬਾਣੀ ਧਰਮ ਸਾਸਤ੍ਰੋਂ ਕਾ ਖ਼ੁਲਾਸਾ ਹੈ।

ਖ਼ਾਸ ਕਰਕੇ ਬਾਬਾ ਸੁੰਦਰ ਜੀ ਕਾ ਕਹਾ ਹੂਆ ਰਾਗ ਰਾਮਕਲੀ ਮੇਂ ਜੋ ਸੱਦ ਹੈ। ਉਸਕੇ ਅਰਥੋਂ ਕਾ ਅਨਰਥ ਕਰਕੇ ਗੁਰੁਸਿਖੋਂ ਕੋਂ ਗੁਮਰਾਹ ਕਰਤੇ ਹੈ ਔਰ ਮ੍ਰਿਤਕ ਕ੍ਰਿਯਾ ਦੁਵਾਰਾ ਧਨ ਲੂਟਨੇ ਕਾ ਪ੍ਰਪੰਚ ਰਚਤੇ ਹੈ ......ਐਸੇ ਪੁਰੁਸੋਂ ਕੋ ਭ੍ਰਮ ਜਾਲ ਸੇ ਮੁਕਤ ਕਰਕੇ ਗੁਰੁਮਤ ਕਾ ਸੱਚਾ ਅਰਥ ਸਮਝਾਨੇ ਲੀਯੇ 'ਸੱਦ' ਕਾ ਯਥਾਰਥ ਅਰਥ ਕੀਯਾ ਜਾਤਾ ਹੈ ਜਿਸ ਸੇ ਗੁਰੁਮਤ ਕਾ ਸ੍ਰੇਸ਼ਟ ਸਿਧਾਂਤ ਸਭ ਕੋ ਮਾਲੂਮ ਹੋ।"[55]

ਇਹ ਪੁਸਤਕ ਵੀ ਗੁਰਮੁਖੀ ਲਿਪੀ ਅਤੇ ਹਿੰਦੀ ਬੋਲੀ ਵਿਚ ਹੈ। ਇਸ ਉਤੇ ਕਰਤਾ ਦਾ ਨਾਂ ਨਹੀਂ ਦਿੱਤਾ ਗਿਆ ਅਤੇ ਕਾਪੀ ਰਾਈਟ ਭਾਈ ਨਿਹਾਲ ਸਿੰਘ ਦਾ ਦੱਸਿਆ ਗਿਆ ਹੈ। ਸ਼ੈਲੀ ਅਤੇ ਬੋਲੀ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਇਹ ਰਚਨਾ ਭਾਈ ਕਾਨ੍ਹ ਸਿੰਘ ਦੀ ਹੀ ਹੈ। ਸ਼ਮਸ਼ੇਰ ਸਿੰਘ ਅਸ਼ੋਕ ਨੇ ਭੀ ਆਪਣੀ ਪੁਸਤਕ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਵਿਚ ਇਸ ਰਚਨਾ ਨੂੰ ਭਾਈ ਸਾਹਿਬ ਦੀ ਕ੍ਰਿਤ ਮੰਨਿਆ ਹੈ। ਅਸ਼ੋਕ ਜੀ ਅਤੇ ਡਾ. ਦੇਵਿੰਦਰ ਸਿੰਘ ਵਿਦਿਆਰਥੀ ਨੇ ਕਿਸੇ ਭੁਲੇਖੇ ਕਾਰਣ ਇਸਦਾ ਟਾਈਟਲ 'ਸੱਦ ਕਾ ਪਰਮਾਰਥ' ਦੀ ਥਾਂ 'ਸੱਦ ਪਰਮਾਰਥ' ਲਿਖਿਆ ਹੈ।[56] ਇਸੇ ਤਰ੍ਹਾਂ ਕਿਸੇ ਭੁਲੇਖੇ ਕਾਰਣ ਡਾ. ਤੇਜਵੰਤ ਮਾਨ ਨੇ ਵੀ ਇਸਦਾ ਟਾਈਟਲ 'ਸੱਦ ਪਰਮਾਰਥ' ਅਤੇ ਰਚਨਾ ਕਾਲ 1911-12 ਦੱਸਿਆ ਹੈ।[57] ਡਾ. ਰਛਪਾਲ ਕੌਰ ਪਾਸੋਂ ਮੈਨੂੰ ਇਸਦੀ ਜੋ ਕਾਪੀ ਪ੍ਰਾਪਤ ਹੋਈ ਹੈ ਉਸ ਉਪਰ ਇਸਦਾ ਨਾਂ 'ਸੱਦ ਕਾ ਪਰਮਾਰਥ' ਅਤੇ ਰਚਨਾ ਕਾਲ 1901 ਲਿਖਿਆ ਮਿਲਦਾ ਹੈ। ਬੀਬੀ ਸੁਖਜੀਤ ਕੌਰ, ਡਾ. ਪਿਆਰ ਸਿੰਘ, ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ ਆਦਿ ਵਿਦਵਾਨਾਂ ਨੇ ਇਸ ਨੂੰ ਭਾਈ ਸਾਹਿਬ ਦੀ ਹੀ ਕ੍ਰਿਤ ਮੰਨਿਆ ਹੈ। ਭਾਈ ਅਰਦਮਨ ਸਿੰਘ ਬਾਗੜੀਆਂ ਦੀ ਗੁਰ ਦਸਮੇਸ਼ ਲਾਇਬਰੇਰੀ ਦੇ ਰਜਿਸਟਰ ਵਿਚ ਇਹ ਪੁਸਤਕ ਭਾਈ ਕਾਨ੍ਹ ਸਿੰਘ ਨਾਭਾ ਦੇ ਨਾਂ ਹੇਠ ਦਰਜ ਹੈ। ਪੰਜਾਬੀ ਸਾਹਿਤ ਕੋਸ਼ ਅਤੇ ਇਸਨਸਾਈਕਲੋਪੀਡੀਆ ਆਫ ਸਿਖਇਜ਼ਮ

ਅਨੁਸਾਰ ਇਹ ਭਾਈ ਸਾਹਿਬ ਦੀ ਰਚਨਾ ਹੈ।[58] ਬੀਬੀ ਹਰਦਰਸ਼ਨ ਕੌਰ ਨੇ ਇੱਕ ਪੱਤਰ (ਅੰਤਿਕਾ 1 ) ਦੁਆਰਾ ਖੋਜ ਕਰਤਾ ਨੂੰ ਦੱਸਿਆ ਕਿ ਇਹ ਭਾਈ ਸਾਹਿਬ ਦੀ ਹੀ ਰਚਨਾ ਹੈ।

ਸਿੱਖਾਂ ਵਿਚ ਉਨ੍ਹੀਂ ਦਿਨੀਂ ਬਹੁਤੇ ਲੋਕ ਮਰਨੇ ਪਰਨੇ ਦੀਆਂ ਸਨਾਤਨੀ ਰੀਤਾਂ ਵਿਚ ਹੀ ਵਿਸ਼ਵਾਸ ਕਰਨ ਵਾਲੇ ਸਨ। ਡਾ. ਦੇਵਿੰਦਰ ਸਿੰਘ ਵਿਦਿਆਰਥੀ ਦਾ ਵਿਚਾਰ ਹੈ ਕਿ "ਸਿੱਖ ਰਾਜ ਸਮੇਂ ਮੌਕੇ ਦਾ ਲਾਭ ਲੈਣ ਲਈ ਅਨੇਕ ਬ੍ਰਾਹਮਣ ਪੁਜਾਰੀ ਪਰਿਵਾਰ ਰੋਜ਼ੀ ਅਤੇ ਪ੍ਰਭੁਤਾ ਦੀ ਪ੍ਰਾਪਤੀ ਦੀ ਆਸ ਵਿਚ ਪਾਠੀ ਅਤੇ ਗਿਆਨੀ ਬਣ ਬੈਠੇ। ਕੁਦਰਤੀ ਸੀ ਕਿ ਉਨ੍ਹਾਂ ਵਿਚੋਂ ਬਹੁਤੇ ਭੇਖਧਾਰੀ ਤੋਂ ਅਗਲੇਰੀ ਪਉੜੀ ਤੱਕ ਅਪੜਨ ਵਿਚ ਸਮੱਰਥ ਹੋ ਹੀ ਨਹੀਂ ਸਨ ਸਕਦੇ ਅਤੇ ਉਨ੍ਹਾਂ ਪਾਸੋਂ ਕਿਸੇ ਰਹਿਤ-ਮਾਰਗੀ ਪਥ-ਪ੍ਰਦਰਸ਼ਨ ਦੀ ਆਸ ਫਜ਼ੂਲ ਸੀ। ਕੁਝ ਤਾਂ ਪੁਰਾਤਨਵਾਦੀ ਦ੍ਰਿੜਤਾ ਦੇ ਦਾਅਵੇਦਾਰ ਆਏ ਹੀ ਵਿਹੁ-ਬੀਜ ਬੀਜਣ ਹੋਣਗੇ.........।"[59] ਬਹੁਤ ਸਾਰੇ ਹਿੰਦੂ ਸੰਸਕਾਰ, ਜਿਹੜੇ ਸਾਧਾਰਨ ਹਾਲਤਾਂ ਵਿਚ ਸਿੱਖ ਵਿਹਾਰ-ਧਾਰਾ ਨਾਲ ਮੇਲ ਵੀ ਨਹੀਂ ਖਾਂਦੇ ਸਨ, ਦੇਖਾ-ਦੇਖੀ ਸੱਚੇ ਸੁੱਚੇ ਸ਼ਰਧਾ ਭਾਵ ਅਧੀਨ ਹੀ, ਬਿਨਾਂ ਸੋਚੇ ਸਮਝੇ ਅਨੇਕ ਸਿੱਖਾਂ ਵਲੋਂ ਅਪਣਾ ਲਏ ਜਾਂਦੇ ਸਨ।[60] ਸੋ ਭਾਈ ਸਾਹਿਬ ਵਲੋਂ 'ਸੱਦ ਕਾ ਪਰਮਾਰਥ' ਰਚਣ ਦਾ ਮਨੋਰਥ ਅਨਮਤੀਆਂ ਦੇ ਗੁਰੂ ਸਾਹਿਬਾਨ ਦੀ ਤਾਲੀਮ ਤੇ ਵਿਹਾਰ ਬਾਰੇ ਸ਼ੰਕਿਆਂ ਨੂੰ ਦੂਰ ਕਰਨਾ ਤੇ ਗੁਰਮਤ ਦਾ ਗਾਡੀ ਰਾਹ ਦਰਸਾਉਣਾ ਸੀ।

ਇਸੇ ਵਿਸ਼ੇ ਨਾਲ ਸੰਬੰਧਿਤ 'ਸਦ ਸਿਧਾਂਤ' ਸਰਦੂਲ ਸਿੰਘ ਕਵੀਸ਼ਰ ਵਲੋਂ, 'ਸੱਦ ਸਟੀਕ' ਪ੍ਰੋ. ਸਾਹਿਬ ਸਿੰਘ ਵਲੋਂ ਅਤੇ 'ਸੱਦ ਸਿਧਾਂਤ ਨਿਰਣਾ' ਤੇ 'ਸੱਦੂ ਰਚਨਾ ਦਾ ਮੂਲ ਮੁੱਦਾ ਕੀ ਹੈ?' ਦੋ ਟ੍ਰੈਕਟ ਗਿਆਨੀ ਲਾਲ ਸਿੰਘ ਸੰਗਰੂਰ ਵਲੋਂ ਵੀ ਲਿਖੇ ਗਏ। ਉਪਰੋਕਤ ਸਾਰੇ ਵਿਦਵਾਨਾਂ ਵਿਚੋਂ ਭਸੌੜੀਆ ਵਿਚਾਰਧਾਰਾ ਦੇ ਪ੍ਰਚਾਰਕ ਗਿਆਨੀ ਲਾਲ ਸਿੰਘ ਸੰਗਰੂਰ ਦਾ ਮੱਤ ਸਭ ਤੋਂ ਅਲੱਗ ਹੈ। ਉਨ੍ਹਾਂ ਅਨੁਸਾਰ, ਸੱਦ ਰਚਨਾ ਨੂੰ ਗੁਰਮਤ-ਅਨੁਸਾਰ ਸਿੱਧ ਕਰਨਾ,

ਗੁਰਮਤ ਸਿਧਾਂਤਾਂ ਦੀ ਹੇਠੀ ਹੈ। ਗਿਆਨੀ ਜੀ ਆਪਣੇ ਮੱਤ ਦੇ ਹੱਕ ਵਿਚ ਇਹ ਦਲੀਲ ਦਿੰਦੇ ਹਨ ਕਿ ਗੁਰੂ ਅਮਰ ਦਾਸ ਦੇ ਚਲਾਣੇ ਸਮੇਂ ਬਾਬਾ ਸੁੰਦਰ ਜਨਮੇ ਵੀ ਨਹੀਂ ਸਨ; ਜੇ ਉਹ ਪੈਦਾ ਵੀ ਹੋ ਗਏ ਹੋਣ ਤਾਂ ਉਸ ਸਮੇਂ ਆਪ ਦੀ ਆਯੂ ਬਹੁਤ ਛੋਟੀ ਹੋਵੇਗੀ। ਇਹ ਰਚਨਾ ਤਾਂ ਕਿਸੇ ਬਜ਼ੁਰਗ ਦੀ ਜਾਪਦੀ ਹੈ। ਇਸ ਰਚਨਾ ਦੇ ਲੇਖਕ ਪੰਡਤ ਕੇਸ਼ੋਰਾਮ ਅਤੇ ਉਸਦੇ ਸਾਥੀ ਬ੍ਰਾਹਮਣ ਹਨ। ਛੇਵੇਂ ਗੁਰੂ ਕਾਲ ਅਤੇ ਭਾਈ ਗੁਰਦਾਸ ਦੇ ਸਮੇਂ ਇਹ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਸੀ। ਇਹ ਬ੍ਰਾਹਮਣਾਂ ਦੀ ਸਾਜਿਸ਼ ਅਧੀਨ ਪੰਚਮ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਿਛੋਂ ਹੀ ਸ਼ਾਮਿਲ ਕੀਤੀ ਗਈ ਲੱਗਦੀ ਹੈ।[61]

'ਸੱਦ ਕਾ ਪਰਮਾਰਥ' ਰਚਨਾ ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ ਉਪਰੋਕਤ ਪੰਚ ਖ਼ਾਲਸਾ ਦੀਵਾਨ ਭਸੌੜ ਵਲੋਂ ਸਥਾਪਿਤ ਕਿਸੇ ਵੀ ਅਸੂਲ ਜਾਂ ਨਿਰਣੇ ਦਾ ਜ਼ਿਕਰ ਅਤੇ ਸਮੱਰਥਨ ਨਹੀਂ ਕੀਤਾ। ਭਾਈ ਸਾਹਿਬ ਨੇ 'ਹਮ ਹਿੰਦੂ ਨਹੀਂ' ਪੁਸਤਕ ਵਾਂਗ ਹੀ ਇਸ ਵਿਚ ਉਨ੍ਹਾਂ ਲੋਕਾਂ ਦੇ ਮਤ ਦਾ ਖੰਡਨ ਕੀਤਾ ਹੈ ਜੋ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਸਿੱਖ ਧਰਮ ਹਿੰਦੂ ਮੱਤ ਤੋਂ ਵੱਖ ਨਹੀਂ ਹੈ। ਅਰਥ ਆਰੰਭ ਕਰਨ ਤੋਂ ਪਹਿਲਾਂ 'ਗਰੁੜ ਪੁਰਾਣ' ਤੇ 'ਨਾਸਿਕੇਤ' ਵਿਚੋਂ ਹਵਾਲੇ ਦੇ ਕੇ ਉਨ੍ਹਾਂ ਦਾ ਮੁਕਾਬਲਾ ਗੁਰੂ ਅਮਰਦਾਸ ਜੀ ਦੀ ਬਾਣੀ ਨਾਲ ਕਰਕੇ ਸਿੱਧ ਕੀਤਾ ਹੈ ਕਿ ਗੁਰੂ ਸਾਹਿਬ ਦਾ ਮੱਤ ਬ੍ਰਾਹਮਣੀ ਮੱਤ ਨਾਲੋਂ ਵੱਖਰਾ ਹੈ। ਬ੍ਰਾਹਮਣੀ ਮੱਤ ਦਾ, ਗੁਰਬਾਣੀ ਨਾਲ ਤੁਲਨਾ ਕਰਕੇ ਵਿਗਿਆਨਕ ਵਿਧੀ, ਤਰਕ, ਦਲੀਲ ਤੇ ਦ੍ਰਿਸ਼ਟਾਂਤ ਰਾਹੀਂ ਖੰਡਨ ਕੀਤਾ ਹੈ।[62] ਪਰੰਤੂ ਪੰਚ ਖ਼ਾਲਸਾ ਦੀਵਾਨ ਭਸੌੜ ਦੇ ਨਿਰਣਿਆਂ ਦੀ ਤਰ੍ਹਾਂ ਇਹ ਕਿਤੇ ਨਹੀਂ ਲਿਖਿਆ ਕਿ ਸੱਦ ਰਚਨਾ ਹਿੰਦੂ ਰੀਤੀ ਦਾ ਪ੍ਰਚਾਰ ਕਰਨ ਵਾਲੀ ਹੈ ਜਾਂ ਇਹ ਰਚਨਾ ਕੇਸੋ ਗੋਪਾਲ ਤੇ ਹੋਰ ਬ੍ਰਾਹਮਣਾਂ ਦੁਆਰਾ ਲਿਖਕੇ ਪੰਚਮ ਗੁਰੂ ਜੀ ਦੀ ਸ਼ਹੀਦੀ ਤੋਂ ਬਾਦ ਆਦਿ ਬੀੜ ਵਿਚ ਸ਼ਾਮਿਲ ਕੀਤੀ ਗਈ।

ਭਾਈ ਸਾਹਿਬ ਅਨੁਸਾਰ 'ਕੇਸ਼ੋ' ਸ਼ਬਦ ਪਰਮਾਤਮਾ ਦਾ ਪ੍ਰਤੀਕ ਹੈ। ਦਲੀਲ ਹੈ ਕਿ 'ਕੇਸਉ' ਸ਼ਬਦ ਗੁਰੂ ਨਾਨਕ ਦੇਵ ਰਚਿਤ ਬਾਣੀ ਵਿਚ ਵੀ ਹੈ, ਉਹ ਕਿਸ ਪੰਡਿਤ ਲਈ ਹੈ।[63] ਭਾਈ ਸਾਹਿਬ ਨੇ ਆਪਣੇ ਢੰਗ ਦੀ ਖੰਡਨ-ਮੰਡਨ ਸ਼ੈਲੀ ਨਾਲ ਇਹ ਵੀ ਸਿੱਧ ਕੀਤਾ ਹੈ ਕਿ ਗਰੁੜ ਪੁਰਾਣ ਵਿਚ ਮੋਏ ਨੂੰ ਰੋਣਾ ਜ਼ਰੂਰੀ ਦੱਸਿਆ ਹੈ। ਇਸ ਲਈ ਜਦੋਂ ਗੁਰੂ ਜੀ ਆਗਿਆ ਕਰਦੇ ਹਨ ਕਿ ਉਨ੍ਹਾਂ ਤੋਂ ਪਿਛੋਂ ਕੋਈ ਰੋਵੇ ਨਾ, ਤਾਂ ਸੁਤੇ ਹੀ ਪਰੰਪਰਾਵਾਦੀ ਰੀਤੀ ਦਾ ਖੰਡਨ ਹੋ ਜਾਂਦਾ ਹੈ। ਇਸ ਰਚਨਾ ਦੁਆਰਾ ਸਿੱਖਾਂ ਨੂੰ ਮ੍ਰਿਤਕ ਸੰਸਕਾਰ ਗੁਰਮਤ ਆਸੇ ਅਨੁਸਾਰ ਕਰਨ ਦੀ ਪ੍ਰੇਰਨਾ ਦਿੱਤੀ ਹੈ ਅਤੇ ਬਾਣੀ ਦੇ ਪਾਠ ਤੇ ਅਰਥ ਨੂੰ ਸ਼ੁੱਧ ਪੜ੍ਹਨ ਤੇ ਸਮਝਣ ਸੰਬੰਧੀ ਸੇਧ ਦਿੱਤੀ ਗਈ ਹੈ। ਸ਼ੈਲੀ ਉਦਪੇਸ਼ਾਤਮਕ, ਵਿਚਾਰਾਤਮਕ, ਸੰਬੋਧਨੀ ਤੇ ਵਿਅੰਗਮਈ ਹੈ। ਭਾਈ ਸਾਹਿਬ ਦੀ ਵਿਆਖਿਆਕਾਰੀ ਵਿਚ ਨਿਖਾਰ ਇਸ ਰਚਨਾ ਵਿਚ ਸਪਸ਼ਟ ਦਿਸਦਾ ਹੈ।

*ਹ. ਟੀਕਾ ਵਿਸ਼ਨੂੰ ਪੌਰਾਣ (1903 ਈ.)*

ਮਹਾਨ ਕੋਸ਼ ਅਨੁਸਾਰ ਪੁਰਾਣਾਂ ਦੀ ਗਿਣਤੀ ਅਠਾਰਾਂ ਹੈ। ਇਹ ਰਿਸ਼ੀ ਵਿਆਸ ਅਤੇ ਉਨ੍ਹਾਂ ਦੇ ਨਾਉਂ ਤੇ ਰਚੇ ਹੋਏ ਇਤਿਹਾਸ ਨਾਲ ਮਿਲੇ ਧਰਮ ਗ੍ਰੰਥ ਹਨ। ਜਗਤ ਦੀ ਉਤਪਤੀ, ਪ੍ਰਲੈ, ਦੇਵਤਾ ਅਤੇ ਪਿਤਰਾਂ ਦੀ ਵੰਸ਼ਾਵਲੀ, ਮਨੁ ਦੇ ਰਾਜ ਦਾ ਸਮਾਂ ਤੇ ਉਸਦਾ ਹਾਲ, ਸੂਰਜ ਅਤੇ ਚੰਦ੍ਰ ਵੰਸ਼ ਦੀ ਕਥਾ, ਜਿਸ ਵਿਚ ਇਹ ਪੰਜ ਪ੍ਰਸੰਗ ਹੋਣ, ਉਹ ਪੁਰਾਣ ਹੈ।[64] ਵਿਸ਼ਨੂ ਅਵਤਾਰਾਂ ਦਾ ਸੋਮਾ ਮੰਨਿਆ ਜਾਂਦਾ ਹੈ ਅਤੇ ਪੁਰਾਣ ਪੜ੍ਹਨ ਸੁਣਨ ਦਾ ਅਧਿਕਾਰ ਸਭਨਾ ਨੂੰ ਹੈ। ਇਸ ਲਈ ਵਿਸ਼ਨੂ ਪੁਰਾਣ ਦੇ ਪੜ੍ਹਨ ਸੁਣਨ ਦੀ ਮਹਿਮਾ ਕੁਝ ਵਧੇਰੇ ਹੀ ਰਹੀ ਹੈ।

ਡਾ. ਤੇਜਵੰਤ ਮਾਨ ਅਨੁਸਾਰ ਭਾਈ ਕਾਨ੍ਹ ਸਿੰਘ ਜੀ ਨੇ ਇਹ ਟੀਕਾ 1902 ਈ. ਵਿਚ ਕੀਤਾ ਅਤੇ ਇਸੇ ਸਾਲ ਦੁਰਗਾ ਪ੍ਰੈਸ ਨਾਭਾ ਤੋਂ 120 ਸਫ਼ਿਆਂ ਵਿਚ ਪ੍ਰਕਾਸ਼ਤ ਹੋਇਆ।[65] ਬੀਬੀ ਹਰਦਰਸ਼ਨ ਕੌਰ ਪਾਸੋਂ ਖੋਜ

ਕਰਤਾ ਨੂੰ ਜੋ ਕਾਪੀ ਪ੍ਰਾਪਤ ਹੋਈ ਉਸਦੇ ਮੁੱਢਲੇ ਪੰਨੇ ਤੇ ਲਿਖਿਆ ਹੈ :

"ਟੀਕਾ ਵਿਸ਼ਨੁ ਪੌਰਾਣ ਕ੍ਰਿਤ ਭਾਈ ਕਾਨ੍ਹ ਸਿੰਘ ਜੀ, ਸ੍ਰੀ 108 ਯੁਤ ਮਹਾਰਾਜਾ ਸਾਹਿਬ ਨਾਭਾ ਪਤੀ ਕੀ ਆਗਯਾ ਅਨੁਸਾਰ ਦੁਰਗਾ ਪ੍ਰੈਸ ਰਯਾਸਤ ਨਾਭਾ ਮੇਂ ਭਾਈ ਪ੍ਰੇਮ ਸਿੰਘ ਮਾਲਿਕ ਮਤਬਾ ਕੇ ਅਧਿਕਾਰ ਸੇ ਛਪਾ, ਮਾਹ ਭਾਦੋਂ 1960, ਸੰ. ਈ. 1903, ਸੰ. ਨਾ. 434"

ਜਿਵੇਂ ਕਿ ਨਾਮ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਇਸ ਪੁਸਤਕ ਵਿਚ ਭਾਈ ਸਾਹਿਬ ਨੇ ਵਿਸ਼ਨੁ ਪੌਰਾਣ ਦਾ ਟੀਕਾ ਕੀਤਾ ਹੈ। ਮੁੱਢਲੇ ਪੰਨੇ ਤੇ ਇਸਦਾ ਨਾਂ 'ਵਿਸ਼ਨੁ ਪੋਰਾਣ', ਸੂਚੀ ਵਾਲੇ ਪੰਨਾ 2 ਤੇ 'ਵਿਸ਼ਨੁ ਪੌਰਾਨ' ਅਤੇ ਅਖੀਰਲੇ ਪੰਨੇ ਤੇ 'ਬਿਸ਼ਨੁ ਪੌਰਾਣ' ਕਰਕੇ ਇਕੋ ਨਾਂ ਅਲੱਗ ਅਲੱਗ ਸ਼ਬਦ ਜੋੜਾਂ ਦੁਆਰਾ ਲਿਖਿਆ ਹੈ। ਪੁਸਤਕ ਦੀ ਲਿਪੀ ਗੁਰਮੁਖੀ ਤੇ ਬੋਲੀ ਹਿੰਦੋਸਤਾਨੀ ਹੈ। ਅਸ਼ੋਕ ਜੀ ਨੇ ਇਹ ਪੁਸਤਕ ਭਾਈ ਕਾਨ੍ਹ ਸਿੰਘ ਦੀਆਂ ਰਚਨਾਵਾਂ ਵਿਚ ਸ਼ਾਮਿਲ ਨਹੀਂ ਕੀਤੀ, ਜਦੋਂ ਕਿ ਪੁਸਤਕ ਵਿਚ ਟਾਈਟਲ ਉਤੇ ਲੇਖਕ ਦਾ ਨਾਉਂ ਦਰਜ ਹੈ ਅਤੇ ਅਖੀਰਲੇ ਪੰਨੇ ਤੇ ਵੀ ਲਿਖਿਆ ਹੈ ਹਸਤਾਖਰ ਭਾਈ ਕਾਨ੍ਹ ਸਿੰਘ ਜੀ ਨਾਭਾ ਨਿਵਾਸੀ।

ਰਿਆਸਤ ਨਾਭੇ ਦੇ ਪ੍ਰਸੰਗ ਵਿਚ ਇਸ ਗ੍ਰੰਥ ਦਾ ਮਹੱਤਵ, ਇਸ ਗੱਲੋਂ ਕੁਝ ਹੋਰ ਜਿਆਦਾ ਇਸ ਲਈ ਵੀ ਸਮਝਿਆ ਜਾ ਸਕਦਾ ਹੈ ਕਿ ਇਸ ਰਿਆਸਤ ਦੇ ਪਹਿਲੇ ਦੋ ਰਾਜੇ (ਜਸਵੰਤ ਸਿੰਘ ਅਤੇ ਦੇਵਿੰਦਰ ਸਿੰਘ) ਵੈਸ਼ਣਵ ਸੰਪਰਦਾਇ ਦੇ ਸ਼ਰਧਾਲੂ ਰਹੇ ਸਨ। ਟੀਕਾਕਾਰ ਨੇ ਇਸ ਦਾ ਟੀਕਾ ਕਰਦੇ ਸਮੇਂ ਪਹਿਲਾਂ ਕੁਝ ਤੁਕਾਂ ਦੇ ਵਿਚ ਪੁਰਾਣ ਦੇ ਕੁਝ ਪੰਨਿਆਂ ਦਾ ਸਾਰ ਦਿੱਤਾ ਹੈ, ਫਿਰ ਮੂਲ ਵਿਚਾਰ ਨੂੰ ਟਿੱਪਣੀਆਂ ਵਿਚ ਚੰਗੀ ਤਰ੍ਹਾਂ ਸਪਸ਼ਟ ਕਰ ਦਿੱਤਾ ਹੈ, ਤੱਤ ਕੱਢ ਕੇ ਵਿਆਖਿਆ ਤੇ ਆਲੋਚਨਾ ਕੀਤੀ ਹੈ ਤਾਂ ਜੋ ਕਿਸੇ ਭਰਮ ਭੁਲੇਖੇ ਨੂੰ ਥਾਂ ਨਾ ਮਿਲ ਸਕੇ।

ਭਾਈ ਸਾਹਿਬ ਦੂਜੇ ਧਰਮਾਂ ਦੀਆਂ ਵੱਧ ਤੋਂ ਵੱਧ ਪੁਸਤਕਾਂ ਨੂੰ ਆਪਣੀ ਭਾਸ਼ਾ ਵਿਚ ਬਿਆਨ ਕਰਕੇ ਪੰਜਾਬੀ ਪਾਠਕਾਂ ਨੂੰ ਵੱਧ ਤੋਂ ਵੱਧ ਜਾਣਕਾਰੀ ਦੇਣਾ

ਚਾਹੁੰਦੇ ਸਨ। ਵਿਸ਼ਨੁ ਪੌਰਾਣ ਵੱਡੇ ਅਕਾਰ ਦੀ ਰਚਨਾ ਨੂੰ ਸੰਖੇਪ ਰੂਪ 119 ਪੰਨਿਆਂ ਵਿਚ ਬਿਆਨ ਕੀਤਾ ਹੈ। ਬੀਬੀ ਸੁਖਜੀਤ ਕੌਰ ਅਨੁਸਾਰ ਇਹ ਰਚਨਾ ਭਾਈ ਸਾਹਿਬ ਨੇ ਭਰਪੂਰ ਜਵਾਨੀ ਵਿਚ ਲਿਖੀ, ਉਦੋਂ ਉਹ ਡੇਰਾ ਪਰੰਪਰਾ ਵਿਚ ਲੀਨ ਸਨ ਤੇ ਉਨ੍ਹਾਂ ਨੂੰ ਪੱਛਮੀ ਵਿਦਿਆ ਦਾ ਗਿਆਨ ਨਹੀਂ ਸੀ।[66] ਪਰੰਤੂ ਇਸ ਰਚਨਾ ਤੋਂ ਪਹਿਲਾਂ ਭਾਈ ਸਾਹਿਬ ਮਿਸਟਰ ਮੈਕਾਲਿਫ ਨੂੰ ਮਿਲ ਚੁੱਕੇ ਸਨ ਅਤੇ ਅੰਗਰੇਜ਼ੀ ਵੀ ਸਿੱਖ ਲਈ ਸੀ। ਇਸ ਗੱਲ ਦੀ ਪੁਸ਼ਟੀ ਉਨ੍ਹਾਂ ਦੀਆਂ ਨਿੱਜੀ ਡਾਇਰੀਆਂ ਵਿਚੋਂ ਹੁੰਦੀ ਹੈ। ਸੋ ਇਹ ਕਹਿਣਾ ਗਲਤ ਹੈ ਕਿ ਪੁਸਤਕ ਦੇ ਰਚਣ ਸਮੇਂ ਭਾਈ ਸਾਹਿਬ ਨੂੰ ਪੱਛਮੀ ਵਿਦਿਆ ਦਾ ਗਿਆਨ ਨਹੀਂ ਸੀ।

ਇਸ ਟੀਕੇ ਦਾ ਲਿਖਣ ਢੰਗ ਪੁਰਾਤਨ ਗ੍ਰੰਥਾਂ ਨਾਲ ਮਿਲਦਾ ਹੈ। ਪ੍ਰਸੰਗ ਅਧੂਰੇ ਅਤੇ ਸੰਕੇਤਮਈ ਹਨ। ਪਾਤਰਾਂ ਤੇ ਪੁਰਸ਼ਾਂ ਬਾਰੇ ਸੰਵਾਦ ਦਿੱਤੇ ਹਨ ਪਰ ਉਨ੍ਹਾਂ ਸੰਬੰਧੀ ਜਾਣਕਾਰੀ ਨਹੀਂ ਮਿਲਦੀ। ਪ੍ਰਸੰਗ ਨੂੰ ਬਿਆਨ ਕਰਕੇ ਅੱਗੇ ਵਿਚਾਰਨ ਦੀ ਪ੍ਰੇਰਨਾ ਦਿੱਤੀ ਹੈ। ਕਈ ਥਾਂ ਸ਼ੈਲੀ ਵਿਅੰਗਮਈ ਹੋ ਉਘੜੀ ਹੈ। ਪੁਰਾਤਨ ਸਮੇਂ ਨਾਲ ਸਮਕਾਲੀ ਸਮੇਂ ਨੂੰ ਤੁਲਨਾਇਆ ਹੈ :

> "ਦੇਖੋ ਵੋਹ ਸਾਧੂ ਕੈਸੇ ਥੇ ਫਿਰ ਫਿਰ ਪਰਉਪਕਾਰ ਕਰਤੇ ਥੇ ਉਪਦੇਸ ਦੇਤੇ ਥੇ ਔਰ ਕਹੀਂ ਠਹਿਰਤੇ ਨਹੀਂ ਥੇ ਉਪਦੇਸ ਸੇ ਗਯਾਨ ਦੀਯਾ ਔਰ ਆਗੇ ਕੋ ਚਲਤੇ ਰਹੇ ......".[67]

"ਦੇਖੋ ਅਬ ਪੰਡਤਾਈ ਕਹਾਂ ਹੈ ਜਿਤਨਾ ਚਿਰ ਵਾਸ਼ਨਾ ਨਹੀਂ ਛੂਟਤੀ ਸਭ ਕਰਮ ਨਿਸ਼ਫਲ ਹੈ।"[68] ਇਸ ਵਿਚ ਕੋਈ ਅਤਕਥਨੀ ਨਹੀਂ ਕਿ ਇਸ ਵਿਚ ਭਾਈ ਸਾਹਿਬ ਨੇ ਮਹਾਰਾਜਾ ਹੀਰਾ ਸਿੰਘ ਦੇ ਮੱਤ ਨੂੰ ਬਿਆਨਿਆ ਹੈ ਪ੍ਰੰਤੂ ਭਾਈ ਸਾਹਿਬ ਦੀ ਦੇਣ ਇਸ ਵਿਚੋਂ ਸਪਸ਼ਟ ਨਜ਼ਰ ਆਉਂਦੀ ਹੈ, ਅਰਥਾਂ ਦੀ ਵਿਆਖਿਆ ਬੜੀ ਵਿਦਵਤਾ ਨਾਲ ਕੀਤੀ ਗਈ ਹੈ।

*ਸ. ਚੰਡੀ ਦੀ ਵਾਰ ਸਟੀਕ (1935 ਈ.)*

ਗੁਰੂ ਗੋਬਿੰਦ ਸਿੰਘ ਦੁਆਰਾ ਰਚਿਤ ਚੰਡੀ ਦੀ ਵਾਰ ਦਾ ਟੀਕਾ ਭਾਈ

ਸਾਹਿਬ ਨੇ ਨਾਮਧਾਰੀ ਲਹਿਰ ਦੇ ਆਗੂ ਬਾਬਾ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਸਦਕਾ 1935 ਈ. ਵਿਚ ਕੀਤਾ। ਬਚਿੱਤਰ ਨਾਟਕ ਵਿਚੋਂ ਲਈ ਮਾਰਕੰਡੇਯ ਪੁਰਾਣ ਦੀ ਕਥਾ ਉਤੇ ਆਧਾਰਿਤ ਇਹ ਵਾਰ ਸਿੱਖਾਂ ਵਿਚ ਬੜੀ ਲੋਕਪ੍ਰਿਯ ਹੈ। ਪਰੰਤੂ ਔਖੀ ਤੇ ਅਪ੍ਰਚੱਲਿਤ ਰਚਨਾ ਹੋਣ ਕਰਕੇ ਇਸ ਵਾਰ ਦੇ ਗਲਤ ਅਰਥ ਆਮ ਹੀ ਕੀਤੇ ਜਾਂਦੇ ਸਨ। ਇਸ ਲਈ ਭਾਈ ਸਾਹਿਬ ਨੇ ਅਨੇਕ ਥਾਂ ਫੁਟ ਨੋਟ ਦੇ ਕੇ ਵਾਰ ਸ੍ਰੀ ਭਗਾਉਤੀ ਜੀ ਦਾ ਟੀਕਾ ਕੀਤਾ ਹੈ। ਭੂਮਿਕਾ ਵਿਚ ਭਾਈ. ਸਾਹਿਬ ਦੱਸਦੇ ਹਨ ਕਿ ਇਸ ਵਾਰ ਵਿਚ ਬਹੁਤ ਅਜੇਹੇ ਸ਼ਬਦ ਆਏ ਹਨ, ਜਿਨ੍ਹਾਂ ਨੂੰ ਇਸ ਸਮੇਂ ਦੇ ਪਾਠਕ ਸਮਝ ਨਹੀਂ ਸਕਦੇ ਅਰ ਕਈ ਸ਼ਬਦਾਂ ਦਾ ਮੂਲ ਜਾਣੇ ਬਿਨਾਂ ਅਰਥ ਤੋਂ ਅਨਰਥ ਕਰ ਦਿੰਦੇ ਹਨ। ਇਸ ਲਈ ਅਨੇਕ ਥਾਂ ਫੁੱਟ ਨੋਟ ਦੇ ਕੇ ਵਾਰ ਸ੍ਰੀ ਭਗਾਉਤੀ ਜੀ ਦਾ ਟੀਕਾ ਕੀਤਾ ਗਿਆ ਹੈ।[69]

ਇਹ ਟੀਕਾ ਹਰ ਤੁੱਕ ਨੂੰ ਸਪਸ਼ਟ ਕਰਦਾ ਹੈ। 'ਗੁਰੁਮਤ ਪ੍ਰਭਾਕਰ' ਅਤੇ 'ਗੁਰੁਮਤ ਸੁਧਾਕਰ' ਵਾਂਗ ਹੀ ਔਖੇ ਸ਼ਬਦਾਂ ਸਾਮ੍ਹਣੇ ਚਿੰਨ੍ਹ ਲਾਕੇ ਹੇਠਾਂ ਫੁੱਟ ਨੋਟ ਵਿਚ ਉਨ੍ਹਾਂ ਨੂੰ ਸਰਲ ਕਰ ਦਿੱਤਾ ਹੈ। ਉਸ ਤੋਂ ਪਹਿਲਾਂ ਤੁੱਕ ਦਾ ਸਰਲ ਅਰਥ ਭੀ ਦਿੱਤਾ ਹੈ। ਕੁਝ ਸ਼ਬਦਾਂ ਦੀ ਵਿਉਤਪੱਤੀ ਬਾਰੇ ਸੂਚਨਾ ਦੇ ਕੇ ਅਰਥ ਸਪਸ਼ਟ ਕੀਤੇ ਹਨ ਜੋ ਹਰ ਪਾਠਕ ਲਈ ਬੜੇ ਸਹਾਇਕ ਹਨ। ਜਿਵੇਂ ਕਿ :-

1. ਕੰਧਾਰ ਸ਼ਬਦ ਦਾ ਮੂਲ ਸੰਸਕ੍ਰਿਤ 'ਸ੍ਕੰਧਾਵਾਰ' ਹੈ ਜਿਸਦਾ ਅਰਥ ਹੈ ਜੁੱਧ ਵੇਲੇ ਬਕਾਇਦਾ ਸਥਾਪਨ ਕੀਤੀ ਹੋਈ ਫੌਜ।
2. ਬੈਰਕ ਅਰਬੀ ਸ਼ਬਦ ਹੈ, ਜਿਸਦਾ ਅਰਥ ਛੋਟੀ ਝੰਡੀ ਹੈ ਇਸਦਾ ਅਰਥ ਨਿਸ਼ਾਨ ਦਾ ਫਰਹਰਾ ਭੀ ਹੈ।[70]
3. ਨਿਹੰਗ ਦਾ ਮੂਲ ਸੰਸਕ੍ਰਿਤ ਨਿ:ਸ਼ੰਕ ਹੈ, ਜਿਸਨੂੰ ਮਰਨ ਦੀ ਚਿੰਤਾ ਨਹੀਂ। ਫ਼ਾਰਸੀ ਵਿਚ ਨਿਹੰਗ ਦਾ ਅਰਥ ਹੈ ਤਲਵਾਰ ਅਤੇ ਮਗਰਮੱਛ, ਡਿਗੰਲ ਵਿਚ ਨਿਹੰਗ ਦਾ ਅਰਥ ਘੋੜਾ ਹੈ।[71]

ਇਸੇ ਤਰ੍ਹਾਂ ਫੁਟਨੋਟਾਂ ਵਿਚ ਜਟਾਵਲੇ, ਊਘੰਨ, ਰੁੱਕੜਾ, ਯਮਧਾਨ, ਪਾਖਰ, ਮੁਨਾਰਾ, ਮੁਲੰਦਾ, ਖ਼ਰ ਧੌਸੇ, ਸੰਘਰ, ਪਰਚਾਮ, ਕਜ਼ਮ ਆਦਿ ਕਠਿਨ ਫ਼ਾਰਸੀ, ਅਰਬੀ ਸ਼ਬਦਾਂ ਦੀ ਵਿਉਤਪੱਤੀ ਬਾਰੇ ਸੂਚਨਾਵਾਂ ਦੇ ਕੇ ਅਰਥ ਸਪਸ਼ਟ ਕੀਤੇ ਹਨ, ਜੋ ਹਰ ਪਾਠਕ ਲਈ ਬੜੇ ਸਹਾਇਕ ਹਨ। ਪ੍ਰਮਾਣ ਪੁਸ਼ਟੀ ਲਈ ਗੁਰਬਾਣੀ ਦੇ ਹਵਾਲੇ ਦਿੱਤੇ ਹਨ। ਪਰੰਤੂ ਬਹੁਤ ਸਾਰੇ ਐਸੇ ਫੁੱਟਨੋਟ ਵੀ ਹਨ ਜਿਨ੍ਹਾਂ ਵਿਚ ਅਰਥ ਦੱਸਿਆ ਹੈ, ਵਿਉਤਪੱਤੀ ਨਹੀਂ। ਜਿਵੇਂ ਊਘਨ ਦਾ ਅਰਥ ਬੁੱਕਦੇ ਹਨ ਕੀਤਾ ਹੈ, ਪਰ ਉਸਦਾ ਮੂਲ ਜਾਂ ਵਿਉਤਪੱਤੀ ਨਹੀਂ ਦੱਸੀ ਹੋਈ।[72] ਇਸੇ ਤਰ੍ਹਾਂ ਜਮਧਾਣ ਦਾ ਅਰਥ ਨਗਾਰਿਆਂ ਦੇ ਨਰ ਤੇ ਮਦੀਨ ਅੰਗ ਕੀਤਾ ਹੈ, ਵਿਉਤਪੱਤੀ ਨਹੀਂ ਦੱਸੀ ਗਈ।[73] ਦਰਅਸਲ ਇਹ ਟੀਕਾ ਪਾਠਕ ਨੂੰ ਪਾਠ ਦਾ ਸੱਚਾ ਸੁਆਦ ਲੈਣ ਲਈ ਸਹਾਇਕ ਹੋਣ ਵਾਸਤੇ ਰਚਿਆ ਗਿਆ ਹੈ ਨਾ ਕਿ ਸ਼ਾਸਤ੍ਰਾਰਥ ਜੋਗ ਬਣਾਉਣ ਲਈ। ਇਹ ਟੀਕਾ ਭਾਈ ਸਾਹਿਬ ਦੀ ਅਨੋਖੀ ਪ੍ਰਤਿਭਾ, ਵਿਸ਼ਾਲ ਜਾਣਕਾਰੀ ਅਤੇ ਉਚੀ ਵਿਦਵਤਾ ਦਾ ਸੂਚਕ ਹੈ।

*ਹ. ਫਰੀਦਕੋਟੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ*

ਸਿੱਖ ਰਿਆਸਤਾਂ ਵਿਚੋਂ ਫਰੀਦਕੋਟ ਦਰਬਾਰ ਨੇ ਸਿੱਖ ਜਗਤ ਦੀ ਸੇਵਾ ਲਈ, ਪ੍ਰਸਿੱਧ ਵਿਦਵਾਨ ਗਿਆਨੀ ਬਦਨ ਸਿੰਘ ਸੇਖਵਾਂ ਵਾਲਿਆਂ ਪਾਸੋਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਮਾਣਿਕ ਟੀਕਾ ਤਿਆਰ ਕਰਵਾਇਆ। ਉਨ੍ਹਾਂ ਨੇ 1877 ਈ. ਵਿਚ ਕੰਮ ਸ਼ੁਰੂ ਕਰਕੇ 1883 ਈ. ਵਿਚ ਸਮਾਪਤ ਕਰ ਲਿਆ ਸੀ। ਹੋ ਸਕਦਾ ਹੈ ਕਿ ਇਸ ਵਿਚ ਕੁਝ ਊਣਤਾਈਆਂ ਰਹਿ ਗਈਆਂ ਹੋਣ। ਡਾ. ਰਛਪਾਲ ਕੌਰ ਅਨੁਸਾਰ ਭਾਈ ਸਾਹਿਬ ਦੀ ਪੰਥ ਦੀ ਅਦੁੱਤੀ ਸੇਵਾ ਨੂੰ ਮੁਖ ਰੱਖਕੇ ਰਿਆਸਤ ਫਰੀਦਕੋਟ ਦੇ ਮਹਾਰਾਜਾ ਬ੍ਰਿਜੇਂਦਰਾ ਸਿੰਘ ਨੇ ਫਰੀਦਕੋਟੀ ਟੀਕੇ ਦੀ ਸੁਧਾਈ ਦੇ ਕੰਮ ਲਈ ਇਕ ਪੰਜ ਮੈਂਬਰੀ ਕਮੇਟੀ ਬਣਾਈ ਸੀ। ਇਨ੍ਹਾਂ ਵਿਦਵਾਨ ਮੈਂਬਰਾਂ ਦੇ ਨਾਮ ਇਸ ਪ੍ਰਕਾਰ ਹਨ :

1. ਭਾਈ ਕਾਨ੍ਹ ਸਿੰਘ ਨਾਭਾ
2. ਭਾਈ ਵੀਰ ਸਿੰਘ ਅੰਮ੍ਰਿਤਸਰ
3. ਗਿਆਨੀ ਠਾਕੁਰ ਸਿੰਘ ਅੰਮ੍ਰਿਤਸਰ
4. ਸੰਤ ਗੁਰਬਖਸ਼ ਸਿੰਘ ਪਟਿਆਲਾ
5. ਪੰਡਿਤ ਵਰਿਯਾਮ ਸਿੰਘ ਨਾਭਾ

ਮਹਾਰਾਜਾ ਸਾਹਿਬ 1918 ਈ. ਵਿਚ ਅਕਾਲ ਚਲਾਣਾ ਕਰ ਗਏ, ਇਸ ਕਰਕੇ ਟੀਕੇ ਦੀ ਸੁਧਾਈ ਦਾ ਕੰਮ ਅਧੂਰਾ ਰਹਿ ਗਿਆ।[74] ਭਾਈ ਸਾਹਿਬ ਦੀ ਨਿੱਜੀ ਡਾਇਰੀ (1915) ਵਿਚ ਲਿਖਿਆ ਹੈ, "ਫਰੀਦਕੋਟ ਵਾਲਾ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਸੋਧਣਾ ਆਰੰਭਿਆ।" ਇਸ ਸੰਬੰਧ ਵਿਚ ਭਾਈ ਸਾਹਿਬ ਨੂੰ ਲਿਖੇ ਕੁਝ ਪੱਤਰ ਵੀ ਮਿਲਦੇ ਹਨ। ਪ੍ਰੈਜ਼ੀਡੈਂਟ ਸਪੈਸ਼ਲ ਟੀਕਾ ਕਮੇਟੀ ਵਲੋਂ (14 ਫਰਵਰੀ 1921 ਦੇ ਪੱਤਰ ਵਿਚ) ਭਾਈ ਸਾਹਿਬ ਨੂੰ ਪੁੱਛਿਆ ਹੈ ਕਿ ਜੇ ਟੀਕੇ ਦੀ ਸੁਧਾਈ ਦਾ ਸਾਰਾ ਕੰਮ ਆਪਦੇ ਸਪੁਰਦ ਕੀਤਾ ਜਾਵੇ ਤਾਂ ਕਿੰਨਾ ਸਮਾਂ ਲੱਗੇਗਾ ਅਤੇ ਕਿੰਨਾ ਖਰਚ ਆਵੇਗਾ। ਸੁਧਾਈ ਦਾ ਕੰਮ ਭਾਵੇਂ ਫਰੀਦਕੋਟ ਕਰੋ, ਭਾਵੇਂ ਆਪਣੇ ਨਿੱਜੀ ਸਥਾਨ ਤੇ।

ਦੂਜਾ ਪੱਤਰ (8-5-1921) ਗਿਆਨੀ ਸੋਹਣ ਸਿੰਘ ਸਕੱਤਰ, ਸਪੈਸ਼ਲ ਟੀਕਾ ਕਮੇਟੀ ਫਰੀਦਕੋਟ ਵਲੋਂ ਭਾਈ ਸਾਹਿਬ ਨੂੰ ਲਿਖਿਆ ਗਿਆ ਹੈ, ਇਸ ਵਿਚ ਵੀ ਉਪਰੋਕਤ ਗੱਲਾਂ ਦੀ ਪ੍ਰਵਾਨਗੀ ਮੰਗੀ ਹੈ।[75]

ਫਰੀਦਕੋਟੀ ਟੀਕੇ ਵਿਚ ਡਾ. ਟ੍ਰੰਪ ਸਾਹਿਬ ਦੇ ਅਨੁਵਾਦ ਦੀ ਅਸ਼ੁੱਧਤਾ ਵੱਲ ਸੰਕੇਤ ਕੀਤਾ ਗਿਆ ਸੀ। ਸਿੱਖ ਸਾਹਿਤ ਵਿਚ ਫਰੀਦਕੋਟੀ ਟੀਕੇ ਨੂੰ ਲਾਸਾਨੀ ਥਾਂ ਪ੍ਰਾਪਤ ਹੈ ਅਤੇ ਭਾਈ ਸਾਹਿਬ ਦੀ ਇਸ ਟੀਕੇ ਦੀ ਸੁਧਾਈ ਵਿਚ ਦੇਣ ਹੈ ।

ਵਿਆਖਿਆਕਾਰੀ ਦਾ ਧਰਮ ਸ਼ਾਸ਼ਤਰੀ ਪਰਿਪੇਖ ਵਿਚ ਕੇਂਦਰੀ ਮਹੱਤਵ ਹੈ, ਕਿਉਂਕਿ ਸਿਧਾਂਤ ਦੇ ਗੁਹਜ ਭੇਦਾਂ ਨੂੰ ਆਮ ਆਦਮੀ ਤੱਕ ਪਹੁੰਚਾਣ ਦਾ ਇਹ ਸਫਲ ਮਾਧਿਅਮ ਸਾਬਤ ਹੋ ਚੁੱਕਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੇ

ਆਧਾਰਿਤ ਜੋ ਸਿੱਖ ਧਰਮ ਸ਼ਾਸ਼ਤ੍ਰ ਦੀ ਕਲਪਨਾ ਕੀਤੀ ਜਾ ਸਕਦੀ ਹੈ, ਉਸੇ ਦੀ ਵਿਆਖਿਆ ਭਾਈ ਕਾਨ੍ਹ ਸਿੰਘ ਨੇ ਆਪਣੇ ਵਲੋਂ ਰਚਿਤ ਧਰਮ ਗ੍ਰੰਥਾਂ ਵਿਚ ਕੀਤੀ ਹੈ। ਨਵੀਨ ਪੱਛਮੀ ਵਿਦਿਆ ਦੇ ਚਾਨਣ ਵਿਚ ਭਾਈ ਸਾਹਿਬ ਨੇ ਗੁਰਬਾਣੀ ਦੀ ਸਰਲ, ਸੁਖੈਨ ਤੇ ਨਿਸ਼ਚਿਤ ਵਿਆਖਿਆ ਪ੍ਰਣਾਲੀ ਉਸਾਰੀ, ਜਿਸਦੀ ਸੰਪੂਰਨ ਝਲਕ ਉਨ੍ਹਾਂ ਦੀਆਂ ਵਿਆਖਿਆਕਾਰੀ ਨਾਲ ਸੰਬੰਧਿਤ ਲਿਖਤਾਂ ਵਿਚੋਂ ਵੇਖੀ ਜਾ ਸਕਦੀ ਹੈ। ਗੁਰਮਤ ਦੇ ਉਭਰਵੇਂ ਸਿਧਾਂਤਾਂ ਜਿਵੇਂ ਗੁਰ-ਸੇਵਾ, ਨਾਮ-ਜਪ, ਸਾਧ-ਸੰਗਤਿ, ਕੀਰਤਨ, ਸੇਵਾ ਤੇ ਸਦਾਚਾਰ ਤੇ ਬਲ ਦਿੰਦੇ ਸਨ। ਗੁਰੂ ਵਿਰੋਧੀਆਂ ਦੇ ਕਪਟ, ਨਿੰਦਾਂ ਦੀਆਂ ਰੁਚੀਆਂ ਦੀ ਨਿਖੇਧੀ ਕਰਦੇ ਸਨ, ਉਤਮ ਸਦਾਚਾਰ ਵਾਲੇ ਗੁਰਮੁਖੀ ਜੀਵਨ ਦੀ ਵਿਆਖਿਆ ਕਰਦੇ ਸਨ ਤੇ ਮਨੁਮੁਖੀ ਵਤੀਰੇ ਦੀ ਭੰਡੀ ਕਰਦੇ ਸਨ, ਆਦਿ ਆਦਿ। ਡਾ. ਤਾਰਨ ਸਿੰਘ ਨੇ ਭਾਈ ਸਾਹਿਬ ਵਲੋਂ ਰਚਿਤ 'ਗੁਰੁਮਤ ਪ੍ਰਭਾਕਰ' ਦੇ ਅਧਾਰ ਤੇ ਉਨ੍ਹਾਂ ਦੀ ਵਿਆਖਿਆ ਪ੍ਰਣਾਲੀ ਨੂੰ ਗੁਰਬਾਣੀ ਦੀ ਵਿਆਖਿਆ ਪ੍ਰਣਾਲੀ ਸਹਜ ਪ੍ਰਣਾਲੀ ਦੇ ਅਨੁਸਾਰੀ ਮੰਨ ਕੇ ਸਿੱਟਾ ਕੱਢਿਆ ਹੈ ਕਿ ਭਾਈ ਸਾਹਿਬ ਨੇ ਗੁਰਬਾਣੀ ਦੀ ਵਿਆਖਿਆ ਗੁਰਬਾਣੀ ਨਾਲ ਹੀ ਕੀਤੀ ਹੈ।[76]

ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਗੁਰਮਤ ਧਾਰਾ ਦੇ ਸਾਹਿਤ ਦਾ ਵਿਸ਼ੇਸ਼ ਗੌਰਵ ਤੇ ਅਦੁੱਤੀ ਸਥਾਨ ਹੈ। ਦਰਅਸਲ ਗੁਰਬਾਣੀ ਦੀ ਵਿਆਖਿਆ ਸਿੰਘ ਸਭਾ ਲਹਿਰ ਦੇ ਮੂਲ ਮਨੋਰਥਾਂ ਵਿਚੋਂ ਇਕ ਸੀ। ਇਸ ਲਈ ਪੰਜਾਬੀ ਟੀਕਾਕਾਰੀ ਜਿਸਦਾ ਮੁੱਢ ਤਾਂ ਸਤਾਰਵੀਂ ਸਦੀ ਈਸਵੀ ਵਿਚ ਮਿਹਰਵਾਨੀ ਟੀਕਿਆਂ ਨਾਲ ਬੱਝ ਚੁੱਕਾ ਸੀ, ਸਿੰਘ ਸਭਾ ਲਹਿਰ ਦੇ ਸਮੇਂ ਹੋਰ ਤਰੱਕੀ ਕੀਤੀ। ਇਸ ਕਾਲ ਵਿਚ ਸੰਪਰਦਾਈ ਅਰਥਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ, ਵਾਰਾਂ ਭਾਈ ਗੁਰਦਾਸ, ਦਸਮ ਗ੍ਰੰਥ ਸਾਹਿਬ ਅਤੇ ਹੋਰ ਭਗਤਾਂ ਦੀ ਰਚਨਾ ਦੇ ਟੀਕੇ ਕੀਤੇ ਗਏ, ਪਰ ਆਧੁਨਿਕ ਚੇਤਨਤਾ ਨੂੰ ਇਹ ਵਿਧੀਆਂ ਸੰਤੁਸ਼ਟ ਨਾ ਕਰ ਸਕੀਆਂ ਅਤੇ ਕੁਝ ਵਿਸ਼ੇਸ਼ ਵਿਦਵਾਨਾਂ ਨੇ ਪੱਛਮੀ ਢੰਗ ਦੀ ਵਿਆਖਿਆਤਮਕ ਵਿਧੀ ਤੇ ਟੀਕਾਕਾਰੀ ਨੂੰ ਅਪਣਾਇਆ ਅਤੇ ਪੰਜਾਬੀ

ਟੀਕਾਕਾਰੀ ਨੂੰ ਨਵੀਆਂ ਵਿਗਿਆਨਕ ਵਿਧੀਆਂ ਤੇ ਤੋਰਿਆ। ਅਜਿਹੀ ਟੀਕਾਕਾਰੀ ਲਈ ਗਿਆਨੀ ਹਜ਼ਾਰਾ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਪ੍ਰਿੰ. ਤੇਜਾ ਸਿੰਘ, ਭਾਈ ਜੋਧ ਸਿੰਘ, ਗਿਆਨੀ ਲਾਲ ਸਿੰਘ ਸੰਗਰੂਰ, ਪ੍ਰੋ. ਸਾਹਿਬ ਸਿੰਘ, ਭਾਈ ਵੀਰ ਸਿੰਘ ਅਤੇ ਡਾ. ਤਾਰਨ ਸਿੰਘ ਆਦਿ ਟੀਕਾਕਾਰਾਂ ਨੇ ਆਪਣਾ ਆਪਣਾ ਯੋਗਦਾਨ ਪਾਇਆ ਹੈ। ਸੰਪਰਦਾਇਕ ਖੇਤਰ ਵਿਚ ਵੀ ਇਹਨਾਂ ਟੀਕਾਕਾਰਾਂ ਨੇ ਸਿਰਫ ਗੁਰਬਾਣੀ ਨੂੰ ਹੀ ਆਪਣੀ ਟੀਕਾਕਾਰੀ ਦੇ ਘੇਰੇ ਵਿਚ ਨਹੀਂ ਰੱਖਿਆ ਸਗੋਂ ਕੁਰਾਨ, ਵਿਸ਼ਨੂੰ ਪੌਰਾਣ, ਗੀਤਾ ਆਦਿ ਹੋਰ ਧਰਮਾਂ ਦੇ ਗ੍ਰੰਥਾਂ ਦੇ ਵੀ ਟੀਕੇ ਕੀਤੇ ਗਏ।

ਭਾਈ ਕਾਨ੍ਹ ਸਿੰਘ ਨਾਭਾ ਨੇ ਟੀਕਾ ਜੈਮਨੀ ਅਸ੍ਵਮੇਧ, ਨਾਟਕ ਭਾਵਾਰਥ ਦੀਪਕਾ, ਟੀਕਾ ਵਿਸ਼ਨੂੰ ਪੌਰਾਣ ਆਦਿ ਟੀਕੇ ਕਰਕੇ ਪੰਜਾਬੀ ਟੀਕਾਕਾਰੀ ਨੂੰ ਗੁਰਬਾਣੀ ਦੇ ਟੀਕਿਆਂ ਤੋਂ ਬਾਹਰ ਕੱਢਿਆ। ਚੰਡੀ ਦੀ ਵਾਰ ਸਟੀਕ ਤੇ ਸੱਦ ਕਾ ਪਰਮਾਰਥ ਉਨ੍ਹਾਂ ਦੀ ਟੀਕਾਕਾਰੀ ਦੀਆਂ ਹੋਰ ਰਚਨਾਵਾਂ ਹਨ। ਭਾਈ ਸਾਹਿਬ ਨੇ ਹੰਸ ਬਿਬੇਕ ਦੀ ਰੁਚੀ ਮੁੱਢ ਤੋਂ ਹੀ ਪੈਦਾ ਕਰ ਲਈ ਹੋਈ ਸੀ। ਇਸਦਾ ਸੰਕੇਤ ਸਾਨੂੰ ਉਨ੍ਹਾਂ ਦੀ ਮੁੱਢਲੇ ਦੌਰ ਦੀ ਰਚਨਾ ਨਾਟਕ ਭਾਵਾਰਥ ਦੀਪਕਾ ਦੀ ਭੂਮਿਕਾ ਤੋਂ ਮਿਲਦਾ ਹੈ। ਉਹ ਛੱਬੀ ਸਾਲਾਂ ਦੀ ਛੋਟੀ ਆਯੂ ਵਿਚ ਹੀ ਟਿੱਕਾ ਰਿਪੁਦਮਨ ਸਿੰਘ ਨੂੰ ਵਿਦਿਆ ਪੜ੍ਹਾਉਣ ਦੀ ਸੇਵਾ ਉਤੇ ਲੱਗ ਗਏ ਸਨ। ਉਸ ਵਕਤ ਆਪ ਦੀ ਸਿੱਖਿਆ ਆਪਣੇ ਨੌਜਵਾਨ ਸ਼ਿਸ਼ ਨੂੰ ਸਾਹਿਤ ਰਸ ਮਾਨਣ ਨਾਲੋਂ ਲਿਖਤ ਦੇ ਭਾਵਾਰਥ ਵਿਚ ਜਾ ਕੇ ਜੀਵਨ ਲਈ ਲਾਭਕਾਰੀ ਗੱਲਾਂ ਲੱਭਣ ਦੀ ਵਧੇਰੇ ਸੀ। ਨਾਟਕ ਭਾਵਾਰਥ ਦੀਪਕਾ ਵਿਚ ਭਾਈ ਸਾਹਿਬ ਨੇ ਕਵੀ ਹਿਰਦੈ ਰਾਮ ਦੇ ਹਨੂਮਾਨ ਨਾਟਕ ਦੀ ਭਰਪੂਰ ਵਿਆਖਿਆ ਕੀਤੀ ਹੈ ਅਤੇ ਗੁਰਮਤ ਵਿਚੋਂ ਉਦਾਹਰਣਾਂ ਦੇ ਕੇ ਸਪਸ਼ਟੀਕਰਣ ਕੀਤਾ ਹੈ।[77]

ਇਸ ਗ੍ਰੰਥ ਵਿਚ ਭਾਈ ਸਾਹਿਬ ਨੇ ਸੰਸਕ੍ਰਿਤ ਸਾਹਿਤ ਵਿਚੋਂ ਉਦਾਹਰਣ ਦਿੱਤੇ ਹਨ ਅਤੇ ਆਪਣੇ ਆਲੋਚਨਾਤਮਕ ਵਿਚਾਰ ਵੀ ਪੇਸ਼ ਕੀਤੇ ਹਨ।[78] ਪ੍ਰੰਤੂ

ਗ੍ਰੰਥ ਦੇ ਸਮੁੱਚੇ ਅਧਿਐਨ ਤੋਂ ਇਹ ਪਤਾ ਲੱਗਦਾ ਹੈ ਕਿ ਇਸ ਗ੍ਰੰਥ ਵਿਚਲੇ ਬਹੁਤੇ ਪ੍ਰਸੰਗ ਭਾਈ ਸਾਹਿਬ ਦੇ ਚਿੰਤਨ ਦਾ ਕਦੇ ਅੰਗ ਨਹੀਂ ਰਹੇ ਹੋਣਗੇ। ਵੱਡੇ ਅਕਾਰ ਦਾ ਇਹ ਗ੍ਰੰਥ ਭਾਈ ਸਾਹਿਬ ਦੀ ਵਿਦੱਵਤਾ ਦਾ ਪ੍ਰਤੱਖ ਪ੍ਰਮਾਣ ਹੈ। ਇਸ ਰਾਹੀਂ ਭਾਈ ਸਾਹਿਬ ਦੇ ਚਮਤਕਾਰੀ ਗਿਆਨ ਭੰਡਾਰ ਦੀ ਇਕ ਝਲਕ ਪ੍ਰਾਪਤ ਹੁੰਦੀ ਹੈ।

ਇਸੇ ਤਰ੍ਹਾਂ ਟੀਕਾ ਜੈਮਨੀ ਅਸ੍ਵਮੇਧ ਵਿਚ ਭਾਈ ਸਾਹਿਬ ਦੀ ਟੀਕਾਕਾਰੀ ਦੀ ਵਿਲੱਖਣਤਾ ਰੂਪਮਾਨ ਹੁੰਦੀ ਹੈ, ਉਨ੍ਹਾਂ ਦਾ ਢੰਗ ਮੱਖੀ ਤੇ ਮੱਖੀ ਮਾਰਨਾ ਨਹੀਂ ਸੀ ਸਗੋਂ ਆਪਣੇ ਪਾਸੋਂ ਮੂਲ ਰਚਨਾ ਦੀ ਬਹੁਤ ਕੁਝ ਖਾਨਾਪੂਰਤੀ ਜਾਂ ਅਲੋਚਨਾ ਕਰਨਾ ਸੀ। ਉਨ੍ਹਾਂ ਦਾ ਮਨੋਰਥ ਸੀ ਕਿ ਪਾਠਕ ਇਸ ਗ੍ਰੰਥ ਦੇ ਸਾਰ ਨੂੰ ਪੜ੍ਹਨ, ਵਿਚਾਰਨ ਤੇ ਉਸ ਉਤੇ ਅਮਲ ਕਰਨ ਜਿਸ ਨਾਲ ਸਮੇਂ ਦੀਆਂ ਪ੍ਰਚੱਲਤ ਕੁਰੀਤੀਆਂ ਨੂੰ ਦੂਰ ਕਰਨ ਅਤੇ ਦੇਸ਼ ਦੀ ਹਾਲਤ ਸੁਧਾਰਨ ਲਈ ਯਤਨਸ਼ੀਲ ਹੋਣ।[79] ਇਸ ਗ੍ਰੰਥ ਦੇ ਸਮੁੱਚੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਭਾਈ ਸਾਹਿਬ ਪੁਰਾਤਨ ਗ੍ਰੰਥਾਂ ਵਿਚੋਂ ਨਵੀਨ ਤੋਂ ਨਵੀਨ ਤਾਤਪਰਯ, ਭਾਵਅਰਥ ਕੱਢਣ ਦੇ ਹੱਕ ਵਿਚ ਹਨ।[80]

ਇਸ ਗ੍ਰੰਥ ਦੇ ਸਮੁੱਚੇ ਅਧਿਐਨ ਤੋਂ ਬੁੱਧੀ ਵਿਕਾਸ ਦੀ ਪ੍ਰੇਰਨਾ ਮਿਲਦੀ ਹੈ। ਬੋਲੀ ਰਲਵੀਂ ਮਿਲਵੀਂ ਹਿੰਦੀ ਤੇ ਬ੍ਰਜ ਭਾਸ਼ਾ ਹੈ, ਮਲਵਈ ਅੰਸ਼ ਵੀ ਮਿਲਦਾ ਹੈ।[81] ਸੰਸਕ੍ਰਿਤ ਅਤੇ ਫ਼ਾਰਸੀ ਦੇ ਸ਼ਬਦ ਅਤੇ ਕਿਤੇ ਕਿਤੇ ਲੋੜ ਅਨੁਸਾਰ ਅੰਗਰੇਜ਼ੀ ਦੇ ਸ਼ਬਦ ਵੀ ਵਰਤੇ ਹਨ। ਇਸਤੋਂ ਆਪਦੇ ਸ਼ਬਦ ਗਿਆਨ ਅਤੇ ਅਰਥ ਗਿਆਨ ਦਾ ਪਤਾ ਲੱਗਦਾ ਹੈ।

ਟੀਕਾ ਵਿਸ਼ਨੂੰ ਪੌਰਾਣ ਵੀ ਰਚਨਾ ਵਜੋਂ ਉਪਰੋਕਤ ਦੋਵਾਂ ਗ੍ਰੰਥਾਂ ਵਾਲੀ ਸ਼੍ਰੇਣੀ ਵਿਚ ਆਉਂਦਾ ਹੈ। ਇਸ ਟੀਕੇ ਦਾ ਲਿਖਣ ਢੰਗ ਪੁਰਾਤਨ ਗ੍ਰੰਥਾਂ ਨਾਲ ਮਿਲਦਾ ਹੈ। ਪ੍ਰਸੰਗ ਅਧੂਰੇ ਅਤੇ ਸੰਕੇਤਮਈ ਹਨ। ਇਸ ਵਿਚ ਪੁਰਾਣ ਦੇ ਕੁਝ ਪੰਨਿਆਂ ਦਾ ਸਾਰ ਦੇ ਕੇ ਉਸ ਵਿਚੋਂ ਤੱਤ ਕੱਢੇ ਹਨ, ਵਿਆਖਿਆ ਕੀਤੀ ਹੈ, ਜਾਂ ਆਲੋਚਨਾ ਕੀਤੀ ਹੈ ਅਤੇ ਹੁਣ ਦੇ ਸਮੇਂ ਉਤੇ ਘਟਾ ਕੇ ਕੋਈ ਕਟਾਖ

ਆਦਿ ਕੀਤੇ ਹਨ। ਵਰਤਮਾਨ ਸਮੇਂ ਦੇ ਸਮੁੱਚੇ ਹਾਲਾਤ ਬਾਰੇ ਪੁਰਾਤਨ ਸਮੇਂ ਨਾਲ ਤੁਲਨਾ ਕੀਤੀ ਹੈ। ਨਾਟਕ ਭਾਵਾਰਥ ਦੀਪਕਾ, ਟੀਕਾ ਜੈਮਨੀ ਅਸੂਮੇਧ ਅਤੇ ਟੀਕਾ ਵਿਸ਼ਨੂੰ ਪੌਰਾਣ, ਤਿੰਨੇ ਗ੍ਰੰਥਾਂ ਵਿਚ ਸ਼ੈਲੀ ਵਿਅੰਗਾਤਮਕ, ਵਿਆਖਿਆਤਮਕ, ਸੰਬੋਧਨੀ, ਵਿਚਾਰਾਤਮਕ ਤੇ ਉਪਦੇਸ਼ਾਤਮਕ ਵਰਤੀ ਹੈ। ਵਾਕਾਂ ਨੂੰ ਲਟਕਾਉਣ ਦੀ ਪ੍ਰਵਿਰਤੀ ਮਿਲਦੀ ਹੈ ਪਰ ਰੌਚਿਕਤਾ ਬਣਾਈ ਰੱਖਦੀ ਹੈ। ਕਈ ਥਾਂ ਤੇ ਆਪਣੇ ਵਿਚਾਰਾਂ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਪਾਠਕਾਂ ਨੂੰ ਸੰਬੋਧਨ ਕਰਦੇ ਹੋਏ ਜਜ਼ਬਾਤੀ ਤੇ ਬੌਧਿਕ ਹੋ ਜਾਂਦੇ ਹਨ, ਇਸ ਤਰ੍ਹਾਂ ਦੀ ਭਾਵੁਕਤਾ ਤੇ ਜਜ਼ਬਾਤੀ ਅੰਸ਼ ਭਾਈ ਸਾਹਿਬ ਦੇ ਸਮਕਾਲੀ ਵਿਦਵਾਨਾਂ, ਭਾਈ ਮੋਹਨ ਸਿੰਘ ਵੈਦ ਅਤੇ ਭਾਈ ਵੀਰ ਸਿੰਘ ਵਿਚ ਵੀ ਮਿਲਦਾ ਹੈ। ਦਰਅਸਲ ਮੁੱਢਲੇ ਦੌਰ ਦੀਆਂ ਇਨ੍ਹਾਂ ਰਚਨਾਵਾਂ ਵਿਚ ਵਿਸ਼ੇ ਦੀ ਚੋਣ ਅਤੇ ਵਿਚਾਰਾਂ ਦਾ ਸੰਕੇਤ ਉਨ੍ਹਾਂ ਦੇ ਹਾਕਮ ਅਤੇ ਸਾਹਿਤਕ ਸੰਜੋਗੀ ਮਹਾਰਾਜਾ ਹੀਰਾ ਸਿੰਘ ਦਾ ਸੀ, ਪ੍ਰੰਤੂ ਫਿਰ ਵੀ ਭਾਈ ਸਾਹਿਬ ਦੀ ਤੀਖਣ ਬੁੱਧੀ ਦਾ ਲਿਸ਼ਕਾਰਾ ਇਨ੍ਹਾਂ ਰਚਨਾਵਾਂ ਵਿਚੋਂ ਦਿਸ ਹੀ ਪੈਂਦਾ ਹੈ।

ਇਸ ਵਿਚ ਕੋਈ ਅਤਕਥਨੀ ਨਹੀਂ ਕਿ ਉਪਰੋਕਤ ਗ੍ਰੰਥਾਂ ਦਾ ਟੀਕਾ ਕਰਨਾ ਤੇ ਮੁਕੰਮਲ ਅਰਥ ਕਰਨੇ ਸੌਖੀ ਗੱਲ ਨਹੀਂ ਸੀ। ਇਹ ਤਾਂ ਹੀ ਹੁੰਦਾ ਹੈ ਜੇਕਰ ਟੀਕਾਕਾਰ ਨੂੰ ਭਾਸ਼ਾ ਦੀ ਪਰਪੱਕਤਾ ਅਤੇ ਸਮਕਾਲੀ ਭਾਸ਼ਾਵਾਂ ਦਾ ਪੂਰਾ ਗਿਆਨ ਹੋਵੇ।

ਕੁਝ ਕੁ ਇਤਿਹਾਸਕ ਤੇ ਧਾਰਮਕ ਕਾਰਨਾ ਕਰਕੇ ਗੁਰਬਾਣੀ ਅਤੇ ਸਿੱਖੀ ਦਾ ਪ੍ਰਚਾਰ ਨਿਰਮਲੇ ਸਾਧੂਆਂ ਤੇ ਹੋਰ ਉਦਾਸੀ ਡੇਰਿਆਂ ਤੱਕ ਸੀਮਤ ਹੋ ਗਿਆ ਸੀ। ਗੁਰਬਾਣੀ ਵਿਚ ਲੋਕਾਂ ਦੀ ਆਪਣੇ ਵਿਰਸੇ ਨਾਲ ਸਾਂਝ ਨੂੰ ਕਾਇਮ ਕਰਨ ਲਈ ਪੌਰਾਣਿਕ ਬਿੰਬਾਂ ਤੇ ਪ੍ਰਤੀਕਾਂ ਦੀ ਭਰਪੂਰ ਵਰਤੋਂ ਹੈ ਹੀ ਸੀ ਭਾਵੇਂ ਗੁਰੂ ਸਾਹਿਬਾਂ ਨੇ ਇਨ੍ਹਾਂ ਨੂੰ ਨਵੇਂ ਅਰਥ ਅਥਵਾ ਨਵੇਂ ਸੰਕਲਪ ਦੇ ਕੇ ਵਰਤਿਆ ਸੀ ਅਤੇ ਇਨ੍ਹਾਂ ਨੂੰ ਲੋਕਾਂ ਨਾਲ ਭਾਵਕ ਪੱਧਰ ਤੇ ਇਕ ਸੰਬੰਧ ਜੋੜਨ ਲਈ ਹੀ ਸਾਧਨ ਰੂਪ ਵਿਚ ਲਿਆ ਸੀ। ਇਨ੍ਹਾਂ ਨਿਰਮਲੇ ਤੇ ਉਦਾਸੀ

ਸਾਧੂਆਂ ਦੇ ਹੱਥਾਂ ਵਿਚ ਆਕੇ, ਇਹ ਬਿੰਬ ਤੇ ਪ੍ਰਤੀਕ ਦੁਬਾਰਾ ਆਪਣੀ ਮੂਲ ਪੌਰਾਣਿਕ ਭਾਵਨਾ ਨਾਲ ਜੁੜ ਗਏ। ਨਤੀਜਾ ਇਹ ਹੋਇਆ ਕਿ ਇਨ੍ਹਾਂ ਦੀ ਓਟ ਲੈ ਕੇ ਕੀਤੀ ਗਈ ਗੁਰਮਤ ਦੀ ਵਿਆਖਿਆ ਤਕੜੀ ਮਾਤਰਾ ਵਿਚ ਵੇਦਾਂਤਕ ਫ਼ਿਲਾਸਫ਼ੀ ਨਾਲ ਜੁੜ ਗਈ। ਸਿੱਖ ਮੱਤ ਨੂੰ ਹਿੰਦੂ ਮੱਤ ਦਾ ਹੀ ਇਕ ਰੂਪ ਸਮਝਿਆ ਜਾਣ ਲੱਗ ਪਿਆ। ਲੋੜ ਸੀ ਕਿ ਗੁਰਬਾਣੀ ਨੂੰ ਸਹੀ ਤੇ ਪ੍ਰਮਾਣਿਕ ਰੂਪ ਵਿਚ ਵਿਆਖਿਆਇਆ ਜਾਵੇ ਅਤੇ ਇਸ ਉਤੇ ਥੋਪੀ ਜਾ ਚੁੱਕੀ ਸਨਾਤਨੀ ਵਿਚਾਰਧਾਰਾ ਤੋਂ ਮੁਕਤ ਕਰ, ਇਸ ਦੀ ਅਸਲੀ ਨੁਹਾਰ ਨੂੰ ਉਘਾੜ ਕੇ ਇਸਦੇ ਨਵੇਕਲੇ ਅਸਤਿੱਤਵ ਨੂੰ ਸਥਾਪਿਤ ਕੀਤਾ ਜਾਵੇ।

ਗੁਰਬਾਣੀ ਦੇ ਪੁਰਾਣੇ ਮਿਲਦੇ ਪਰਮਾਰਥਾਂ ਦੀ ਰੁਚੀ ਸ਼ਬਦਾਰਥ ਦੇਣ ਦੀ ਐਨੀ ਨਹੀਂ ਸੀ ਜਿੰਨੀ ਕਿ ਭਾਵਾਤਮਕ ਦ੍ਰਿਸ਼ਟਾਂਤਮਈ ਵਿਆਖਿਆ ਦੀ ਹੁੰਦੀ ਸੀ, ਇਸ ਕਰਕੇ ਵੀ ਕਈ ਵਾਰੀ ਭਾਵਾਰਥ ਕਰਦਿਆਂ ਜਾਂ ਭਾਵਾਤਮਕ ਵਿਆਖਿਆ ਕਰਦਿਆਂ ਅਰਥਾਂ ਦਾ ਅਨਰਥ ਹੋ ਜਾਂਦਾ ਸੀ। ਇਸ ਕਾਰਣ ਇਸ ਪਾਸੇ ਵੱਲ ਬਹੁਤ ਸਾਰਾ ਕੰਮ ਕਰਨ ਦੀ ਲੋੜ ਸੀ ਤਾਂ ਜੋ ਬਦਲਦੀਆਂ ਹੋਈਆਂ ਹਾਲਤਾਂ ਅਤੇ ਨਵੀਆਂ ਉਗਮੀਆਂ ਸਥਿਤੀਆਂ ਤੇ ਬੌਧਿਕ ਸੂਝ ਦੇ ਅਨੁਸਾਰ ਪ੍ਰਮਾਣਿਕ ਰੂਪ ਵਿਚ ਕੁਝ ਸਾਹਮਣੇ ਲਿਆਂਦਾ ਜਾਵੇ। ਉਨੀਵੀਂ ਸਦੀ ਦੇ ਅਖੀਰ ਅਤੇ ਵੀਹਵੀਂ ਸਦੀ ਦੇ ਆਰੰਭ ਵਿਚ ਇਸ ਪਾਸੇ ਵੱਲ ਢੇਰ ਸਾਰੇ ਉਦਮ ਕੀਤੇ ਗਏ ਤੇ ਇਨ੍ਹਾਂ ਉਦਮਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਯੋਗਦਾਨ ਮਹੱਤਵਪੂਰਨ ਹੈ। ਭਾਈ ਸਾਹਿਬ ਨੇ ਆਪਣੇ ਪ੍ਰਬੁੱਧ ਦ੍ਰਿਸ਼ਟੀਕੋਣ ਅਤੇ ਵਿਗਿਆਨਕ ਸੋਚ ਦੁਆਰਾ ਗੁਰਬਾਣੀ ਦੇ ਸਹੀ ਅਰਥ ਤੇ ਵਿਆਖਿਆ ਕਰਕੇ ਉਨ੍ਹਾਂ ਵਿਚ ਨਿਸ਼ਚਿਤਤਾ ਲਿਆਂਦੀ ਅਥਵਾ ਸਾਹਿਤ ਦੇ ਟੀਕਾਕਾਰੀ ਦੇ ਰੂਪ ਨੂੰ ਨਵੀਆਂ ਸੇਧਾਂ ਦਿੱਤੀਆਂ। ਭਾਈ ਸਾਹਿਬ ਦੀ ਵਿਗਿਆਨਕ ਸੋਚ ਦਾ ਭਾਵ ਉਨ੍ਹਾਂ ਅਨੇਕ ਟਿੱਪਣੀਆਂ ਤੋਂ ਮਿਲਦਾ ਹੈ ਜੋ ਉਨ੍ਹਾਂ ਦੀਆਂ ਲਿਖਤਾਂ ਵਿਚ ਥਾਂ ਥਾਂ ਬਿਖਰੀਆਂ ਹੋਈਆਂ ਹਨ।

ਜਿਵੇਂ ਇਹ ਪ੍ਰਚਲਤ ਕਥਨ ਹੈ ਕਿ ਕੁਰਾਨ ਦੇ ਮਾਅਨੇ ਕੁਰਾਨ ਤੋਂ ਹੀ ਪੁਛੋ, ਤਿਵੇਂ ਹੀ ਇਹ ਗੱਲ ਠੀਕ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਅਸਲ ਅਰਥ, ਟੀਕਾ, ਵਿਆਖਿਆ ਗੁਰੂ ਗ੍ਰੰਥ ਆਪ ਹੀ ਦੱਸ ਸਕਦਾ ਹੈ।[82] ਭਾਈ ਕਾਨ੍ਹ ਸਿੰਘ ਨਾਭਾ ਦੇ ਗ੍ਰੰਥ ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ, ਗੁਰੁਮਤ ਮਾਰਤੰਡ ਤੇ ਸੱਦ ਕਾ ਪਰਮਾਰਥ ਇਸੇ ਸਿਧਾਂਤ ਤੇ ਉਸਾਰੇ ਗਏ ਹਨ ਕਿ ਗੁਰੂ ਗ੍ਰੰਥ ਆਪ ਆਪਣੀ ਬਾਣੀ ਦੀ ਵਿਆਖਿਆ ਕਰਦਾ ਹੈ ਅਤੇ ਇਹੋ ਹੀ ਗੁਰਬਾਣੀ ਦੀ ਪ੍ਰਮਾਣਿਕ ਤੇ ਅਧਿਕਾਰ ਸੰਪੰਨ ਵਿਆਖਿਆ ਹੈ। ਭਾਈ ਸਾਹਿਬ ਵਲੋਂ ਸੱਦ ਕਾ ਪਰਮਾਰਥ ਰਚਣ ਦਾ ਮਨੋਰਥ ਅਨਮਤੀਆਂ ਦੇ ਗੁਰੂ ਸਾਹਿਬਾਨ ਦੀ ਤਾਲੀਮ ਤੇ ਵਿਹਾਰ ਬਾਰੇ ਸ਼ੰਕਿਆਂ ਨੂੰ ਦੂਰ ਕਰਨਾ ਤੇ ਗੁਰਮਤ ਦਾ ਗਾਡੀ ਰਾਹ ਦਰਸਾਉਣਾ ਸੀ ਤਾਂ ਜੋ ਉਹ ਲੋਕ ਮਨਮਰਜ਼ੀ ਨਾਲ ਅਰਥਾਂ ਦੇ ਅਨਰਥ ਨਾ ਕਰ ਸਕਣ, ਜਿਹੜੇ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਇਕ ਟੁੱਟਿਆ ਹੋਇਆ ਰੂਪ ਕਹਿੰਦੇ ਹਨ। ਇਸ ਲਈ ਸ਼ੁਰੂ ਤੋਂ ਹੀ ਉਨ੍ਹਾਂ ਨੇ ਸੱਦ ਦੇ ਅਰਥ ਕਰਨ ਤੋਂ ਪਹਿਲਾਂ ਗਰੁੜ, ਨਾਸਿਕੇਤ ਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਮੁਕਾਬਲਾ ਕੀਤਾ ਹੈ ਤਾਂ ਜੋ ਕਿਸੇ ਪ੍ਰਕਾਰ ਦੇ ਸੰਦੇਹ ਦੀ ਗੁੰਜਾਇਸ਼ ਬਾਕੀ ਨਾ ਰਹੇ। ਸਾਧਾਰਣ ਪਾਠਕ ਨੂੰ ਬਾਬਾ ਸੁੰਦਰ ਜੀ ਦੀ ਰਚਨਾ 'ਸੱਦ' ਵਿਚੋਂ ਉਹ ਅਰਥ ਨਹੀਂ ਦਿਸ ਸਕਦੇ ਜੋ ਭਾਈ ਸਾਹਿਬ ਨੇ ਕੱਢ ਲਏ ਜਾਪਦੇ ਹਨ। ਪਰੰਤੂ ਪੰਚ ਖ਼ਾਲਸਾ ਦੀਵਾਨ ਭਸੌੜ ਦੇ ਨਿਰਣਿਆਂ ਵਾਂਗ ਇਹ ਕਿਧਰੇ ਨਹੀਂ ਲਿਖਿਆ ਕਿ 'ਸੱਦ' ਹਿੰਦੂ ਰੀਤੀ ਦਾ ਪ੍ਰਚਾਰ ਕਰਨ ਵਾਲੀ ਹੈ ਜਾਂ ਇਹ ਬਾਬੇ ਸੁੰਦਰ ਦੀ ਰਚਨਾ ਨਹੀਂ, ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਦ ਬ੍ਰਾਹਮਣਾਂ ਨੇ ਲਿਖਕੇ ਆਦ ਬੀੜ ਵਿਚ ਸ਼ਾਮਿਲ ਕਰ ਦਿੱਤੀ।

ਸੱਦ ਕਾ ਪਰਮਾਰਥ ਵਿਚ ਭਾਈ ਸਾਹਿਬ ਨੇ ਆਪਣੇ ਢੰਗ ਦੀ ਖੰਡਨ-ਮੰਡਨ ਦੀ ਸ਼ੈਲੀ ਨਾਲ, ਤਰਕ ਤੇ ਦਲੀਲ ਨਾਲ ਇਹ ਸਿੱਧ ਕੀਤਾ ਕਿ ਗੁਰਬਾਣੀ ਧਰਮ ਸਾਸਤ੍ਰਾਂ ਦਾ ਖੁਲਾਸਾ ਨਹੀਂ ਤੇ ਗੁਰਮਤ ਇਕ ਸ੍ਰੇਸ਼ਟ ਸਿਧਾਂਤ ਹੈ। 'ਸੱਦ' ਵਿਚ ਵਰਤਿਆ ਸ਼ਬਦ 'ਕੇਸੋ' ਕਿਸੇ ਬ੍ਰਾਹਮਣ ਲਈ ਨਹੀਂ, ਇਹ

ਪਰਮੇਸ਼ਰ ਦਾ ਵਾਚਕ ਹੈ। ਬੋਲੀ ਹਿੰਦੀ, ਪੰਜਾਬੀ ਹੈ, ਉਰਦੂ ਫ਼ਾਰਸੀ ਦਾ ਪ੍ਰਭਾਵ ਹੈ। ਸ਼ੈਲੀ ਉਪਦੇਸ਼ਾਤਮਕ, ਵਿਚਾਰਾਤਮਕ, ਸੰਬੋਧਨੀ ਤੇ ਵਿਅੰਗਮਈ ਹੈ। ਟੀਕਾਕਾਰੀ ਨੂੰ ਵਿਗਿਆਨਕ ਲੀਹਾਂ ਤੇ ਤੋਰਨ ਲਈ ਇਹ ਭਾਈ ਸਾਹਿਬ ਵਲੋਂ ਸਭ ਤੋਂ ਪਹਿਲਾ ਉਦਮ ਸੀ।

ਚੰਡੀ ਦੀ ਵਾਰ ਦਾ ਟੀਕਾ ਸਿੱਖ ਮਤ-ਅਵਲੰਬੀਆਂ ਨੂੰ ਇਸ ਪੌਰਾਣਿਕ ਗਾਥਾ ਕਾਰਣ ਪਏ ਭੁਲੇਖਿਆਂ ਤੋਂ ਮੁਕਤ ਕਰਨਾ ਸੀ। ਇਹ ਰਚਨਾ ਵੀ ਸੱਦ ਕਾ ਪਰਮਾਰਥ ਸ਼੍ਰੇਣੀ ਦੀ ਹੈ। ਅੱਜ ਦੀ ਬੋਲੀ ਤੇ ਪਿਛਲੀ ਬੋਲੀ ਵਿਚ ਕਾਫੀ ਫਰਕ ਹੈ, ਇਸ ਲਈ ਪਿਛਲੇ ਸਾਹਿਤ ਦਾ ਹਰ ਪਾਠਕ ਕਦੀ ਨਾ ਕਦੀ ਅਰਥਾਂ ਨੂੰ ਪੂਰੀ ਤਰ੍ਹਾਂ ਸਮਝਣ ਤੋਂ ਅਸਮਰਥ ਹੁੰਦਾ ਹੈ। ਟੀਕਾਕਾਰ ਨੇ ਉਹ ਅਰਥ ਨਿਸ਼ਚਿਤ ਕਰਨੇ ਹੁੰਦੇ ਹਨ ਜੋ ਮੂਲ ਰਚੈਤਾ ਦੇ ਮਨ ਵਿਚ ਵਿਸ਼ੇਸ਼ ਸ਼ਬਦ ਦੀ ਵਰਤੋਂ ਕਰਨ ਸਮੇਂ ਸਨ। ਟੀਕਾਕਾਰ ਦਾ ਕੰਮ ਇਹ ਹੁੰਦਾ ਹੈ ਕਿ ਉਹ ਨਾ ਕੇਵਲ ਸ਼ਬਦ ਦੇ ਮੂਲ ਵਾਲੇ ਅਰਥ ਜਾਂ ਪ੍ਰਸੰਗ ਵਸ ਅਰਥ ਦੇ ਕੇ ਪਾਠਕ ਦੀ ਪੂਰੀ ਤਸੱਲੀ ਕਰਾਵੇ, ਸਗੋਂ ਇਹ ਵੀ ਨਿਰਣਾ ਕਰੇ ਕਿ ਸਾਰੇ ਪਾਠ ਕੇ ਕੀ ਅਰਥ ਬਣਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਰਚਨਾ ਹੀ ਸਮਝਣ ਲਈ ਪਰਮ ਵਿਦਵਤਾ ਦੀ ਮੰਗ ਕਰਦੀ ਹੈ। ਚੰਡੀ ਦੀ ਵਾਰ ਸਟੀਕ ਦੀ ਭੂਮਿਕਾ ਵਿਚ ਭਾਈ ਸਾਹਿਬ ਨੇ ਸਪਸ਼ਟ ਕੀਤਾ ਹੈ ਕਿ ਇਸ ਵਾਰ ਵਿਚ ਬਹੁਤ ਸ਼ਬਦ ਅਜਿਹੇ ਆਏ ਹਨ ਜਿਨ੍ਹਾਂ ਨੂੰ ਅਜੋਕੇ ਸਮੇਂ ਦੇ ਪਾਠਕ ਸਮਝ ਨਹੀਂ ਸਕਦੇ, ਅਰ ਕਈ ਸ਼ਬਦਾਂ ਦਾ ਮੂਲ ਜਾਣੇ ਬਿਨਾਂ ਅਰਥ ਦੇ ਅਨਰਥ ਕਰ ਦਿੰਦੇ ਹਨ। ਇਸ ਲਈ ਅਨੇਕ ਥਾਂ ਫੁਟਨੋਟ ਦੇ ਕੇ ਵਾਰ ਸ੍ਰੀ ਭਗਾਉਤੀ ਜੀ ਦਾ ਟੀਕਾ ਕੀਤਾ ਹੈ ਜੋ ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀ ਦੀ ਆਗਿਆ ਅਨੁਸਾਰ ਤਿਆਰ ਕੀਤਾ ਗਿਆ ਹੈ।[83]

ਵਾਰ ਵਿਚ ਜਿਥੇ ਕਿਤੇ ਦੇਵੀ ਪ੍ਰਤਿ ਸ਼ਰਧਾ ਦਾ ਪ੍ਰਭਾਵ ਪੈ ਸਕਦਾ ਸੀ, ਉਥੇ ਹੀ ਭਰਮ ਖੰਡਨੀ ਪਰਮਾਰਥ ਦਿੱਤਾ ਹੈ। ਫੋਟ ਨੋਟਾਂ ਵਿਚ ਕਠਿਨ ਅਤੇ

ਅਪ੍ਰਚਲਿੱਤ ਸ਼ਬਦਾਵਲੀ ਦੇ ਸਾਧਾਰਣ ਅਰਥ ਲਿਖੇ ਹਨ। ਕੁਝ ਸ਼ਬਦਾਂ ਦੀ ਵਿਉਤਪੱਤੀ ਬਾਰੇ ਵੀ ਸੂਚਨਾ ਦਿੱਤੀ ਹੈ, ਪ੍ਰੰਤੂ ਸਾਰੇ ਸ਼ਬਦਾਂ ਦੀ ਨਹੀਂ। ਬੋਲੀ ਸਰਲ, ਸਪਸ਼ਟ ਤੇ ਸੌਖੀ ਪੰਜਾਬੀ ਹੈ। ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦਾ ਪ੍ਰਭਾਵ ਵੀ ਹੈ। ਇਸ ਰਚਨਾ ਦੀ ਸਾਹਿਤਕ ਪੱਖੋਂ ਵਿਸ਼ੇਸ਼ ਮਹਾਨਤਾ ਹੈ। ਇਸ ਰਚਨਾ ਤੋਂ ਹਰ ਰਚਨਾ ਨੂੰ ਸਿਧਾਂਤਕ ਤੌਰ ਤੇ ਪੜ੍ਹਨ ਤੇ ਉਚਾਰਨ ਦੀ ਪ੍ਰੇਰਨਾ ਮਿਲਦੀ ਹੈ। ਸੰਖੇਪਤਾ ਤੇ ਸਪਸ਼ਟਤਾ ਇਸ ਦੀ ਵੱਡੀ ਵਿਸ਼ੇਸ਼ਤਾਈ ਹੈ।

ਫਰੀਦਕੋਟੀ ਟੀਕਾ ਜਿਸਦੀ ਸੁਧਾਈ ਕਰਨ ਵਿਚ ਭਾਈ ਸਾਹਿਬ ਦਾ ਯੋਗਦਾਨ ਹੈ, ਇਸਦੇ ਟੀਕਾਕਾਰ ਗਿਆਨੀ ਬਦਨ ਸਿੰਘ ਸੇਖਵਾਂ ਵਾਲੇ ਹਨ। ਇਸ ਟੀਕੇ ਵਿਚ ਡਾ. ਟ੍ਰੰਪ ਸਾਹਿਬ ਦੇ ਅਨੁਵਾਦ ਦੀ ਅਸ਼ੁੱਧਤਾ ਵਲ ਸੰਕੇਤ ਕੀਤਾ ਗਿਆ ਸੀ। ਇਸ ਟੀਕੇ ਦੀ ਬੋਲੀ ਸਰਲ ਪੰਜਾਬੀ ਹੈ ਜਿਸ ਵਿਚ ਸਾਧ ਭਾਖਾ ਦਾ ਮਿਸ਼ਰਣ ਹੈ। ਸ਼ੈਲੀ ਵੀ ਸਰਲ, ਸਪਸ਼ਟ ਤੇ ਸਿੱਧੀ-ਸਾਦੀ ਹੈ।

ਭਾਈ ਸਾਹਿਬ ਦੀ ਸਮੁੱਚੀ ਟੀਕਾਕਾਰੀ, ਵਿਚ ਸਰਲਤਾ ਸਪਸ਼ਟਤਾ ਅਤੇ ਵਿਗਿਆਨਕਤਾ, ਉਨ੍ਹਾਂ ਨੂੰ ਸਿੰਘ ਸਭਾਈ ਵਿਆਖਿਆਕਾਰਾਂ ਵਿਚੋਂ ਸਿਰਮੌਰ ਬਣਾਉਂਦੀ ਹੈ। ਉਨ੍ਹਾਂ ਦੀ ਵਿਆਖਿਆ ਅਤੇ ਟੀਕਾਕਾਰੀ ਵਿਚ ਸ਼ਰਧਾ ਤੇ ਤਰਕ ਦੋਵੇਂ ਮੌਜੂਦ ਹਨ। ਉਨ੍ਹਾਂ ਦੇ ਸਾਹਮਣੇ ਇਕੋ ਇਕ ਟੀਚਾ ਇਹ ਸੀ ਕਿ ਉਹ ਗੁਰਮਤ ਦੇ ਭਾਵਾਂ ਨੂੰ ਪੂਰੀ ਤਰ੍ਹਾਂ, ਪੂਰੀ ਪਰਮਾਣਕਤਾ ਨਾਲ ਸਥਾਪਤ ਕਰ ਸਕਣ। ਭਾਈ ਸਾਹਿਬ ਦੀ ਟੀਕਾਕਾਰੀ ਦੀ ਦੂਜੀ ਵਿਲੱਖਣਤਾ ਇਹ ਹੈ ਕਿ ਉਨ੍ਹਾਂ ਦੀ ਟੀਕਾਕਾਰੀ ਨੇ ਰਹੱਸਵਾਦੀ ਤੱਤ ਪੰਜਾਬੀ ਵਾਰਤਕ ਵਿਚੋਂ ਘਟਾਇਆ ਅਤੇ ਪੰਜਾਬੀ ਵਾਰਤਕ ਨੂੰ ਵੱਧ ਤੋਂ ਵੱਧ ਸਪਸ਼ਟ, ਸਰਲ, ਪਰਚੱਲਤ ਸ਼ਬਦਾਵਲੀ ਵਾਲੀ ਬਣਾਇਆ।

ਟੀਕਾ ਕਰਦੇ ਸਮੇਂ ਭਾਈ ਸਾਹਿਬ ਨੇ ਵਿਸ਼ੇਸ਼ ਧਿਆਨ ਦਿੱਤਾ ਕਿ ਗੁਰਬਾਣੀ ਦੀ ਇਕ ਸਤਰ ਦੇ ਇਕੋ ਅਰਥ ਹੋ ਸਕਦੇ ਹਨ, ਇਕ ਤੁੱਕ ਦੇ ਕਈ ਕਈ ਅਰਥ ਨਹੀਂ ਹੋ ਸਕਦੇ। ਹਿੰਦੂ ਧਰਮ ਦੇ ਬੁਨਿਆਦੀ ਸਿਧਾਂਤਾਂ, ਮੂਰਤੀ ਪੂਜਾ, ਸਰਾਧ-ਵਰਤ, ਜਾਤ-ਪਾਤ, ਵਰਣ-ਆਸ਼ਰਮ ਤੇ ਅਵਤਾਰਵਾਦ ਦਾ

ਖੰਡਨ ਕਰਕੇ, ਸਿੱਖ ਰਹਿਤ ਮਰਿਯਾਦਾ ਤੇ ਬਲ ਦਿੱਤਾ। ਭਾਈ ਸਾਹਿਬ ਨੇ ਦ੍ਰਿੜ ਕੀਤਾ ਕਿ ਗੁਰਬਾਣੀ ਵਿਚ ਸਵੈ ਵਿਰੋਧ ਨਹੀਂ। ਗੁਰਬਾਣੀ ਜੀਵਨ ਜਾਚ ਦਸਦੀ ਹੈ, ਜਿਸਦੀ ਸਹਾਇਤਾ ਨਾਲ ਜੀਵਨ ਸਫਲ ਬਣਾਇਆ ਜਾ ਸਕਦਾ ਹੈ।

ਉਪਰੋਕਤ ਵਿਚਾਰ ਚਰਚਾ ਤੋਂ ਇਹ ਤੱਥ ਸਮਾਹਣੇ ਆਉਂਦੇ ਹਨ ਕਿ ਪੰਜਾਬੀ ਟੀਕਾਕਾਰੀ ਨੂੰ ਸਰਲ, ਸੁਖੈਨ ਤੇ ਵਿਗਿਆਨਕ ਬਣਾਉਣ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਵਿਸ਼ੇਸ਼ ਯੋਗਦਾਨ ਹੈ। ਉਨ੍ਹਾਂ ਦਾ ਜੀਵਨ ਮਨੋਰਥ ਇਕ ਪਾਸੇ ਗੁਰਮਤ ਦਾ ਢਾਢੀ ਹੋਣਾ ਸੀ ਅਤੇ ਦੂਸਰੇ ਪਾਸੇ ਸਿੱਖ ਰਮਜ਼ਾਂ ਨੂੰ ਜਿਊਣ ਯੋਗ ਸਾਬਤ ਕਰਕੇ ਧਰਮ ਸ਼ਾਸਤਰੀ ਆਧਾਰ ਪੈਦਾ ਕਰਨਾ ਸੀ।

# ਹਵਾਲੇ ਅਤੇ ਟਿੱਪਣੀਆਂ

1. ਕਾਨ੍ਹ ਸਿੰਘ ਨਾਭਾ (ਭਾਈ), *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, 1960, ਪੰਨਾ 134.

2. ਬਲਬੀਰ ਸਿੰਘ ਨੰਦਾ (ਪ੍ਰੋ.), *"ਟੀਕਾਕਾਰੀ ਤੇ ਇਸਦੀ ਭਾਰਤੀ ਪਰੰਪਰਾ"* ***ਆਲੋਚਨਾ***, (ਸੰਪਾ.), ਗੁਰਚਰਨ ਸਿੰਘ, ਅਪ੍ਰੈਲ- ਜੂਨ 1984, ਪੰਨਾ 84 ਤੋਂ ਉਧਰਿਤ

3. ਕਾਨ੍ਹ ਸਿੰਘ ਨਾਭਾ, ***ਮਹਾਨ ਕੋਸ਼***, 1960, ਪੰਨਾ 830.

4. ਲੀਲਾਧਰ ਸ਼ਰਮਾ ਪ੍ਰਵਤੀਯ, ***ਭਾਰਤੀਯ ਸੰਸਕ੍ਰਿਤੀ ਕੋਸ਼***, 1995, ਪੰਨਾ 864

   ਸਾਂਤਾਨੰਦ ਸਰਸਵਤੀ, ***"ਹਮਾਰੇ ਵੇਦ"***, **ਗੀਤਾ ਸੰਦੇਸ਼**, (ਪ੍ਰਧਾਨ-ਸੰਪਾ., ਸੋਮਪ੍ਰਕਾਸ਼ ਸਾਡਿਲੰਯ), ਜਨਵਰੀ, ਫਰਵਰੀ-1994, ਮਾਸਿਕ ਪੱਤ੍ਰ

5. ***ਮਹਾਨ ਕੋਸ਼,*** 1960, ਪੰਨਾ 10

6. ਬਲਬੀਰ ਸਿੰਘ ਨੰਦਾ (ਪ੍ਰੋ.), ਉਹੀ ਰਚਨਾ, ਪੰਨਾ 85.

7. ***ਮਹਾਨ ਕੋਸ਼,*** 1960 ਪੰਨਾ 529.

8. ਉਹੀ, ਪੰਨਾ 272.

9. ਉਹੀ, ਪੰਨਾ 682.

10. ਵਾਮਨ ਸ਼ਿਵਰਾਮ ਆਪਟੇ, ***ਸੰਸਕ੍ਰਿਤ-ਹਿੰਦੀ ਕੋਸ਼***, (ਛਾਤ੍ਰ ਸੰਸਕਰਣੇ) 1996, ਪੰਨਾ 413.

11. ਸੂਰਯ ਕਾਂਤ, ***ਸੰਸਕ੍ਰਿਤ ਹਿੰਦੀ-ਇੰਗਲੀਸ਼ ਕੋਸ਼,*** 1975, ਪੰਨਾ 230.

12. ਰਾਮ ਚੰਦ੍ਰ ਵਰਮਾ, ***ਮਾਨਕ ਹਿੰਦੀ ਕੋਸ਼*** (ਦੂਸਰਾ ਖੰਡ), ਪੰਨਾ 436.

    ਸ਼ਯਾਮ ਸੁੰਦਰ ਦਾਸ (ਮੂਲ ਸੰਪਾ.), *ਹਿੰਦੀ ਸ਼ਬਦ ਸਾਗਰ*, (ਚੌਥਾ ਭਾਗ), 1968, ਪੰਨਾ 1888.

13. ਰਾਜਾ ਰਾਧਾਕਾਂਤ ਦੇਵ-ਬਹਾਦੁਰੇਣ, ***ਸ਼ਬਦ ਕਲਪਦ੍ਰਮ,*** 1961, ਦੂਸਰਾ ਭਾਗ, ਪੰਨਾ 572.

Vaman Shiv Ram Apte, ***The Practical Sanskrit-English Dictionary,*** 1958, Vol. II, p. 570.

14. ***Encyclopaedia Britannica,*** Volume-7, 15th Edition, 1974, p. 60.

ਸਤਯਪ੍ਰਕਾਸ਼, (ਸੰਪਾ.), *ਮਾਨਕ ਅੰਗੇਜ਼ੀ-ਹਿੰਦੀ ਕੋਸ਼,* 1971, ਪੰਨੇ 476, 264, 646.

15. ਧੀਰੇਂਦ੍ਰ ਵਰਮਾ (ਡਾ.), (ਸੰਪਾ.), *ਹਿੰਦੀ ਸਾਹਿਤਯ ਕੋਸ਼,* ਪ੍ਰਥਮ ਸੰਸਕਰਣ, ਪੰਨਾ 311 ਤੋਂ ਉਧਰਿਤ

16. ***ਮਹਾਨ ਕੋਸ਼,*** 1960, ਪੰਨੇ 412, 431, 440, 441, 818.

17. ਸੂਰਯ ਕਾਂਤ, ਉਹੀ ਰਚਨਾ, ਪੰਨਾ 431.

18. ***ਪੰਜਾਬੀ-ਹਿੰਦੀ ਕੋਸ਼,*** 1974, ਪੰਨਾ 533.

19. ਰਾਜਾ ਰਾਧਾ ਕਾਂਤ ਦੇਵ-ਬਹਾਦੁਰੇਣ, ਉਹੀ ਰਚਨਾ, ਭਾਗ ਤੀਜਾ, ਪੰਨਾ 509.

20. ਸ਼ਯਾਮ ਸੁੰਦਰ ਦਾਸ, ਉਹੀ ਰਚਨਾ, ਭਾਗ ਸੱਤਵਾਂ, 1970, ਪੰਨਾ 3655.

21. ***ਮਹਾਨ ਕੋਸ਼,*** 1960, ਪੰਨਾ 682.

22. ਉਹੀ, ਪੰਨੇ 834, 835.

23. ਸ਼ਯਾਮ ਸੁੰਦਰ ਦਾਸ, ਉਹੀ ਰਚਨਾ, ਭਾਗ ਨੌਵਾਂ, ਪੰਨਾ 4587.

— ਰਾਮ ਸਰੂਪ ਸ਼ਾਸ਼ਤ੍ਰੀ, *ਆਦਰਸ਼ ਹਿੰਦੀ ਸੰਸਕ੍ਰਿਤੀ ਕੋਸ਼,* 1957, ਪੰਨਾ 523.

24. ਰਾਮ ਚੰਦ੍ਰ ਵਰਮਾ, ਉਹੀ ਰਚਨਾ, ਪੰਨਾ 435.

25. ***ਮਹਾਨ ਕੋਸ਼,*** 1960, ਪੰਨਾ 412.

26. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ,* 1988, ਭੂਮਿਕਾ, ਪੰਨਾ 1.

27. ਸ੍ਰੀ ਨਵਲ ਜੀ, *ਨਾਲੰਦਾ ਵਿਸ਼ਾਲ ਸ਼ਬਦ ਸਾਗਰ,* 2007 ਵਿਕ੍ਰਮੀ, ਪੰਨਾ 789.

28. ਸੂਰਯ ਕਾਂਤ, ਉਹੀ ਰਚਨਾ, ਪੰਨਾ 337.

29. *ਮਹਾਨ ਕੋਸ਼,* 1960, ਪੰਨਾ 560.

30. ਤਾਰਨ ਸਿੰਘ, ਉਹੀ ਰਚਨਾ, ਭੂਮਿਕਾ, ਪੰਨਾ 1.

31. ਉਹੀ, ਪੰਨਾ ਹ

32. ਉਹੀ, ਪੰਨਾ ਹ

33. ਮਨਮੋਹਨ ਸਹਿਗਲ (ਡਾ.), ***"ਗੁਰਬਾਣੀ ਵਿਆਖਿਆਕਾਰ ਪ੍ਰੋ. ਸਾਹਿਬ ਸਿੰਘ", ਪੰਜਾਬੀ ਦੁਨੀਆ,*** ਅਕਤੂਬਰ-ਨਵੰਬਰ 1994, ਪੰਨਾ 50.

34. ਤਾਰਨ ਸਿੰਘ, ਉਹੀ ਰਚਨਾ, ਪੰਨਾ 191.

35. ਉਹੀ, ਪੰਨੇ 293 ਤੋਂ 391.

36. ***ਪੰਜਾਬੀ ਦੁਨੀਆਂ,*** ਮਾਰਚ 1993, ਪੰਨਾ 7.

37. ਤਾਰਨ ਸਿੰਘ, ਉਹੀ ਰਚਨਾ, ਪੰਨਾ 414.

38. ਰਤਨ ਸਿੰਘ ਜੱਗੀ (ਸੰਪਾ.), ***ਗੁਰਬਾਣੀ ਟੀਕੇ : ਅਨੰਦਘਨ,*** 1970, ਭੂਮਿਕਾ, ਪੰਨਾ 2.

39. ਅਮਰਜੀਤ ਸਿੰਘ (ਸੰਪਾ.), ***ਭਾਈ ਕਾਨ੍ਹ ਸਿੰਘ ਇਕ ਅਧਿਐਨ,*** 1982, ਪੰਨਾ 26.

40. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ***ਭਾਈ ਕਾਨ੍ਹ ਸਿੰਘ ਨਾਭਾ : ਜੀਵਨ ਤੇ ਰਚਨਾ,*** 1987, ਪੰਨਾ 63, 64.

41. ਤੇਜਵੰਤ ਮਾਨ (ਡਾ.), *ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ,* 1997, ਪੰਨਾ 223.

42. ਕਾਨ੍ਹ ਸਿੰਘ ਨਾਭਾ (ਭਾਈ), ***ਟੀਕਾ ਜੈਮਨੀ ਅਸ੍ਵਮੇਧ,*** 1896, ਮੁੱਢਲਾ ਪੰਨਾ

43. ________________, *ਮਹਾਨ ਕੋਸ਼,* 1995, ਪੰਨਾ 534.

44. ________________, *ਟੀਕਾ ਜੈਮਨੀ ਅਸ੍ਵਮੇਧ,* ਪੰਨਾ 1, 2.

45. ਉਹੀ, ਪੰਨੇ 115, 116.

46. **ਉਹੀ,** ਪੰਨਾ ੫੩।

47. ਕਾਨ੍ਹ ਸਿੰਘ ਨਾਭਾ (ਭਾਈ), *ਟੀਕਾ ਜੈਮਨੀ ਅਸ੍ਵਮੇਧ*, ਪੰਨਾ 121.

48. ____________________, *ਨਾਟਕ ਭਾਵਾਰਥ ਦੀਪਕਾ*, 1897, ਪੰਨਾ 427.

49. ਉਹੀ, ਭੂਮਿਕਾ, ਪੰਨੇ 6, 7.

50. ਸੁਖਜੀਤ ਕੌਰ, *ਭਾਈ ਕਾਨ੍ਹ ਸਿੰਘ ਨਾਭਾ ਤੇ ਉਨ੍ਹਾਂ ਦੀਆਂ ਰਚਨਾਵਾਂ*, 1973, ਪੰਨਾ 19.

51. *ਨਾਟਕ ਭਾਵਾਰਥ ਦੀਪਕਾ*, ਪੰਨਾ 144.

52. ਉਹੀ, ਪੰਨੇ 295, 393, 265, 248, 267, 249, 78, 320, 393, 424, 427.

53. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨਾ 68.

54. ਪ੍ਰੀਤਮ ਸਿੰਘ (ਪ੍ਰੋ.), *ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ, ਰਚਨਾ ਤੇ ਮੁਲੰਕਣ*, ਪੰਨਾ 74.

55. ਕਾਨ੍ਹ ਸਿੰਘ ਨਾਭਾ (ਭਾਈ), *ਸੱਦ ਕਾ ਪਰਮਾਰਥ*, 1901, ਮੁੱਢਲਾ, ਅੰਕ ਰਹਿਤ ਪੰਨਾ

56. ਸ਼ਮਸ਼ੇਰ ਸਿੰਘ ਅਸ਼ੋਕ, *ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ*, 1966, ਪੰਨਾ 53.

57. ਤੇਜਵੰਤ ਮਾਨ (ਡਾ.), ਉਹੀ ਰਚਨਾ, ਪੰਨਾ 232.

58. ਸੁਰਿੰਦਰ ਕੋਹਲੀ (ਸੰਪਾ.), *ਪੰਜਾਬੀ ਸਾਹਿਤ ਕੋਸ਼-ਭਾਗ ਦੂਜਾ*, 1976, ਪੰਨਾ 157.

— Harbans Singh, (Editior in Chief), ***The Encyclopaedia of Sikhism***, Vol. II, 1996, p. 410.

59. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨਾ 56.

60. ਉਹੀ, ਪੰਨਾ 57.

61. ਅਮਰ ਕੋਮਲ, *ਗਿਆਨੀ ਲਾਲ ਸਿੰਘ ਸੰਗਰੂਰ, ਜੀਵਨ ਤੇ ਰਚਨਾ*, ਪੰਨੇ 69, 70.

62. ਕਾਨ੍ਹ ਸਿੰਘ ਨਾਭਾ (ਭਾਈ), ***ਸੱਦ ਕਾ ਪਰਮਾਰਥ,*** 1901, ਪੰਨਾ 20.-

63. ਉਹੀ, ਪੰਨਾ 64.

64. ***ਮਹਾਨ ਕੋਸ਼,*** 1995, ਪੰਨਾ 778.

65. ਤੇਜਵੰਤ ਮਾਨ (ਡਾ.), ਉਹੀ ਰਚਨਾ, ਪੰਨਾ 230.

66. ਸੁਖਜੀਤ ਕੌਰ, ਉਹੀ ਰਚਨਾ, ਪੰਨਾ 78.

67. ਕਾਨ੍ਹ ਸਿੰਘ ਨਾਭਾ (ਭਾਈ), ***ਟੀਕਾ ਵਿਸ਼ਨੁ ਪੌਰਾਣ,*** 1903, ਪੰਨਾ 5.

68. ਉਹੀ, ਪੰਨਾ ੧੦੦.

69. ਕਾਨ੍ਹ ਸਿੰਘ ਨਾਭਾ (ਭਾਈ), ***ਚੰਡੀ ਦੀ ਵਾਰ ਸਟੀਕ,*** 1992, ਪੰਨਾ 14.

70. ਉਹੀ, ਪੰਨੇ 24, 25.

71. ਉਹੀ, ਪੰਨਾ 62.

72. ਉਹੀ, ਪੰਨਾ 25.

73. ਉਹੀ, ਪੰਨਾ 36.

74. ਰਛਪਾਲ ਕੌਰ (ਡਾ.), *ਭਾਈ ਕਾਨ੍ਹ ਸਿੰਘ ਨਾਭਾ ਦਾ ਜੀਵਨ ਤੇ ਰਚਨਾ : **ਇਕ ਅਧਿਐਨ,*** ਐਮ. ਲਿਟ. ਦੀ ਡਿਗਰੀ ਲਈ ਪ੍ਰਸਤੁਤ ਖੋਜ-ਪ੍ਰਬੰਧ, 1978. ਪੰਨਾ 156.

75. ਖੋਜ ਕਰਤਾ ਨੂੰ ਇਨ੍ਹਾਂ ਪੱਤਰਾਂ ਬਾਰੇ ਡਾ. ਰਛਪਾਲ ਕੌਰ ਪਾਸੋਂ ਜਾਣਕਾਰੀ ਮਿਲੀ

76. ਤਾਰਨ ਸਿੰਘ, ਉਹੀ ਰਚਨਾ, ਪੰਨਾ 24.

77. ਕਾਨ੍ਹ ਸਿੰਘ ਨਾਭਾ (ਭਾਈ), ***ਨਾਟਕ ਭਾਵਾਰਥ ਦੀਪਕਾ,*** 1897, ਪੰਨਾ 152.

78. ਉਹੀ, ਪੰਨੇ 73, ੫੨੧, ੫30.

79. ਕਾਨ੍ਹ ਸਿੰਘ ਨਾਭਾ (ਭਾਈ), ***ਟੀਕਾ ਜੈਮਨੀ ਅਸ਼੍ਵਮੇਧ,*** 1896, ਪੰਨੇ 115, 116.

੮0. ਕਾਨ੍ਹ ਸਿੰਘ ਨਾਭਾ (ਭਾਈ), ***ਟੀਕਾ ਜੈਮਨੀ ਅਸ੍ਵਮੇਧ,*** ਪੰਨਾ 501.

੮1. ਉਹੀ, ਪੰਨਾ 115.

੮2. ਤਾਰਨ ਸਿੰਘ, ਉਹੀ ਰਚਨਾ, ਪੰਨਾ 24.

੮3. ਕਾਨ੍ਹ ਸਿੰਘ ਨਾਭਾ (ਭਾਈ), ***ਚੰਡੀ ਦੀ ਵਾਰ ਸਟੀਕ,*** 1992, ਪੰਨਾ 14.

# ਅਧਿਆਇ ਛੇਵਾਂ

## ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਰਾਜਨੀਤੀ ਬਾਰੇ ਸਿਧਾਂਤਕ ਸਾਹਿਤ

- ਰਾਜਨੀਤੀ ਦੇ ਚਿੰਤਨ ਦੀ ਪਰੰਪਰਾ
- ਨਾਭਾ ਦਰਬਾਰ ਨਾਲ ਸੰਬੰਧਿਤ ਰਾਜਨੀਤੀ ਗ੍ਰੰਥ
- ਭਾਈ ਸਾਹਿਬ ਰਚਿਤ ਰਾਜਨੀਤੀ ਸਾਹਿਤ

  *ੳ. ਰਾਜ ਧਰਮ (1884 ਈ.)*

  *ਅ. ਬਿਜੈ ਸ੍ਵਾਮ ਧਰਮ (1901 ਈ.)*

ਰਾਜ ਮਾਨਵੀ ਸਮਾਜ ਦੀ ਸਭ ਤੋਂ ਮਹੱਤਵਪੂਰਣ ਸੰਸਥਾ ਹੈ ਅਤੇ ਪ੍ਰਾਚੀਨ ਕਾਲ ਤੋਂ ਲੈ ਕੇ ਹੁਣ ਤੱਕ ਰਾਜਨੀਤੀ ਸ਼ਾਸਤਰ ਦਾ ਕੇਂਦਰੀ ਵਿਸ਼ਾ ਬਣਿਆ ਰਿਹਾ ਹੈ। ਰਾਮ ਚੰਦ੍ਰ ਵਰਮਾ ਅਨੁਸਾਰ "ਰਾਜਨੀਤੀ ਸ਼ਬਦ ਉਨ੍ਹਾਂ ਨਿਯਮਾਂ, ਸਿਧਾਂਤਾਂ ਅਤੇ ਪੱਧਤੀਆਂ ਦਾ ਵਾਚਕ ਹੈ ਜਿਨ੍ਹਾਂ ਅਨੁਸਾਰ ਕੋਈ ਰਾਜਾ ਆਪਣੇ ਦੇਸ਼ ਤੇ ਰਾਜ ਕਰਦਾ ਹੈ।"[1] ਅੰਗਰੇਜ਼ੀ ਵਿਚ ਇਸਦਾ ਪ੍ਰਯਾਯ ਪੌਲਿਟਿਕਸ (politics) ਹੈ।[2] ਮਾਨਕ ਅੰਗਰੇਜ਼ੀ ਹਿੰਦੀ ਕੋਸ਼ ਵਿਚ ਪੌਲਿਟਿਕਸ, ਰਾਜਨੀਤੀ ਅਤੇ ਰਾਜਨੀਤੀ ਸ਼ਾਸਤ੍ਰ ਨੂੰ ਇਕੋ ਅਰਥਾਂ ਵਿਚ ਲਿਆ ਹੈ।[3] ਵੱਖ ਵੱਖ ਰਾਜਨੀਤਕ ਚਿੰਤਕਾਂ, ਦਾਰਸ਼ਨਿਕਾਂ ਅਤੇ ਧਾਰਮਿਕ ਅਦਾਰਿਆਂ ਦਾ ਧਿਆਨ ਸ਼ੁਰੂ ਤੋਂ ਇਸ ਵਿਸ਼ੇ ਵੱਲ ਆਕਰਸ਼ਿਤ ਹੁੰਦਾ ਰਿਹਾ ਹੈ। ਸਿੱਟੇ ਵਜੋਂ ਰਾਜ ਦੇ ਸੰਕਲਪ ਦੀਆਂ ਅਨਗਿਣਤ ਵਿਆਖਿਆਵਾਂ ਅਤੇ ਪਰਿਭਾਸ਼ਾਵਾਂ ਹੋਂਦ ਵਿਚ ਆ ਗਈਆਂ।

***ਰਾਜਨੀਤੀ ਦੇ ਚਿੰਤਨ ਦੀ ਪਰੰਪਰਾ***

ਰਾਜਨੀਤੀ ਦੇ ਚਿੰਤਨ ਦਾ ਆਰੰਭ ਪ੍ਰਬੁਧ ਵਿਦਵਾਨ ਪਲੈਟੋ ਤੇ ਅਰਸਤੂ ਦੇ ਯੂਨਾਨੀ ਦਰਸ਼ਨ ਨਾਲ ਹੁੰਦਾ ਹੈ। ਯੂਨਾਨੀ ਵਿਚਾਰਧਾਰਾ ਅਨੁਸਾਰ ਰਾਜ ਇਕ ਸੁਭਾਵਿਕ, ਅਨਿਵਾਰਯ ਅਤੇ ਨੈਤਿਕ ਸੰਸਥਾ ਹੈ।

ਪਲੈਟੋ (427-347 ਈ. ਪੂ.) ਅਨੁਸਾਰ "ਰਾਜ ਨਾਗਰਿਕਾਂ ਦੇ ਨੈਤਿਕ ਵਿਕਾਸ ਲਈ ਪਰਮ ਆਵਸ਼ਕ ਪ੍ਰਕਿਰਤਿਕ ਸੰਸਥਾ ਹੈ। ਰਾਜ ਵਿਚ ਰਹਿਕੇ ਹੀ ਵਿਅਕਤੀ ਆਪਣੇ ਵਿਅਕਤਿੱਤਵ ਦੇ ਮੁੱਢਲੇ ਗੁਣਾਂ ਦਾ ਪੂਰਣ ਵਿਕਾਸ ਕਰ ਸਕਦਾ ਹੈ। ਪਲੈਟੋ ਨੇ ਐਸੇ ਰਾਜ ਦਾ ਸੰਕਲਪ ਪ੍ਰਸਤੁਤ ਕੀਤਾ ਹੈ ਜਿਸਦੀ ਵਾਗਡੋਰ ਇਕ ਐਸੇ ਗਿਆਨਵਾਨ ਅਤੇ ਦਾਰਸ਼ਨਿਕ ਰਾਜੇ ਦੇ ਹੱਥ ਵਿਚ ਹੈ ਜਿਹੜਾ ਆਪਣੇ ਵਿਵੇਕ ਨਾਲ ਮਨੁੱਖ ਦੀਆਂ ਪਰਸਪਰ ਵਿਰੋਧੀ ਰੁਚੀਆਂ ਤੇ ਸ਼ਕਤੀਆਂ ਨੂੰ ਇਕੱਠਾ ਕਰਕੇ ਇਕਸੁਰਤਾ ਵਿਚ ਬੰਨ੍ਹ ਸਕਦਾ ਹੈ। ਰਾਜ ਉਤੇ ਚੰਗਾ ਸ਼ਾਸਨ ਉਹੋ ਕਰ ਸਕਦੇ ਹਨ ਜਿਹੜੇ ਰਾਜ ਦੇ ਹਿਤ ਨੂੰ ਪ੍ਰਾਥਮਿਕਤਾ ਦੇਂਦੇ ਹਨ ਅਤੇ ਰਾਜ ਦੇ ਕਲਿਆਣ ਵਿਚ ਆਪਣਾ ਕਲਿਆਣ

ਤੇ ਰਾਜ ਦੇ ਬੁਰੇ ਵਿਚ ਆਪਣਾ ਬੁਰਾ ਸਮਝਦੇ ਹਨ।"[4]

ਰਾਜ ਦੀ ਜੀਵਤ ਪ੍ਰਾਣੀ ਨਾਲ ਤੁਲਨਾ ਦੇਂਦਿਆਂ, ਪਲੈਟੋ ਨੇ ਵਿਅਕਤੀ ਅਤੇ ਰਾਜ ਦੇ ਸਮਾਨ ਗੁਣਾਂ ਦਾ ਵਰਣਨ ਕੀਤਾ ਹੈ। ਉਸ ਅਨੁਸਾਰ "ਜਿਸ ਤਰ੍ਹਾਂ ਵਿਅਕਤੀ ਵਿਚ ਬੁੱਧੀ (reason), ਸਾਹਸ (spirit) ਅਤੇ ਭੁੱਖ (appetite) ਪ੍ਰਮੁੱਖ ਗੁਣ ਹਨ ਉਸੇ ਤਰ੍ਹਾਂ ਰਾਜ ਵਿਚ 'ਸ਼ਾਸਕ' 'ਯੋਧਾ' ਅਤੇ 'ਵਪਾਰੀ ਤੇ ਕਿਸਾਨ' ਤਿੰਨ ਵਰਗ ਹਨ।"[5] ਜਿਸ ਤਰ੍ਹਾਂ ਸ੍ਰੇਸ਼ਟ ਵਿਅਕਤੀ ਉਹ ਹੈ ਜਿਸ ਪਾਸ ਬੁੱਧੀ ਦਾ ਗੁਣ ਅਧਿਕ ਹੈ ਉਸੇ ਤਰ੍ਹਾਂ ਆਦਰਸ਼ ਰਾਜ ਉਹ ਹੈ ਜਿਸ ਵਿਚ ਵਿਵੇਕਸ਼ੀਲ ਲੋਕੀ ਸ਼ਾਸਨ ਕਰਦੇ ਹਨ ਅਤੇ ਬਾਕੀ ਦੋਵੇਂ ਵਰਗ ਆਪਣੇ ਆਪਣੇ ਖੇਤਰ ਦੇ ਕਾਰਜਾਂ ਵਿਚ ਰੁਝੇ ਹੋਏ ਹਨ। ਪਲੈਟੋ ਆਦਰਸ਼ ਰਾਜ ਵਿਚ ਇਕ ਦਾਰਸ਼ਨਿਕ (philosopher king) ਦਾ ਸੰਕਲਪ ਕਰਦਾ ਹੈ।

ਅਰਸਤੂ (384-322 ਈ. ਪੂ.) "ਰਾਜ ਨੂੰ ਪ੍ਰਕ੍ਰਿਤਕ ਸੰਸਥਾ ਮੰਨਦਾ ਹੈ।"[6] ਉਸ ਅਨੁਸਾਰ "ਮਨੁੱਖ ਸੁਭਾਵਿਕ ਤੌਰ ਤੇ ਰਾਜਨੀਤਕ ਜੀਵ ਹੈ ਅਤੇ ਰਾਜ ਤੋਂ ਬਾਹਰ ਰਹਿਣ ਵਾਲਾ ਮਨੁੱਖ ਜਾਂ ਤਾਂ ਮਾੜਾ ਮਨੁੱਖ ਹੈ ਜਾਂ ਫਿਰ ਮਨੁੱਖਤਾ ਤੋਂ ਉੱਚਾ ਹੈ।"[7] ਰਾਜ ਅਸਲ ਵਿਚ ਵਿਅਕਤੀ ਅਤੇ ਪਰਿਵਾਰ ਤੋਂ ਵੀ ਪਹਿਲਾਂ ਦੀ ਸੁਭਾਵਿਕ ਸੰਸਥਾ ਹੈ ਕਿਉਂਕਿ ਰਾਜ ਇਕ ਸੰਪੂਰਣ ਸੰਸਥਾ ਹੈ ਅਤੇ ਵਿਅਕਤੀ ਤੇ ਪਰਿਵਾਰ ਉਸਦੇ ਅੰਸ਼ ਹਨ। ਅਰਸਤੂ ਅਨੁਸਾਰ "ਸੰਪੂਰਣ ਦਾ ਅੰਸ਼ ਤੋਂ ਪਹਿਲਾਂ ਹੋਣਾ ਆਵਸ਼ਕ ਹੈ।"[8]

ਭਾਰਤੀ ਪਰੰਪਰਾ ਵਿਚ ਰਾਜ ਨੂੰ ਧਰਮ ਉਤੇ ਆਧਾਰਿਤ ਮੰਨਿਆ ਗਿਆ ਹੈ। ਪ੍ਰਾਚੀਨ ਭਾਰਤੀ ਗ੍ਰੰਥਾਂ ਵਿਚੋਂ ਰਾਜ ਬਾਰੇ ਬੜੀ ਸੁਚੱਜੀ ਅਤੇ ਵਿਵਸਥਿਤ ਜਾਣਕਾਰੀ ਉਪਲਬਧ ਹੁੰਦੀ ਹੈ। ਰਿਗਵੇਦ, ਮੰਨੂ ਸਮ੍ਰਿਤੀ, ਪੁਰਾਣ, ਰਾਮਾਇਣ, ਮਹਾਭਾਰਤ, ਸੁਕਰਨੀਤੀ, ਕੌਟਲਿਆ ਦਾ ਅਰਥ ਸ਼ਾਸਤਰ ਆਦਿ ਪੁਰਾਤਨ ਭਾਰਤੀ ਗ੍ਰੰਥ ਰਾਜ ਬਾਰੇ ਪੂਰੀ ਤਰ੍ਹਾਂ ਸੁਚੇਤ ਹਨ ਅਤੇ ਇਕ ਸੁਚੱਜੇ ਰਾਜ ਦਾ ਸੰਕਲਪ ਪ੍ਰਸਤੁਤ ਕਰਨ ਵੱਲ ਰੁਚਿਤ ਹਨ। ਇਨ੍ਹਾਂ ਗ੍ਰੰਥਾਂ ਵਿਚੋਂ ਪ੍ਰਾਪਤ ਜਾਣਕਾਰੀ ਦੇ ਆਧਾਰ ਤੇ, ਭਾਰਤੀ ਪਰੰਪਰਾ ਰਾਜ ਨੂੰ ਪਰਮ ਆਵਸ਼ਕ,

ਉਪਯੋਗੀ ਅਤੇ ਦੈਵੀ ਸੰਸਥਾ ਮੰਨਦੀ ਹੈ। ਭਾਰਤੀ ਪਰੰਪਰਾ ਇਕ ਐਸੇ ਰਾਜ ਦਾ ਸੰਕਲਪ ਪ੍ਰਸਤੁਤ ਕਰਦੀ ਹੈ ਜਿਹੜਾ ਧਰਮ ਉਤੇ ਆਧਾਰਿਤ ਹੋਵੇ, ਜਿਸ ਵਿਚ ਰਾਜਾ ਗੁਣੀ ਅਤੇ ਚਰਿਤ੍ਰਵਾਨ ਹੋਵੇ, ਜਿਸ ਵਿਚ ਰਾਜ ਵਿਵਸਥਾ ਰਾਜਤੰਤ੍ਰੀ ਹੁੰਦਿਆਂ, ਲੋਕਤੰਤ੍ਰੀ ਗੁਣਾਂ ਵਾਲੀ ਹੋਵੇ ਅਤੇ ਲੋਕ ਹਿਤਕਾਰੀ ਹੋਵੇ, ਅਤੇ ਜਿਸ ਵਿਚ ਰਾਜ ਮਨੁੱਖੀ ਕਲਿਆਣ ਦੇ ਵਿਸਤ੍ਰਿਤ ਕਾਰਜ ਖੇਤਰ ਵਿਚ ਕਾਰਜ਼ਸ਼ੀਲ ਹੋਵੇ।

ਡਾ. ਦਰਸ਼ਨ ਸਿੰਘ (ਪ੍ਰੋਫੈਸਰ ਅਤੇ ਚੇਅਰਮੈਨ, ਡਿਪਾਰਟਮੈਂਟ ਆਫ ਗੁਰੂ ਨਾਨਕ ਸਿੱਖ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ) ਦੇ ਸ਼ਬਦਾਂ ਵਿਚ "ਗੁਰਬਾਣੀ ਅਨੁਸਾਰ ਰਾਜ ਸਤਾ ਕਿਸੇ ਇਕ ਮਨੁੱਖ, ਕਿਸੇ ਇਕ ਵਰਗ ਜਾਂ ਕਿਸੇ ਇਕ ਬਰਾਦਰੀ ਦੀ ਮਲਕੀਅਤ ਨਹੀਂ। ਇਸ ਦਾ ਅਸਲੀ ਮਾਲਕ ਅਕਾਲ ਪੁਰਖ ਹੈ। ਮਨੁੱਖ ਜਾਂ ਵਰਗ ਜਦੋਂ ਹਕੂਮਤ ਚਲਾਉਂਦਾ ਹੈ ਤਾਂ ਇਹ ਉਸਦੀ ਜ਼ਿੰਮੇਵਾਰੀ ਹੈ ਜੋ ਉਸਨੂੰ ਰੱਬ ਨੇ ਪੰਥ ਨੇ ਸੌਂਪੀ ਹੈ। ਇੰਜ ਉਹ ਜ਼ਿੰਮੇਵਾਰ (ਟ੍ਰਸਟੀ) ਹੈ ਰਾਜ ਦੀ ਅੰਦਰਲੀ ਅਤੇ ਬਾਹਰੀ ਸੁਰੱਖਿਆ ਦਾ, ਲੋਕਾਂ ਨੂੰ ਹਰ ਪੱਖੋਂ ਸੁੱਖ ਪ੍ਰਾਪਤੀ ਕਰਨ ਦਾ ਅਤੇ ਰੱਬ/ਸੰਗਤ ਦੀ ਦਰਗਾਹ ਵਿਚ ਸੁਰਖ਼ੁਰੂ ਹੋਣ ਦਾ। ਜੇ ਇਸਦਾ ਕੋਈ ਮਾਲਕ ਹੈ ਤਾਂ ਉਹ ਰੱਬ ਜਾਂ ਉਸਦਾ ਪ੍ਰਤਿਰੂਪ ਸੰਗਤ/ਪੰਥ ਹੈ। ਅੰਗਰੇਜ਼ੀ ਵਿਚ ਇਸ ਨੂੰ ਸੰਗਤੋਕਰੇਸੀ ਕਿਹਾ ਜਾ ਸਕਦਾ ਹੈ।"[9]

*ਨਾਭਾ ਦਰਬਾਰ ਨਾਲ ਸੰਬੰਧਿਤ ਰਾਜਨੀਤੀ ਗ੍ਰੰਥ*

ਪਰੰਪਰਾਗਤ ਰਾਜਨੀਤੀ ਨਾਲ ਸੰਬੰਧ ਰੱਖਣ ਵਾਲੇ ਗ੍ਰੰਥਾਂ ਦਾ ਪੰਜਾਬੀ ਸਾਹਿਤ ਵਿਚ ਅਹਿਮ ਸਥਾਨ ਹੈ। ਗੁਰੂ ਨਾਨਕ ਦੇਵ ਵਿਸ਼ਵ ਵਿਦਿਆਲਯ, ਅੰਮ੍ਰਿਤਸਰ ਦੇ ਦੁਰਲੱਭ ਭਾਗ ਵਿਚ ਕਈ ਅਜਿਹੀਆਂ ਹੱਥ ਲਿਖਤਾਂ ਹਨ, ਜਿਨ੍ਹਾਂ ਦਾ ਸੰਬੰਧ ਪਰੰਪਰਾਗਤ ਰਾਜਨੀਤੀ ਨਾਲ ਹੈ।[10] ਪੂਰਵ ਬਰਤਾਨਵੀ ਸਮਿਆਂ ਦੀ ਰਾਜਨੀਤੀ ਬਾਰੇ ਜਾਨਣ ਲਈ ਰਾਜਨੀਤੀ ਨਾਲ ਸੰਬੰਧਿਤ ਪੰਜਾਬੀ ਹੱਥ-ਲਿਖਤਾਂ ਕਾਫੀ ਮੁਲਵਾਨ ਰਚਨਾਵਾਂ ਹਨ। ਇਹ ਰਾਜਨੀਤੀ ਨੂੰ ਧਾਰਮਿਕ

ਨੈਤਿਕਵਾਦੀ ਦ੍ਰਿਸ਼ਟੀ ਤੋਂ ਵਾਚਦੀਆਂ ਹਨ। ਇਸੇ ਕਾਰਣ ਇਸ ਪ੍ਰਕਾਰ ਦੀ ਰਾਜਨੀਤੀ ਵਿਚ ਪਰਮਾਤਮਾ ਸਮੁੱਚੀ ਰਾਜਨੀਤੀ ਦਾ ਕੇਂਦਰ ਬਿੰਦੂ ਬਣਦਾ ਹੈ। ਅਜੋਕੀ ਰਾਜਨੀਤੀ ਦੀ ਸਮਝ ਲਈ ਵੀ ਸਾਨੂੰ ਇਹ ਹੱਥ-ਲਿਖਤਾਂ ਕਾਫੀ ਸਮੱਗਰੀ ਪ੍ਰਦਾਨ ਕਰਦੀਆਂ ਹਨ। ਪਰੰਪਰਾਗਤ ਰਾਜਨੀਤੀ ਨਾਲ ਸੰਬੰਧ ਰੱਖਣ ਵਾਲੀਆਂ ਹੱਥ ਲਿਖਤਾਂ ਵਿਚੋਂ ਇਕ ਪ੍ਰਮੁੱਖ ਗ੍ਰੰਥ 'ਰਾਜਨੀਤ ਬੁਧੀ ਬਾਰਿਧ' ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ (ਐਮ.ਐਸ.ਐਸ 729) ਖੋਜ ਕਰਤਾ ਨੂੰ ਵੇਖਣ ਨੂੰ ਮਿਲਿਆ। ਰਾਜਨੀਤੀ ਨਾਲ ਸੰਬੰਧਿਤ ਗ੍ਰੰਥਾਂ ਵਿਚ ਇਸਨੂੰ ਅਹਿਮ ਸਥਾਨ ਪ੍ਰਾਪਤ ਹੈ, ਇਸਦਾ ਨਾਂ 'ਬੁਧਿ ਬਾਰਿਧ' ਅਰਥਾਤ ਅਕਲ ਦਾ ਸਮੁੰਦਰ ਹੈ। ਇਸਨੂੰ ਮਹਾਰਾਜਾ ਰਣਜੀਤ ਸਿੰਘ ਨੇ ਬੁੱਧ ਸਿੰਘ ਪਾਸੋਂ ਲਿਖਵਾਇਆ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਬੁਧ ਸਿੰਘ ਮਹਾਰਾਜਾ ਰਣਜੀਤ ਸਿੰਘ ਜੀ ਦੇ ਦਰਬਾਰ ਦੇ ਪ੍ਰਸਿੱਧ ਕਵੀ ਹੋਏ ਹਨ, ਇਨਾਂ ਨੇ 'ਪੰਚਤੰਤ੍ਰ' ਦਾ ਹਿੰਦੀ ਪੰਜਾਬੀ ਮਿਲੀ ਭਾਸ਼ਾ ਵਿਚ ਅਨੁਵਾਦ ਕੀਤਾ ਹੈ, ਜਿਸਦਾ ਨਾਮ 'ਬੁੱਧਿ ਵਾਰਧਿ' ਹੈ।"[11] ਮਹਾਨ ਕੋਸ਼ ਵਿਚਲੀ ਜਾਣਕਾਰੀ ਅਨੁਸਾਰ, 'ਪੰਚਤੰਤ੍ਰ' ਵਿਸ਼ਨੂੰ ਸ਼ਰਮਾ ਨਾਮਕ ਵਿਦਵਾਨ ਦਾ ਈਸਵੀ ਤੀਜੀ ਸਦੀ ਵਿਚ ਰਚਿਆ ਮਨੋਹਰ 'ਨੀਤੀ ਸਾਸਤ੍ਰ' ਹੈ। ਸੰਸਕ੍ਰਿਤ ਭਾਸ਼ਾ ਵਿਚੋਂ ਇਸ ਗ੍ਰੰਥ ਦਾ ਅਨੁਵਾਦ ਪਹਲਵੀ, ਅਰਬੀ, ਇਬਰਾਨੀ, ਸਪੇਨ, ਲੈਟਿਨ ਅਤੇ ਅੰਗਰੇਜ਼ੀ ਭਾਸ਼ਾ ਵਿਚ ਵੱਖ ਵੱਖ ਸਮਿਆਂ ਅਨੁਸਾਰ ਹੋਇਆ। ਬੁਧ ਸਿੰਘ ਨੇ 'ਪੰਚਤੰਤ੍ਰ' ਦਾ ਤਰਜੁਮਾ ਬ੍ਰਿਜ਼ ਭਾਸ਼ਾ ਮਿਲੀ ਪੰਜਾਬੀ ਵਿਚ ਸੰਮਤ 1868 ਵਿਚ ਕੀਤਾ।[12] ਤਰਜੁਮਾ ਕੀਤੇ ਇਸ ਰਾਜਨੀਤੀ ਗ੍ਰੰਥ (ਬੁੱਧਿ ਵਾਰਧਿ) ਦੇ ਕੁਲ 14 ਅਧਿਆਇ ਹਨ। ਹਰੇਕ ਅਧਿਆਇ ਵਿਚ ਕਹਾਣੀ-ਦਰ-ਕਹਾਣੀ ਦੇ ਮਾਧਿਅਮ ਰਾਹੀਂ ਕਿਸੇ ਇਕ ਮਸਲੇ ਨੂੰ ਸੁਲਝਾਇਆ ਗਿਆ ਹੈ, ਅਤੇ ਇਨ੍ਹਾਂ ਕਥਾਵਾਂ ਵਿਚ ਉਦਾਰ ਅਤੇ ਕੂਟਲਨੀਤੀ ਨਾਲ ਸੰਬੰਧਿਤ ਵਿਅਕਤੀਆਂ ਦੇ ਕਿਰਦਾਰ ਦੀਆਂ ਬਿਰਤਾਂਤਕ ਜੁਗਤਾਂ ਪੇਸ਼ ਕੀਤੀਆਂ ਗਈਆਂ ਹਨ।

ਡਾ. ਸੁਰਜੀਤ ਸਿੰਘ ਹਾਂਸ (ਪ੍ਰੋ. ਇਤਿਹਾਸ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ) ਅਨੁਸਾਰ "'ਰਾਜਨੀਤ ਬੁਧਿ ਬਾਰਿਧ' ਨੂੰ ਸਭ ਤੋਂ ਪਹਿਲਾਂ ਪਰੇਮ ਨਾਭਿਨ ਨੇ 1905 ਵਿਚ ਪ੍ਰਕਾਸ਼ਿਤ ਕੀਤਾ ਪਰ ਇਸਦੀ ਕੋਈ ਵੀ ਪ੍ਰਤਿਲਿਪੀ ਉਪਲਬਧ ਨਹੀਂ।"[13]

ਖੋਜ ਕਰਤਾ ਨੂੰ ਇਸਦੀ ਇਕ ਫਟੀ ਪੁਰਾਣੀ ਕਾਪੀ ਬ੍ਰਿਜ਼ੇਸ ਭਵਨ ਨਾਭਾ ਤੋਂ ਪ੍ਰਾਪਤ ਹੋਈ ਹੈ। ਇਸਦੇ ਮੁੱਖ ਪੰਨੇ ਦੀ ਜਾਣਕਾਰੀ ਅਨੁਸਾਰ, ਇਸ ਗ੍ਰੰਥ ਨੂੰ ਭਾਈ ਪ੍ਰੇਮ ਸਿੰਘ ਸਾਹਿਬ ਨਾਭਾ ਨਿਵਾਸੀ ਨੇ ਮਹਾਰਾਜਾ ਜੀ ਦੀ ਆਗਿਆ ਅਨੁਸਾਰ ਸੰਨ 1905 ਈ. ਨੂੰ ਦੁਰਗਾ ਪ੍ਰੈਸ ਰਿਆਸਤ ਨਾਭਾ ਤੋਂ ਛਪਵਾਇਆ। ਗ੍ਰੰਥ ਵਿਚਲੀਆਂ ਕਵਿਤਾਵਾਂ ਵਿਚ 'ਪ੍ਰੇਮ ਹਰੀ' ਨਾਂ ਦੀ ਵਰਤੋਂ ਵਾਰ ਵਾਰ ਕੀਤੀ ਮਿਲਦੀ ਹੈ। ਗ੍ਰੰਥ ਰਚਨਾ ਬਾਰੇ ਇਕ ਦੋਹਰੇ ਵਿਚ ਦਸਿਆ ਹੈ :

*"ਸ੍ਰੀ ਯੁਤ ਹੀਰਾ ਸਿੰਘ ਨ੍ਰਿਪ ਦੀਨੋ ਮੁਹਿ ਫੁਰਮਾਇ ॥*
*ਬੁਧਿ ਵਾਰਿਧੀ ਵਾਰਤਕ ਤੁਮ ਹਮਕੋ ਦੇਹੁ ਬਨਾਇ ॥*
*ਆਇਸ ਪਾਇ ਨਰੇਸ ਕੀ ਰਚਯੋ ਨੀਤਿ ਕੋ ਗ੍ਰੰਥ ॥*
*ਕਾਮ, ਮੋਖ, ਧਰਮ, ਅਰਥ, ਚਾਰੋਂ ਕੋ ਯਹ ਪੰਥ ॥*"[14]

ਗ੍ਰੰਥ ਦੇ ਅਖੀਰ ਵਿਚ ਇਸ ਰਾਜਨੀਤੀ ਗ੍ਰੰਥ ਨੂੰ ਚਾਰ ਪਦਾਰਥ ਦੇਣ ਵਾਲਾ ਅਤੇ ਰਿਧੀ ਸਿਧੀ ਦੀ ਖਾਣ ਦੱਸਿਆ ਹੈ।[15] ਗ੍ਰੰਥ ਦੇ ਸਮੁੱਚੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਨਾਭਾ ਦਰਬਾਰ ਵਿਚ ਪਰੰਪਰਾਗਤ ਰਾਜਨੀਤੀ ਗ੍ਰੰਥ ਨੂੰ ਵੇਦਾਂ ਸ਼ਾਸਤ੍ਰਾਂ ਦੀ ਤਰ੍ਹਾਂ ਸਮਝਿਆ ਜਾਂਦਾ ਸੀ।

ਮਹਾਰਾਜਾ ਹੀਰਾ ਸਿੰਘ ਵਿਦਵਾਨਾਂ ਦਾ ਕਦਰਦਾਨ ਸੀ। ਇਸ ਕਰਕੇ ਉਸਦੇ ਰਾਜ ਵਿਚ ਵਿਦਵਤਾ, ਗਿਆਨ ਨੂੰ ਪ੍ਰਮੁਖਤਾ ਦਿੱਤੀ ਜਾਂਦੀ ਸੀ। ਮਹਾਰਾਜੇ ਨੇ 1887 ਈ. ਵਿੱਚ, ਭਾਈ ਕਾਨ੍ਹ ਸਿੰਘ ਨੂੰ ਚੰਗੀ ਤਰ੍ਹਾਂ ਪਰਖਣ ਤੋਂ ਬਾਅਦ ਟਿੱਕਾ ਰਿਪੁਦਮਨ ਸਿੰਘ ਦਾ ਨਿਗਰਾਨ ਤੇ ਅਧਿਆਪਕ ਮੁਕੱਰਰ ਕਰ ਦਿੱਤਾ। ਭਾਈ ਸਾਹਿਬ ਨੇ ਜਿਸ ਸੂਝ ਤੇ ਸਿਆਣਪ ਨਾਲ ਵੱਡੀ ਜ਼ਿੰਮੇਵਾਰੀ ਨੂੰ ਆਪਣੀ ਮੁੱਢਲੀ ਉਮਰ ਵਿਚ ਨਿਭਾਇਆ, ਉਸ ਤੋਂ ਮਹਾਰਾਜਾ ਬਹੁਤ

ਪ੍ਰਸੰਨ ਹੋਏ ਅਤੇ ਭਾਈ ਸਾਹਿਬ ਨੂੰ ਆਪਣਾ ਨਿੱਜੀ ਸਕੱਤਰ ਥਾਪ ਲਿਆ ਤਾਂ ਜੋ ਉਸ ਨੂੰ ਰਾਜ ਪ੍ਰਬੰਧ ਦੀ ਮਹਾਰਾਜਾ ਦੀ ਨੀਤੀ ਦਾ ਸਹਜ ਅਨੁਭਵ ਹੋ ਸਕੇ। ਜਦੋਂ ਕਿਸੇ ਵਾਦ-ਵਿਵਾਦ ਜਾਂ ਧਰਮ ਸੰਬੰਧੀ ਨਿਰਣਾ ਲੈਣਾ ਹੁੰਦਾ ਤਾਂ ਮਹਾਰਾਜਾ ਹੀਰਾ ਸਿੰਘ ਭਾਈ ਸਾਹਿਬ ਨੂੰ ਰਾਇ ਦੇਣ ਲਈ ਬੁਲਾ ਲੈਂਦੇ। ਹੌਲੀ ਹੌਲੀ ਭਾਈ ਸਾਹਿਬ ਦੀ ਰਾਜਨੀਤਕ ਸੂਝ ਵਧਦੀ ਗਈ। ਰਾਜਨੀਤੀ ਵਿਚ ਨਿਪੁੰਨ ਤੇ ਪੂਰਨ ਸਿਆਸਤ ਵੇਤਾ ਹੋਣ ਕਰਕੇ ਹੀ ਮਹਾਰਾਜਾ ਨੇ ਆਪ ਦਾ ਨਾਮ 'ਨੀਤੀ ਜੀ' ਰੱਖਿਆ ਹੋਇਆ ਸੀ।

*ਭਾਈ ਸਾਹਿਬ ਰਚਿਤ ਰਾਜਨੀਤੀ ਸਾਹਿਤ*

ਕੌਟਿਲਅ ਦਾ 'ਅਰਥ ਸ਼ਾਸਤਰ', ਮਨੂੰ ਦਾ 'ਧਰਮ ਸ਼ਾਸਤਰ' ਅਤੇ ਸੰਸਕ੍ਰਿਤ ਵਿਚ ਰਚੇ ਨੀਤੀ ਗ੍ਰੰਥ ਹੀ ਰਾਜਿਆਂ ਨੂੰ ਇਨਸਾਫ ਅਤੇ ਰਾਜ ਪ੍ਰਬੰਧ ਦਾ ਮਾਰਗ ਦਿਖਾਉਂਦੇ ਸਨ। ਸਿੱਖ ਰਾਜਿਆਂ ਦਾ ਵੀ ਨੀਤੀ ਗ੍ਰੰਥਾਂ ਵੱਲ ਵਿਸ਼ੇਸ਼ ਧਿਆਨ ਗਿਆ। 'ਰਾਜਨੀਤ ਬੁਧਿ ਬਾਰਿਧ' ਮਹਾਰਾਜਾ ਰਣਜੀਤ ਸਿੰਘ ਲਈ ਬੁੱਧ ਸਿੰਘ ਵੱਲੋਂ ਸੰਮਤ 1891 ਬਿਕ੍ਰਮੀ ਵਿਚ ਲਿਖੀ ਗਈ।[16] ਉਨ੍ਹੀ ਦਿਨੀਂ ਲਗਭਗ ਸਾਰੇ ਹੀ ਰਾਜੇ ਆਪਣੇ ਦਰਬਾਰਾਂ ਵਿਚ ਕਵੀਆਂ ਨੂੰ ਰੱਖ ਕੇ, ਉਨ੍ਹਾਂ ਪਾਸੋਂ ਨੀਤੀ ਦੇ ਗ੍ਰੰਥ ਲਿਖਵਾਉਣ ਵਿਚ ਰੁਚੀ ਲੈਂਦੇ ਸਨ। ਨਾਭਾ ਰਿਆਸਤ ਵਿਚ ਨੌਕਰੀ ਕਰਦੇ ਹੋਏ ਮਹਾਰਾਜਾ ਹੀਰਾ ਸਿੰਘ ਦੀ ਪ੍ਰੇਰਨਾ ਸਦਕਾ ਭਾਈ ਕਾਨ੍ਹ ਸਿੰਘ ਨੇ ਰਾਜਨੀਤੀ ਨਾਲ ਸੰਬੰਧਿਤ ਦੋ ਪੁਸਤਕਾਂ, ਰਾਜ ਧਰਮ (1884 ਈ.) ਅਤੇ ਬਿਜੈ ਸ੍ਵਾਮ ਧਰਮ (1901 ਈ.) ਦੀ ਰਚਨਾ ਕੀਤੀ।

*ੳ. ਰਾਜ ਧਰਮ (1884 ਈ.)*

ਇਹ ਪੁਸਤਕ ਰਾਜਨੀਤੀ ਨਾਲ ਸੰਬੰਧਿਤ ਅਤੇ ਉਸ ਉਸ ਵੇਲੇ ਦੀ ਰਚਨਾ ਹੈ ਜਦੋਂ ਆਪ ਲਾਹੌਰ ਤੋਂ ਵਾਪਸ ਪਰਤਕੇ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਪਾਸ ਮੁਸਾਹਿਬ ਲੱਗ ਗਏ ਸਨ। ਸ਼ਮਸ਼ੇਰ ਸਿੰਘ ਅਸ਼ੋਕ, ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਤੇ ਡਾ. ਪਿਆਰ ਸਿੰਘ ਨੇ ਇਸਦਾ ਰਚਨਾ ਸਾਲ 1884 ਈ. ਦੱਸਿਆ ਹੈ।[17] ਪ੍ਰੋ. ਪ੍ਰੀਤਮ ਸਿੰਘ, ਬੀਬੀ ਸੁਖਜੀਤ ਕੌਰ, ਡਾ. ਰਛਪਾਲ

ਕੌਰ ਨੇ ਇਸਨੂੰ ਭਾਈ ਸਾਹਿਬ ਦੀ ਰਚਨਾ ਮੰਨਿਆ ਹੈ ਪਰੰਤੂ ਰਚਨਾ ਸਾਲ ਬਾਰੇ ਜ਼ਿਕਰ ਨਹੀਂ ਕੀਤਾ।[18] ਡਾ. ਤੇਜਵੰਤ ਮਾਨ ਅਨੁਸਾਰ, ਇਸ ਗ੍ਰੰਥ ਦੇ ਦੋ ਭਾਗ ਹਨ ਪਹਿਲਾਂ ਭਾਗ 'ਪਰਜਾ ਧਰਮ' 1890 ਈ. ਵਿਚ 304 ਸਫੇ ਦਾ ਦੁਰਗਾ ਪ੍ਰੈਸ ਲਾਹੌਰ ਤੋਂ ਛਾਪਿਆ, ਦੂਜਾ 'ਰਾਜ ਧਰਮ' ਭਾਗ ਦੂਜਾ 1896 ਈ. ਵਿਚ 356 ਸਫੇ ਦਾ ਏਸੇ ਪ੍ਰੈਸ ਤੋਂ ਛਪਿਆ।[19] 'ਪੰਜਾਬੀ ਸਾਹਿਤ ਕੋਸ਼' ਅਤੇ 'ਇਨਸਾਈਕਲੋਪੀਡੀਆ ਆਫ ਸਿੱਖਇਜ਼ਮ' ਅਨੁਸਾਰ ਰਾਜ ਧਰਮ ਗ੍ਰੰਥ ਦਾ ਰਚਨਾ ਸਾਲ 1884 ਈ. ਹੈ।[20] ਮਹਾਰਾਜਾ ਹੀਰਾ ਸਿੰਘ ਨੂੰ ਆਪਣੇ ਅਨੁਭਵ ਦੱਸਕੇ ਗ੍ਰੰਥ ਲਿਖਵਾਉਣ ਦਾ ਬਹੁਤ ਸ਼ੌਕ ਸੀ। ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਮਹਾਰਾਜਾ ਨੇ ਭਾਈ ਪ੍ਰੇਮ ਸਿੰਘ ਨਾਭਾ ਪਾਸੋਂ ਰਾਜਨੀਤੀ ਨਾਲ ਸੰਬੰਧਿਤ ਗ੍ਰੰਥ 'ਬੁਧਿ ਵਾਰਿਧੀ' ਲਿਖਵਾਇਆ ਸੀ। ਭਾਈ ਕਾਨ੍ਹ ਸਿੰਘ ਰਚਿਤ ਰਾਜਨੀਤੀ ਗ੍ਰੰਥ 'ਰਾਜ ਧਰਮ' ਬਾਰੇ ਆਮ ਪਾਠਕਾਂ ਨੂੰ ਬਹੁਤ ਘੱਟ ਜਾਣਕਾਰੀ ਹੈ ਅਤੇ ਨਾ ਹੀ ਭਾਈ ਸਾਹਿਬ ਉਪਰ ਕਿਤਾਬਾਂ ਲਿਖਣ ਵਾਲੇ ਜ਼ਿਆਦਾਤਰ ਵਿਦਵਾਨਾਂ ਨੇ 'ਰਾਜ ਧਰਮ' ਬਾਰੇ ਬਹੁਤਾ ਕੁਝ ਲਿਖਿਆ ਹੈ।

ਪ੍ਰੋ. ਪ੍ਰੀਤਮ ਸਿੰਘ ਨੇ ਇਸ ਗ੍ਰੰਥ ਨੂੰ ਭਾਈ ਸਾਹਿਬ ਦੀਆਂ ਰਚਨਾਵਾਂ ਦੀ ਸੂਚੀ ਵਿਚ ਤਾਂ ਸ਼ਾਮਿਲ ਕੀਤਾ ਹੈ ਪ੍ਰੰਤੂ ਇਸ ਦੇ ਵਿਸ਼ੇ ਵਸਤੂ ਬਾਰੇ ਕੋਈ ਜਾਣਕਾਰੀ ਜਾਂ ਵਿਸ਼ਲੇਸ਼ਣ ਨਹੀਂ ਪੇਸ਼ ਕੀਤਾ।[21] ਕਾਰਣ ਇਹ ਹੈ ਕਿ ਭਾਈ ਸਾਹਿਬ ਉਪਰ ਲਿਖਣ ਵਾਲੇ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਦੇ ਇਹ ਪੁਸਤਕ ਹੱਥ ਨਹੀਂ ਲੱਗ ਸਕੀ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ, ਭਾਈ ਕਾਨ੍ਹ ਸਿੰਘ ਨਾਭਾ ਦੇ ਜੀਵਨ ਤੇ ਰਚਨਾ ਨਾਲ ਸੰਬੰਧਿਤ ਦੋ ਪੁਸਤਕਾਂ ਬੀਬੀ ਸੁਖਜੀਤ ਕੌਰ ਅਤੇ ਡਾ. ਦੇਵਿੰਦਰ ਸਿੰਘ ਵਿਦਿਆਰਥੀ ਪਾਸੋਂ ਲਿਖਵਾਕੇ ਛਪਵਾਈਆਂ ਗਈਆਂ। ਦੋਵਾਂ ਪੁਸਤਕਾਂ ਦੇ ਲੇਖਕਾਂ ਨੇ 'ਰਾਜ ਧਰਮ' ਪੁਸਤਕ ਦੇ ਨਾ ਪ੍ਰਾਪਤ ਹੋਣ ਬਾਰੇ ਲਿਖਿਆ ਹੈ। ਬੀਬੀ ਸੁਖਜੀਤ ਕੌਰ ਨੇ ਲਿਖਿਆ ਹੈ : "'ਰਾਜ ਧਰਮ' ਪੂਰੀ ਕੋਸ਼ਿਸ਼ ਕਰਨ ਦੇ ਉਪਰੰਤ ਵੀ ਮੈਂ ਪ੍ਰਾਪਤ ਨਹੀਂ ਕਰ ਸਕੀ ਜਿਸਦਾ ਮੈਨੂੰ ਅਫਸੋਸ ਹੈ........ਇਹ ਭਾਈ ਸਾਹਿਬ ਦੀ ਪਹਿਲੀ

ਮੌਲਿਕ ਰਚਨਾ ਹੈ। ਇਹ ਪੁਸਤਕ ਹੁਣ ਉਪਲਬਧ ਨਹੀਂ।"[22]

ਭਾਈ ਸਾਹਿਬ ਨਾਲ ਜੀਵਨ ਦਾ ਕੁਝ ਸਮਾਂ ਬਤੀਤ ਕਰਨ ਵਾਲੇ ਡਾ. ਦੇਵਿੰਦਰ ਸਿੰਘ ਵਿਦਿਆਰਥੀ ਦਾ ਮੱਤ ਹੈ, 'ਰਾਜ ਧਰਮ' ਦੀ ਕੋਈ ਕਾਪੀ ਕਿਧਰੋਂ ਹੱਥ ਨਹੀਂ ਆ ਸਕੀ। ਅਸ਼ੋਕ ਨੇ ਵੀ ਜਿਸ ਢੰਗ ਨਾਲ ਇਸ ਗ੍ਰੰਥ ਦਾ ਜ਼ਿਕਰ ਕੀਤਾ ਹੈ ਉਸ ਤੋਂ ਜਾਪਦਾ ਹੈ ਕਿ ਉਸ ਨੂੰ ਵੀ ਇਸਦੇ ਦਰਸ਼ਨ ਨਹੀਂ ਹੋਏ। ਬੀਬੀ ਸੁਖਜੀਤ ਕੌਰ ਦੇ ਸੰਕਲਿਤ ਸਹਾਇਕ ਗ੍ਰੰਥਾਂ ਵਿਚ ਵੀ ਇਸਦਾ ਪਤਾ ਨਹੀਂ। ਨਾਭਾ ਦਰਬਾਰ ਵਿਚ ਇਹ ਭਾਈ ਸਾਹਿਬ ਦੀ ਪਹਿਲੀ ਕਿਰਤ ਸੀ।[23]

ਪ੍ਰੋ. ਪਿਆਰਾ ਸਿੰਘ ਪਦਮ ਵੱਲੋਂ ਆਪਣੀ ਪੁਸਤਕ 'ਕਲਮ ਦੇ ਧਨੀ' ਵਿਚ ਭਾਈ ਸਾਹਿਬ ਬਾਰੇ ਇਕ ਲੇਖ ਲਿਖਿਆ ਹੈ, ਅਤੇ 'ਨਾਭੇ ਦਾ ਵਿਦਵਾਨ ਘਰਾਣਾ' ਇਕ ਟ੍ਰੈਕਟ ਲਿਖਿਆ ਹੈ ਪ੍ਰੰਤੂ ਦੋਵੇਂ ਥਾਈਂ ਪ੍ਰੋ. ਪਦਮ ਜੀ ਵੱਲੋਂ ਭਾਈ ਸਾਹਿਬ ਦੀਆਂ ਰਚਨਾਵਾਂ ਦੀ ਸੂਚੀ ਵਿਚ 'ਰਾਜ ਧਰਮ' ਗ੍ਰੰਥ ਬਾਰੇ ਜ਼ਿਕਰ ਨਹੀਂ ਕੀਤਾ।[24]

ਮੈਨੂੰ ਇਹ ਦੱਸਦਿਆਂ ਖੁਸ਼ੀ ਤੇ ਫ਼ਖ਼ਰ ਪ੍ਰਤੀਤ ਹੁੰਦਾ ਹੈ ਕਿ ਇਕ ਲੰਮੀ ਮਿਹਨਤ ਤੇ ਖੋਜ ਉਪਰੰਤ ਖੋਜ ਕਰਤਾ ਨੇ ਉਪਰੋਕਤ ਪੁਸਤਕ 'ਰਾਜ ਧਰਮ' ਪ੍ਰਾਪਤ ਕਰ ਲਈ ਹੈ ਜਿਸ ਨੂੰ ਡਾ. ਰਛਪਾਲ ਕੌਰ, ਬੀਬੀ ਹਰਦਰਸ਼ਨ ਕੌਰ, ਗਿਆਨੀ ਲਾਲ ਸਿੰਘ (ਸਾਬਕਾ ਡਾਇਰੈਕਟਰ, ਭਾਸ਼ਾ ਵਿਭਾਗ) ਨੇ ਭਾਈ ਸਾਹਿਬ ਦੀ ਉਹੀ ਰਚਨਾ ਮੰਨਿਆ ਹੈ, ਜੋ ਮਹਾਰਾਜਾ ਹੀਰਾ ਸਿੰਘ ਨੇ ਭਾਈ ਸਾਹਿਬ ਪਾਸੋਂ ਲਿਖਵਾਈ।[25] ਇਸ ਸੰਬੰਧ ਵਿਚ ਬੀਬੀ ਹਰਦਰਸ਼ਨ ਕੌਰ ਵੱਲੋਂ ਖੋਜ ਕਰਤਾ ਨੂੰ ਲਿਖੇ 20 ਫਰਵਰੀ 1997 ਦੇ ਇਕ ਪੱਤਰ (ਅੰਤਿਕਾ1 ) ਵਿਚ ਜਾਣਕਾਰੀ ਭੇਜੀ ਹੈ ਕਿ "ਰਾਜ ਧਰਮ ਪੁਸਤਕ ਦੀ ਜੋ ਕਾਪੀ ਤੁਸੀਂ (ਖੋਜ ਕਰਤਾ) ਮੈਨੂੰ ਦਿਖਾਈ ਹੈ ਉਹ ਬਾਬਾ ਜੀ ਦੀ ਰਚਨਾ ਹੈ। ਇਹ ਪੁਸਤਕ ਮਹਾਰਾਜਾ ਹੀਰਾ ਸਿੰਘ ਜੀ ਨੇ ਲਿਖਵਾਈ ਸੀ।"[26]

ਬੋਲੀ ਅਤੇ ਸ਼ੈਲੀ ਪੱਖੋਂ ਇਹ ਭਾਈ ਸਾਹਿਬ ਦੀ ਹੀ ਰਚਨਾ ਜਾਪਦੀ ਹੈ।

ਪ੍ਰਾਪਤ ਹੋਈ ਕਾਪੀ ਦੀ ਸ਼ੁਰੂਆਤ ਪੰਨਾ 305 ਤੋਂ ਹੁੰਦੀ ਹੈ, ਕੁਲ ਪੰਨੇ 355 ਹਨ। ਪੰਨਾ 306 ਤੇ ਪਹਿਲਾਂ ਮੂਲ ਮੰਤਰ ੧ੴ ਸਤਿਗੁਰ ਪ੍ਰਸਾਦਿ, ਤੇ ਫਿਰ ਸਿਰਲੇਖ 'ਅਬਰਾਜਧਰਮਲਿਖਯਤੇ' ਜੁੜਵੇਂ ਅੱਖਰਾਂ ਵਿਚ ਲਿਖਿਆ ਹੈ। ਪੁਰਾਤਨ ਪੰਜਾਬੀ ਹੱਥ ਲਿਖਤਾਂ ਵਾਂਗ ਜੁੜਵੇ ਅੱਖਰਾਂ ਵਾਲੇ ਇਸ ਗ੍ਰੰਥ ਦੀ ਬੋਲੀ ਪੁਰਾਣੇ ਢੰਗ ਦੀ ਹਿੰਦੀ, ਪੰਜਾਬੀ ਹੈ। ਕਿਉਂਕਿ ਇਸ ਦੇ ਮੁੱਢਲੇ ਪੰਨੇ ਤੇ 305 ਲਿਖਿਆ ਹੈ, ਜਾਪਦਾ ਹੈ ਇਸ ਤੋਂ ਮੂਹਰਲੇ 304 ਸਫਿਆਂ ਵਿੱਚ, ਇਸ ਗ੍ਰੰਥ ਦਾ ਪਹਿਲਾ ਭਾਗ 'ਪਰਜਾ ਧਰਮ' ਹੋਵੇਗਾ, ਜਿਸਦਾ ਜ਼ਿਕਰ ਭਾਈ ਸਾਹਿਬ ਨੇ 'ਨਾਟਕ ਭਾਵਾਰਥ ਦੀਪਕਾ' ਦੀ ਭੂਮਿਕਾ ਵਿਚ 'ਰਾਜ ਧਰਮ' ਤੋਂ ਪਹਿਲਾਂ ਕੀਤਾ।[27]

ਰਾਜਨੀਤੀ ਗ੍ਰੰਥ 'ਰਾਜ ਧਰਮ' ਦੇ ਹਰੇਕ ਅਧਿਆਇ ਵਿਚ ਕਹਾਣੀ-ਦਰ-ਕਹਾਣੀ ਸਿੰਘ ਅਤੇ ਜਿਮੀਦਾਰ ਪਾਤਰਾਂ ਦੇ ਮਾਧਿਅਮ ਰਾਹੀਂ ਕਿਸੇ ਮਸਲੇ ਨੂੰ ਸੁਲਝਾਇਆ ਗਿਆ ਹੈ। ਪਹਿਲੀ ਸਿਖਿਆ ਵਿਚ ਸਿੰਘ ਪਾਤਰ, ਜਿਮੀਦਾਰ ਪਾਤਰ ਨੂੰ ਰਾਜੇ ਦਾ ਹਾਲ ਸੁਣਾਉਣ ਲਈ ਕਹਿੰਦਾ ਹੈ। ਜਿਮੀਦਾਰ ਜਵਾਬ ਵਿਚ ਸਿੰਘ ਨੂੰ ਦਸਦਾ ਹੈ ਕਿ ਰਾਜੇ ਛੋਟੀ ਉਮਰ ਵਿਚ ਕਿਉਂ ਮਰ ਜਾਂਦੇ ਹਨ। ਖੁਦਗਰਜ਼, ਸਵਾਰਥੀ ਲੋਕ ਕਿਵੇਂ ਰਾਜੇ ਨੂੰ ਗਲਤ ਰਸਤੇ ਪਾਉਂਦੇ ਹਨ, ਇਸ ਬਾਰੇ 'ਰਾਜ ਧਰਮ' ਵਿਚ ਲਿਖਿਆ ਹੈ "ਜੈਸੇ ਪਤੀ ਬਿਨਾ ਇਸਤ੍ਰੀ ਕਾ ਰਹਿਨਾ ਅੱਛਾ ਨਹੀਂ, ਐਸੇ ਹੀ ਰਾਜਾ ਕੇ ਬਿਨਾਂ ਪ੍ਰਜਾ ਸੁੰਨੀ ਹੈ। ਰਾਜੇ ਨੂੰ ਏਕਤਾ ਅਤੇ ਅਪਨੇ ਸਰੀਰ ਦੇ ਨਫੇ ਨੁਕਸਾਨ ਪ੍ਰਤੀ, ਅਤੇ ਝੂਠੀ ਪ੍ਰਸੰਸ਼ਾ ਕਰਨ ਵਾਲੇ ਨਜ਼ਦੀਕੀ ਖੁਦਗਰਜ਼ ਲੋਕਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ।" ਆਪਣੇ ਕਥਨ ਦੀ ਪੁਸ਼ਟੀ ਲਈ ਗੁਰਬਾਣੀ, ਵੇਦ, ਮਹਾਭਾਰਤ ਦੇ ਹਵਾਲੇ ਦੇ ਕੇ ਭਾਈ ਸਾਹਿਬ ਨੇ ਦੱਸਿਆ ਹੈ "ਛੋਟੀ ਉਮਰ ਵਿਚ ਸਾਦੀ (ਵਿਆਹ) ਨਹੀਂ ਕਰਾਉਣਾ ਚਾਹੀਦਾ, ਰਾਜੇ ਨੂੰ ਵਿਸ਼ੇ ਵਿਕਾਰਾਂ, ਪਰਾਈ ਔਰਤ, ਸ਼ਰਾਬ ਤੇ ਹੋਰ ਨਸ਼ਿਆਂ ਤੋਂ ਬਚਣਾ ਚਾਹੀਦਾ ਹੈ। ਜ਼ਿਆਦਾ ਭੋਜਨ ਕਰਨਾ, ਚਿੰਤਾ ਕਰਨੀ, ਬਹੁਤੀ ਬੈਠਕ ਅਤੇ ਬਹੁਤਾ ਕਾਮੀ (ਸੈਕਸੀ) ਹੋਣਾ ਆਦਿ ਗੱਲਾਂ ਰਾਜੇ ਲਈ

ਪਰਹੇਜ ਕਰਨ ਯੋਗ ਹਨ। ਸੈਕਸ ਤੋਂ ਪਰਹੇਜ ਕਰਨ ਨਾਲ ਭੋਜਨ ਦੀ ਜਿਆਦਾ ਲੋੜ ਨਹੀਂ ਰਹਿੰਦੀ, ਭੁੱਖ ਘੱਟ ਲੱਗਦੀ ਹੈ। ਸਾਧੂ ਥੋੜਾ ਆਹਾਰ ਕਰਦੇ ਹਨ ਕਿਉਂ ਜੋ ਉਨ੍ਹਾਂ ਦਾ ਬੀਰਜ ਕਾਇਮ ਰਹਿੰਦਾ ਹੈ ਅਤੇ ਸੈਕਸ ਬੰਦ ਹੋਣ ਕਰਕੇ ਬਿਧਵਾ ਇਸਤ੍ਰੀ ਜਿਆਦਾ ਉਮਰ ਭੋਗਦੀ ਹੈ।"[28]

ਰਾਜ ਧਰਮ ਅਨੁਸਾਰ "ਰਾਜੇ ਨੂੰ ਸਿੰਗਾਰ ਰਸ ਦੇ ਗ੍ਰੰਥਾਂ ਤੋਂ ਪਰਹੇਜ ਅਤੇ ਵੇਦਾਂਤ, ਨੀਤੀ, ਧਾਰਮਿਕ ਗ੍ਰੰਥਾਂ ਪ੍ਰਤੀ ਧਿਆਨ ਦੇਣਾ ਚਾਹੀਦਾ ਹੈ।"[29] ਗ੍ਰੰਥ ਵਿਚ ਕਿਤੇ ਕਿਤੇ ਹਿੰਦੂ ਵਿਚਾਰਧਾਰਾ ਅਨੁਸਾਰ ਰਾਜੇ ਨੂੰ ਕਾਮਯਾਬੀ ਲਈ ਸੂਰਜ ਨੂੰ ਜਲ ਦੇਣਾ, ਧਿਆਨ ਕਰਨਾ ਅਤੇ ਪਿਤਰਾਂ ਨੂੰ ਜਲ ਦੇਣ ਬਾਰੇ ਵੀ ਪ੍ਰੇਰਿਆ ਹੈ। ਇਸ ਗ੍ਰੰਥ ਵਿਚ ਦੂਜੀ ਸਿਖਿਆ (ਪੰਨਾ 387) ਰਾਜੇ ਦੇ ਬੱਚੇ ਨਾਲ ਸੰਬੰਧਿਤ ਹੈ, ਕਿ ਬੱਚੇ ਨੂੰ ਕਿਹੜੀ ਕਿਹੜੀ ਸਵਾਰੀ ਕਿੰਨੀ ਦੇਰ ਲਈ ਕਰਨੀ ਚਾਹੀਦੀ ਹੈ ਅਤੇ ਕਿਥੇ ਕਿਥੇ ਜਾਣਾ ਜਾਂ ਨਹੀਂ ਜਾਣਾ ਚਾਹੀਦਾ ਹੈ। ਤੀਸਰੀ ਸਿਖਿਆ ਵਿਚ ਗੁਰਬਾਣੀ ਦੇ ਹਵਾਲੇ ਦੇ ਕੇ ਰਾਜੇ ਨੂੰ ਰਾਜ, ਯੋਗ, ਤਪ, ਭੋਗ ਚਾਰੇ ਅੰਗਾਂ ਵਿਚ ਪੂਰਨ ਹੋਣ ਲਈ ਪ੍ਰੇਰਿਆ ਹੈ। ਰਾਜਾ ਤੇ ਉਸਦੇ ਬੱਚੇ ਨੂੰ ਵਿਸ਼ੇ ਵਿਕਾਰਾਂ ਤੋਂ ਬਚਾਉਣ ਲਈ ਪ੍ਰੇਰਨਾ ਹਿਤ ਗ੍ਰੰਥ ਵਿਚ ਕੁਝ ਤਸਵੀਰਾਂ ਵੀ ਦਿੱਤੀਆਂ ਹਨ।[30] ਸੋਲਵੀਂ ਸਿਖਿਆ ਤੋਂ ਬਾਦ ਇਸ ਗ੍ਰੰਥ ਦੇ ਅਖੀਰ ਵਿਚ ਵਿਗਯਾਪਨ ਮਿਲਦਾ ਹੈ "ਰਾਜਿਓ ਮਹਾਰਾਜਿਓਂ ਔਰ ਸਰਦਾਰ ਅਮੀਰੋ ਕੋ ਚਾਹੀਏ ਕਿ ਇਸ ਰਾਜ ਧਰਮ ਕੋ ਮਨ ਲਗਾਕਰ ਪੜੇਂ, ਔਰ ਅਪਨੇ ਫਾਇਦੇ ਨੁਕਸਾਨ ਕੋ ਸੋਚੇਂ............ਬਹੁਤ ਸੇ ਕਾਮ ਐਸੇ ਹੈ ਜੋ ਪਹਿਲੇ ਅੱਛੇ ਮਾਲੂਮ ਹੋਤੇ ਹੈ ਅਖੀਰ ਕੋ ਨੁਕਸਾਨ ਹੋਤਾ ਹੈ।"[31]

*ਅ. ਬਿਜੈ ਸ੍ਰਾਮ ਧਰਮ*

ਭਾਈ ਸਾਹਿਬ ਦੀ ਨੀਤੀ ਦੇ ਵਿਸ਼ੇ ਬਾਰੇ ਇਹ ਦੂਜੀ ਪੁਸਤਕ ਹੈ। ਇਹ ਰਚਨਾ 1901 ਈ. ਵਿਚ ਭਾਈ ਪ੍ਰੇਮ ਸਿੰਘ ਨੇ ਦੁਰਗਾ ਪ੍ਰੈਸ ਰਿਆਸਤ ਨਾਭਾ ਤੋਂ ਛਪਵਾਈ। ਕੁਲ ਪੰਨੇ 335 ਅਤੇ ਪੁਸਤਕ ਨੂੰ 5 ਨੰਬਰਾਂ ਵਿਚ ਵੰਡਕੇ, 54 ਸਿਰਲੇਖਾਂ ਅਧੀਨ ਫੌਜੀ ਜੀਵਨ ਅਤੇ ਨੀਤੀ ਬਾਰੇ ਜਾਣਕਾਰੀ ਦਿੱਤੀ ਹੈ।

ਆਰੰਭ ਵਿਚ ਹੀ ਲੇਖਕ ਨੇ ਦੱਸ ਪਾਈ ਹੈ : "ਇਸ ਪੁਸਤਕ ਕੇ ਰਚਨੇ ਦਾ ਕਾਰਨ ਯੇਹ ਹੈ ਕਿ ਫ਼ੌਜੀ ਸਰਦਾਰਾਨ ਔਰ ਸਿਪਾਹੀਆਨ ਅਪਨੇ ਧਰਮ ਸੇ ਵਾਕਿਫ਼ ਹੋਕਰ ਅਪਨੇ ਸ੍ਵਾਮੀ (ਬਾਦਸ਼ਾਹ) ਕੀ ਖ਼ਿਦਮਤ ਤਨ, ਮਨ, ਧਨ ਸੇ ਕਰੇਂ ਔਰ ਆਪਸ ਮੇਂ ਸਰਦਾਰ ਔਰ ਸਿਪਾਹੀ ਏਕ ਦਿਲ ਹੋਕਰ ਸ੍ਵਾਮੀ ਕੇ ਕਾਰਜ ਕੀ ਸਿੱਧੀ ਕਰੇਂ।"[32]

ਭਾਈ ਸਾਹਿਬ ਉੱਪਰ ਲਿਖਣ ਵਾਲੇ ਸ਼ਮਸ਼ੇਰ ਸਿੰਘ ਅਸ਼ੋਕ, ਬੀਬੀ ਸੁਖਜੀਤ ਕੌਰ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਪਿਆਰ ਸਿੰਘ, ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਤੇ ਪ੍ਰੋ. ਪ੍ਰੀਤਮ ਸਿੰਘ ਆਦਿ ਵਿਦਵਾਨਾਂ ਨੇ ਇਸ ਰਚਨਾ ਵੱਲ ਕੋਈ ਧਿਆਨ ਜਾਂ ਵੇਰਵਾ ਨਹੀਂ ਦਿੱਤਾ। ਹੋ ਸਕਦਾ ਹੈ ਇਸਦੀ ਕੋਈ ਕਾਪੀ ਵਿਦਵਾਨਾਂ ਦੇ ਨਜ਼ਰੀਂ ਨਾ ਪਈ ਹੋਵੇ। ਭਾਈ ਸਾਹਿਬ ਦੀਆਂ ਰਚਨਾਵਾਂ ਆਸਾਨੀ ਨਾਲ ਪ੍ਰਾਪਤ ਨਾ ਹੋਣ ਬਾਰੇ ਬੀਬੀ ਸੁਖਜੀਤ ਕੌਰ ਲਿਖਦੇ ਹਨ : "ਭਾਈ ਕਾਨ੍ਹ ਸਿੰਘ ਜੀ ਦੀਆਂ ਰਚਨਾਵਾਂ ਬਾਰੇ ਜਿਉਂ ਜਿਉਂ ਮੈਂ ਡੂੰਘਾਈ ਵਿਚ ਗਈ ਹਾਂ, ਇਸ ਸੰਬੰਧੀ ਮਸਾਲੇ ਦੀ ਅਣਹੋਂਦ ਕਰਕੇ ਮੇਰੀ ਹੈਰਾਨੀ ਵੱਧਦੀ ਹੀ ਗਈ ਹੈ। ਉਨ੍ਹਾਂ ਦੀਆਂ ਆਪਣੀਆਂ ਰਚੀਆਂ ਪੁਸਤਕਾਂ ਵੀ ਨਹੀਂ ਮਿਲਦੀਆਂ।"[33]

'ਇਨਸਾਈਕਲੋਪੀਡੀਆ ਆਫ ਸਿੱਖਇਜ਼ਮ' ਅਤੇ 'ਪੰਜਾਬੀ ਸਾਹਿਤ ਕੋਸ਼' ਵਿਚ ਵੀ 'ਬਿਜੈ ਸ੍ਵਾਮ ਧਰਮ' ਪੁਸਤਕ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਪੰਜਾਬੀ ਭਾਸ਼ਾ ਵਿਭਾਗ, ਪੰਜਾਬ ਵੱਲੋ ਛਾਪੇ ਗਏ 'ਪੰਜਾਬੀ ਪੁਸਤਕ ਕੋਸ਼'(1971) ਵਿਚ ਇਸਦਾ ਨਾਂ 'ਬ੍ਰਿਜ ਸਵਾਰੀ ਧਰਮ' ਲਿਖਿਆ ਮਿਲਦਾ ਹੈ।[34] ਡਾ. ਤੇਜਵੰਤ ਮਾਨ ਨੇ ਆਪਣੀ ਪੁਸਤਕ 'ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ' ਵਿਚ ਇਸ ਪੁਸਤਕ ਦਾ ਨਾਂ 'ਬ੍ਰਿਜ ਸਵਾਮ ਧਰਮ' ਲਿਖਿਆ ਹੈ।[35] ਦਰਅਸਲ ਇਸ ਪੁਸਤਕ ਦਾ ਸਹੀ ਨਾਂ '*ਬਿਜੈ ਸ੍ਵਾਮ ਧਰਮ*' ਹੈ। ਪੁਸਤਕ ਦੇ ਆਰੰਭ ਵਿਚ ਮੰਗਲਾਚਰਣ ਹੈ :

"॥ ੧ੴ ਸਤਿਗੁਰ ਪ੍ਰਸਾਦਿ ॥

ਅਥ ਬਿਜੈ ਸ੍ਵਾਮ ਧਰਮ ॥

*ਸ੍ਰੀ ਅਕਾਲ ਸਹਾਇ ॥ ਸ੍ਰੀ ਭਗਵਤੀ ਜੀ ਸਹਾਇ ॥ ਸ੍ਰੀ ਗੁਰੂ ਨਾਨਕਾਯਨਮ: ਸ੍ਰੀ ਗੁਰੂ ਗੋਬਿੰਦ ਸਿੰਘ ਯਨਮ: ਸ੍ਰੀ ਸਰਬ ਦੇਵਾਯਨਮ; ਸ੍ਰੀ ਗਣਪਤੇ ਨਮ ॥ ਅਬ ਸਿਪਾਹੀ ਆਦਿ ਸੈਨਾਪਤੀ ਪ੍ਰਸੰਗ ਲਿਖਯਤੇ ਹਰੀ ਹਰੀ ॥*"[36]

ਇਸ ਨੀਤੀ ਗ੍ਰੰਥ ਵਿਚ ਫੌਜੀ ਜਵਾਨਾਂ, ਸਰਦਾਰਾਂ ਅਤੇ ਅਫਸਰਾਂ ਨੂੰ ਉਪਦੇਸ਼ ਹੈ ਕਿ ਨਫੇ ਨੁਕਸਾਨ ਦੀਆਂ ਗੱਲਾਂ ਨੂੰ ਵਿਚਾਰਨਾ ਚਾਹੀਦਾ ਹੈ ਅਤੇ ਆਪਣੇ ਰਾਜੇ ਦੀ ਸੇਵਾ (ਖ਼ਿਦਮਤ) ਦਾ ਹਰ ਵਕਤ ਖਿਆਲ ਰੱਖਣਾ ਚਾਹੀਦਾ ਹੈ। ਪਰਾਈ ਔਰਤ ਤੋਂ ਬਚਣਾ, ਵਿਸਾ (sex) ਘੱਟ ਕਰਨਾ, ਨਸ਼ਿਆਂ ਤੋਂ ਪਰਹੇਜ਼ ਕਰਨਾ, ਚੰਗੀ ਖੁਰਾਕ ਖਾਣੀ, ਆਦਿ ਉਪਰੋਕਤ ਗੱਲਾਂ 'ਰਾਜ ਧਰਮ' ਦੀ ਪਹਿਲੀ ਸਿਖਿਆ ਵਿਚ ਵੀ ਇਸੇ ਤਰ੍ਹਾਂ ਲਿਖੀਆਂ ਮਿਲਦੀਆਂ ਹਨ। 'ਰਾਜ ਧਰਮ' ਦੀ ਤਰ੍ਹਾਂ ਇਸ ਨੀਤੀ ਗ੍ਰੰਥ ਵਿੱਚ, ਸੂਰਜ ਦੇਵਤਾ ਜਾਂ ਪਿਤਰਾਂ ਨੂੰ ਪਾਣੀ ਦੇਣ ਬਾਰੇ ਨਹੀਂ ਲਿਖਿਆ ਪਰੰਤੂ ਵਾਹਿਗੁਰੂ ਨਾਮ ਜਾਂ ਆਪਣੇ ਆਪਣੇ ਮਜ਼ਹਬ ਦਾ ਮੰਤ੍ਰ ਜਪਣ ਦੀ ਨਸੀਹਤ ਦਿੱਤੀ ਹੈ। ਅੱਛੀ ਸਿਹਤ ਲਈ ਜ਼ਰੂਰੀ ਗੱਲਾਂ ਸਮਝਾਈਆਂ ਹਨ ਕਿ ਕਿਹੜੀਆਂ ਕਿਹੜੀਆਂ ਚੀਜ਼ਾਂ ਨੂੰ ਖਾਣ ਪੀਣ ਤੋਂ ਪਰਹੇਜ਼ ਕਰਨਾ ਚਾਹੀਦਾ ਹੈ, ਅਤੇ ਕਿਹੜੀਆਂ ਕਿਹੜੀਆਂ ਔਸ਼ਧੀਆਂ (ਦਵਾਈਆਂ) ਦੀ ਵਰਤੋਂ ਕਿਥੇ ਤੇ ਕਦੋਂ ਕਰਨੀ ਚਾਹੀਦੀ ਹੈ।[37]

ਇਸ ਨੀਤੀ ਗ੍ਰੰਥ ਦਾ ਮਨੋਰਥ ਕੇਵਲ ਪ੍ਰਸ਼ਾਸਨਿਕ ਮਾਮਲੇ ਅਤੇ ਜੰਗ ਖੇਤਰ ਨਾਲ ਸੰਬੰਧਿਤ ਪਹਿਲੂਆਂ ਨੂੰ ਉਜਾਗਰ ਕਰਨਾ ਹੀ ਨਹੀਂ, ਸਗੋਂ ਰੋਜ਼ਾਨਾ ਜ਼ਿੰਦਗੀ ਨਾਲ ਸੰਬੰਧਿਤ ਜ਼ਰੂਰੀ ਮਸਲਿਆਂ ਨੂੰ ਵੀ ਹੱਲ ਸਹਿਤ ਬਿਆਨਿਆ ਹੈ ਜਿਵੇਂ ਕਿ : "ਚਾਰ ਬਾਤੋਂ ਪਰ ਅਮਲ ਕਰੋ ਅੱਵਲ ਝੂਠ ਨਹੀਂ ਬੋਲਣਾ। ਦੂਸਰੇ ਰਣ ਸੇ ਨਹੀਂ ਭਾਗਨਾ। ਤੀਸਰੇ ਬੇਟੀ ਕਾ ਧਾਨ ਨਹੀਂ ਖਾਣਾ, ਚੌਥੇ ਕੁਟੰਬ ਮੇਂ ਜ਼ਯਾਦਾ ਮੋਹ ਨਹੀਂ ਕਰਨਾ, ਔਰ ਇਸਤ੍ਰੀ ਕੋ ਗਹਿਣਾ ਔਰ ਗੋਟੇ

ਵਾਲੇ ਬਸਤ੍ਰ ਨਹੀਂ ਪਹਿਰਾਨਾ।"[38]

ਬੇਕਾਰ ਬੈਠਣ ਨਾਲੋਂ ਹੁਨਰ ਜਾਂ ਵਿਦਿਆ ਹਾਸਿਲ ਕਰਨ ਲਈ ਪ੍ਰੇਰਨਾ ਹਿਤ ਸ਼ੇਖ ਸਾਦੀ ਦਾ ਹਵਾਲਾ ਦਿੱਤਾ ਹੈ : "ਦੇਖੋ ਸ਼ੇਖਸਾਦੀ ਚਾਲੀਸ ਬਰਸ ਮੇਂ ਫ਼ਾਰਸੀ ਪੜ੍ਹਾ ਹੈ।"[39]

ਕਿਤੇ ਕਿਤੇ ਚੰਗੀਆਂ ਮਨੋਵਿਗਿਆਨਕ ਗੱਲਾਂ ਵੀ ਦਿੱਤੀਆਂ ਹਨ, ਜਿਵੇਂ ਕਿ ਲਿਖਿਆ ਮਿਲਦਾ ਹੈ ਕਿ "ਜਿਹੜੀ ਗਰਭਵਤੀ ਔਰਤ, ਉਸਦੇ ਸੱਸ ਸਹੁਰਿਆਂ ਵੱਲੋਂ ਦੁਖੀ ਹੋਵੇ, ਦੁੱਖ ਕਲੇਸ਼ ਕਾਰਣ ਚਿੰਤਾ ਵਿਚ ਰਹਿੰਦੀ ਹੋਵੇ, ਉਸ ਤੋਂ ਪੈਦਾ ਹੋਣ ਵਾਲਾ ਬੱਚਾ ਵੀ ਕ੍ਰੋਧੀ ਹੋਵੇਗਾ। ਜੇਕਰ ਉਸ ਵਕਤ ਮਾਂ ਦੀ ਆਤਮਾ ਖ਼ੁਸ਼ ਰਹੇ ਤਾਂ ਬੱਚਾ ਵੀ ਸ਼ਾਂਤ ਸੁਭਾਅ ਦਾ ਹੋਵੇਗਾ।"[40]

ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਰਾਜਨੀਤੀ ਗ੍ਰੰਥਾਂ ਤੋਂ ਸਾਨੂੰ ਪਰੰਪਰਾਵਾਦੀ ਸਮਾਜ ਦੇ ਵਿਚਾਰਾਂ ਦਾ ਹੀ ਪਤਾ ਨਹੀਂ ਲੱਗਦਾ ਸਗੋਂ ਸਮਕਾਲੀ ਸਮਾਜ ਦੇ ਮਨੁੱਖਾਂ ਤੇ ਸ਼ਾਸਕਾਂ ਦੇ ਸੰਬੰਧਾਂ ਬਾਰੇ ਵੀ ਜਾਣਕਾਰੀ ਮਿਲਦੀ ਹੈ। ਉਦਾਰ ਤੇ ਕੁਟਲਨੀਤੀ ਨਾਲ ਸੰਬੰਧਿਤ ਵਿਅਕਤੀਆਂ ਦੇ ਕਿਰਦਾਰ ਦੀਆਂ ਬਿਰਤਾਂਤਕ ਜੁਗਤਾਂ ਪੇਸ਼ ਕੀਤੀਆਂ ਗਈਆਂ ਹਨ। ਸਮਕਾਲੀ ਰਾਜਨੀਤੀ ਦੇ ਵਿਚਾਰਾਂ ਦਾ ਪ੍ਰਮੁੱਖ ਕੇਂਦਰ ਇਨ੍ਹਾਂ ਗ੍ਰੰਥਾਂ ਵਿਚ ਪਰਮਾਤਮਾ ਹੈ।

'ਰਾਜ ਧਰਮ' ਵਿਚਲੇ ਪ੍ਰਮੁੱਖ ਸੰਕਲਪਾਂ ਚੋਂ ਰਾਜੇ ਦਾ ਸੰਕਲਪ ਬੜੇ ਵਿਸਥਾਰ ਸਹਿਤ ਉਲੀਕਿਆ ਗਿਆ ਹੈ। ਰੂਪ ਵਜੋਂ ਇਸ ਵਿਚ ਗੋਸ਼ਟੀ ਰੂਪ ਦਾ ਪ੍ਰਯੋਗ ਕੀਤਾ ਹੋਇਆ ਹੈ। ਵਾਰਤਕ ਦਾ ਇਹ ਰੂਪ ਮੁੱਢ ਤੋਂ ਹੀ ਭਾਰਤੀ ਸਾਹਿਤ ਵਿਚ ਪ੍ਰਚੱਲਿਤ ਰਿਹਾ ਹੈ। ਸ਼ੈਲੀ ਵਜੋਂ ਇਸ ਰਚਨਾ ਵਿਚਲਾ ਬਿਆਨ ਵਿਸਤਾਰ ਵਾਲਾ ਹੈ। ਘਟਨਾਵਾਂ, ਮੌਕੇ ਜਾਂ ਦ੍ਰਿਸ਼ਾਂ ਨੂੰ ਸੰਕੇਤਕ ਜਿਹੀ ਸ਼ੈਲੀ ਵਿਚ ਬਿਆਨਣ ਦੀ ਥਾਂ, ਬਾਰੀਕੀਆਂ ਵਿਚ ਜਾ ਕੇ ਬਿਆਨਿਆਂ ਹੋਇਆ ਹੈ ਅਤੇ ਕਈ ਥਾਂ ਪਾਤਰਾਂ ਦੀ ਆਪਸ ਵਿਚਲੀ ਗੱਲਬਾਤ ਨੂੰ ਚੰਗੇ ਨਾਟਕੀ ਅੰਦਾਜ਼ ਵਿਚ ਬਿਆਨਿਆਂ ਹੋਇਆ ਹੈ, ਜਿਸ ਨਾਲ ਸਮੁੱਚਾ ਵਰਨਣ ਹੀ ਰੌਚਕਤਾ ਭਰਪੂਰ ਪ੍ਰਤੀਤ ਹੋਣ ਲੱਗ ਪੈਂਦਾ ਹੈ।

'ਰਾਜ ਧਰਮ' ਗ੍ਰੰਥ ਵਿਚ ਲਿਖਣ ਢੰਗ ਸੰਜੋਗਾਤਮਕ ਹੈ। ਵੱਖ ਵੱਖ ਵਾਕਾਂ ਨੂੰ ਜੋੜਨ ਲਈ, ਔਰ, ਬਲਕਿ, ਯਹੀ, ਤਬ, ਤਦ, ਤਥਾ ਆਦਿਕ ਯੋਗਕਾਂ ਦਾ ਆਸਰਾ ਆਮ ਲਿਆ ਹੋਇਆ ਹੈ। ਕਿਤੇ ਕਿਤੇ ਕਿਸੇ ਖ਼ਾਸ ਗੱਲ ਉਤੇ ਜ਼ੋਰ ਦੇਣ ਲਈ ਸ਼ਬਦਾਂ ਨੂੰ ਅੱਗੇ ਪਿਛੇ ਕਰਨ ਵਾਲੀ ਯੁਕਤੀ ਦਾ ਪ੍ਰਯੋਗ ਵੀ ਕੀਤਾ ਹੋਇਆ ਹੈ ਜਿਵੇਂ ਕਿ : "ਯਥਾ ਰਾਜਾ ਤਥਾ ਪਰਜਾ, ਇਸਕਾ ਦੋਸ਼ ਜਿਮੇ ਰਾਜਾ ਕੇ ਹੋਗਾ"[41]

ਅਜਿਹੀ ਵਾਕ ਬਣਤਰ 'ਨਾਟਕ ਭਾਵਾਰਥ ਦੀਪਕਾ' ਵਿਚ ਵੀ ਮਿਲਦੀ ਹੈ। ਰਾਜ ਧਰਮ ਪੁਸਤਕ ਹਿੰਦਵੀ ਜਾਂ ਬ੍ਰਜ-ਲੱਦੀ ਪੰਜਾਬੀ ਭਾਸ਼ਾ ਵਿਚ ਰਚੀ ਗਈ, ਜਿਸ ਵਿਚ ਲਿਖਣ ਦਾ ਉਸ ਵਕਤ ਆਮ ਰਿਵਾਜ਼ ਸੀ। ਮਲਵਈ ਇਲਾਕੇ ਦੀ ਸ਼ਬਦਾਵਲੀ ਤੇ ਉਚਾਰਣ ਦਾ ਵਿਸ਼ੇਸ਼ ਪ੍ਰਭਾਵ ਹੈ, ਜਿਵੇਂ ਬਲਕਿ, ਅਵਲਤੋ, ਵਗੈਰਾ ਆਦਿ। ਇਨ੍ਹਾਂ ਸ਼ਬਦਾਂ ਦੀ ਵਰਤੋਂ ਭਾਈ ਸਾਹਿਬ ਦੀਆਂ ਦੂਜੀਆਂ ਰਚਨਾਵਾਂ, ਟੀਕਾ ਜੈਮਨੀ ਅਸ੍ਵਮੇਧ, ਟੀਕਾ ਵਿਸ਼ਨੂੰ ਪੋਰਾਣ, ਨਾਟਕ ਭਾਵਾਰਥ ਦੀਪਕਾ ਵਿਚ ਵੀ ਮਿਲਦੀ ਹੈ। ਬੋਲੀ, ਸ਼ੈਲੀ, ਵਾਕ ਬਣਤਰ ਤੇ ਹੋਰ ਕਲਾਤਮਕ ਰੁਚੀਆਂ ਇਸ ਗੱਲ ਦਾ ਪ੍ਰਮਾਣ ਹਨ ਕਿ ਇਹ ਮਹਾਰਾਜਾ ਹੀਰਾ ਸਿੰਘ ਤੇ ਭਾਈ ਕਾਨ੍ਹ ਸਿੰਘ ਨਾਭਾ ਦੀ ਪਹਿਲੀ ਸਾਂਝੀ ਰਚਨਾ ਹੈ।

ਰਾਜਨੀਤੀ ਨਾਲ ਸੰਬੰਧਿਤ ਭਾਈ ਸਾਹਿਬ ਦੀ ਦੂਜੀ ਪੁਸਤਕ 'ਬਿਜੈ ਸ੍ਵਾਮ ਧਰਮ' ਦੇ ਸਮੁੱਚੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਭਾਸ਼ਾ ਪੱਖੋਂ, ਵਿਆਖਿਆ ਪੱਖੋਂ, ਮੰਗਲਾਚਰਣ ਪੱਖੋਂ, ਵਿਆਕਰਣ ਪੱਖੋਂ, ਇਹ ਭਾਈ ਸਾਹਿਬ ਦੀਆਂ ਦੂਸਰੀਆਂ ਰਚਨਾਵਾਂ ਤੋਂ ਕੁਝ ਹਟਵੀਂ ਹੈ। ਲਿਖਣ ਸ਼ੈਲੀ ਵਜੋਂ ਇਸ ਰਚਨਾ ਵਿਚਲਾ ਬਿਆਨ ਨਾਟਕ ਭਾਵਾਰਥ ਦੀਪਕਾ, ਰਾਜ ਧਰਮ, ਟੀਕਾ ਜੈਮਨੀ ਅਸ੍ਵਮੇਧ ਤੋਂ ਉਲਟ ਸੰਕੁਚਵਾਂ, ਥੋੜੇ ਸ਼ਬਦਾਂ ਵਿਚ ਬਹੁਤਾ ਕੁਝ ਕਹਿਣ ਵਾਲਾ ਹੈ। ਰੋਜ਼ਾਨਾ ਜ਼ਿੰਦਗੀ ਨਾਲ ਸੰਬੰਧਿਤ ਜ਼ਰੂਰੀ ਮਸਲਿਆਂ ਨੂੰ ਹੱਲ ਸਹਿਤ

ਬਿਆਨਣ ਲਈ, ਦੇਵੀਦਾਸ ਅਤੇ ਚਾਣਕੀਆ ਦੇ ਨੀਤੀ ਸ਼ਾਸਤ੍ਰਾਂ ਵਿਚੋਂ ਵੀ ਹਵਾਲੇ ਦਿੱਤੇ ਹਨ। ਬਿਆਨ ਨੂੰ ਵਧੇਰੇ ਪ੍ਰਭਾਵਸ਼ਾਲੀ ਤੇ ਦ੍ਰਿਸ਼ਮਈ ਬਣਾਉਣ ਲਈ ਕਿਤੇ ਕਿਤੇ 'ਅਖਾਣ' ਵੀ ਵਰਤੇ ਹੋਏ ਹਨ, ਜਿਵੇਂ ਕਿ :

"*1. ਸਖੀ ਨਾਲੋਂ ਸੂਮ ਭਲਾ*

*ਤੁਰਤ ਦੇਵੇ ਜਵਾਬ ।।*"

"*2. ਐਸਾ ਕੰਤ ਬਸਾਈ ਘੋੜਾ*

*ਅੱਗਾ ਤਿੱਖਾ ਪਿਛਾ ਚੌੜਾ ।।*"[42]

ਇਸ ਗ੍ਰੰਥ ਵਿਚਲੀ ਭਾਸ਼ਾ ਹਿੰਦੀ ਮਿਲੀ ਪੰਜਾਬੀ ਹੈ। ਇਸ ਵਿਚ ਬਹੁਤ ਸਾਰੇ ਐਸੇ ਸ਼ਬਦ ਹਨ, ਜਿਹੜੇ ਖ਼ਾਸ ਕਰ ਪਟਿਆਲਾ, ਮਲੇਰਕੋਟਲਾ, ਬਠਿੰਡਾ ਅਤੇ ਸੰਗਰੂਰ ਦੇ ਕੁਝ ਇਲਾਕਿਆਂ ਵਿਚ ਹੁਣ ਵੀ ਆਮ ਲੋਕਾਂ ਵੱਲੋਂ ਬੋਲੇ ਜਾਂਦੇ ਹਨ, ਜਿਵੇਂ ਨੀਰਾ, ਬਾਹੀਵੀ ਜ਼ਮੀਨ, ਪੋਰ, ਨਾੜ, ਟਾਂਡੇ, ਚਰੀ, ਤੱਤਾ ਪਾਣੀ, ਮੁੱਕੀਆਂ, ਕਾਸ, ਪੋਣਾ, ਬਾਜੇ ਆਦਿ। ਲਸ਼ਕਰ, ਗੁਫਤਗੂ, ਖਿਦਮਤ ਫ਼ਾਰਸੀ ਦੇ ਸ਼ਬਦ ਅਤੇ ਉਜ਼ਰ, ਤਬੀਅਤ, ਤਰਦੱਦ, ਫਾਯਦਾ ਆਦਿ ਅਰਬੀ ਸ਼ਬਦ ਮਿਲਦੇ ਹਨ। ਇਸੇ ਤਰ੍ਹਾਂ ਔਰ, ਉਸਕੋ, ਚਾਹੀਯੇ, ਹਾਥ, ਸਾਥ, ਕੋ, ਆਪ, ਯੇ, ਆਦਿ ਹਿੰਦੀ ਸ਼ਬਦ ਮਿਲਦੇ ਹਨ। ਭਾਈ ਸਾਹਿਬ ਵਲੋਂ ਦੂਜੀਆਂ ਰਚਨਾਵਾਂ ਵਿਚ ਆਮ ਵਰਤੇ ਜਾਣ ਵਾਲੇ ਸ਼ਬਦ 'ਅੱਵਲ', 'ਬਲਕਿ' ਵੀ ਇਸ ਵਿਚ ਮਿਲਦੇ ਹਨ ਪ੍ਰੰਤੂ '*ਸ੍ਰੀ ਸਰਬ ਦੇਵਾਯਨਮ: ਸ੍ਰੀ ਗਣਪਤੇਨਮ*' ਜਿਹਾ ਮੰਗਲਾਚਰਣ ਭਾਈ ਸਾਹਿਬ ਦੀ ਕਿਸੇ ਹੋਰ ਰਚਨਾ ਵਿਚ ਨਹੀਂ ਮਿਲਦਾ। ਜਾਪਦਾ ਹੈ ਇਸ ਰਚਨਾ ਵਿਚ ਭਾਈ ਸਾਹਿਬ ਨੇ ਮਹਾਰਾਜਾ ਹੀਰਾ ਸਿੰਘ ਦੇ ਮੱਤ ਨੂੰ ਨਾਭਾ ਦਰਬਾਰ ਦੀ ਵਿਦਵਾਨ ਮੰਡਲੀ ਨਾਲ ਮਿਲਕੇ ਬਿਆਨਿਆ ਹੈ ਅਤੇ 'ਮੰਗਲਾਚਰਣ' ਦਰਬਾਰ ਵਿਚਲੇ ਸਨਾਤਨੀ ਵਿਚਾਰਧਾਰਾ ਦੇ ਕਿਸੇ ਵਿਦਵਾਨ ਭਾਈ ਪ੍ਰੇਮ ਸਿੰਘ ਜਾਂ ਪੰਡਿਤ ਸ੍ਰੀ ਧਰ ਦੀ ਦੇਣ ਹੋਵੇਗਾ।

ਰਾਜਨੀਤੀ ਦੇ ਮਾਹਿਰ ਹੋਣ ਕਰਕੇ ਮਹਾਰਾਜਾ ਹੀਰਾ ਸਿੰਘ ਭਾਈ ਸਾਹਿਬ ਨੂੰ 'ਨੀਤੀ ਜੀ' ਕਹਿ ਕੇ ਪੁਕਾਰਦੇ ਸਨ। ਭਾਵੇਂ ਰਾਜ ਦਰਬਾਰੀ ਭਗਤੀ, ਭਾਈ ਸਾਹਿਬ ਦੇ ਹੱਡਾਂ ਵਿਚ ਰਚੀ ਹੋਈ ਸੀ, ਪ੍ਰੰਤੂ ਉਸ ਸਮੇਂ ਦੀ ਇਨਕਲਾਬੀ ਸੋਚ ਅਤੇ ਸੁਤੰਤਰਤਾ ਦੀ ਭਾਵਨਾ ਵੀ ਭਾਈ ਸਾਹਿਬ ਅੰਦਰ ਮੌਜੂਦ ਸੀ। ਭਾਈ ਸਾਹਿਬ ਅਨੁਸਾਰ, ਕੋਈ ਕੌਮ ਭੀ ਸੰਸਾਰ ਪਰ ਸੁਤੰਤ੍ਰ ਹੋਏ ਬਿਨਾਂ ਪੂਰੀ ਉਨਤੀ ਨਹੀਂ ਕਰ ਸਕੀ।

ਭਾਈ ਸਾਹਿਬ ਸੁਤੰਤਰ ਵਿਚਾਰਧਾਰਾ ਦੇ ਧਾਰਨੀ ਸਨ, ਅਤੇ ਅੰਗਰੇਜ਼ਾਂ ਦੀ ਪਾੜੋ ਤੇ ਰਾਜ ਕਰੋ ਵਾਲੀ ਨੀਤੀ ਤੋਂ ਵੀ ਸੁਚੇਤ ਸਨ। ਉਨ੍ਹਾਂ ਅਨੁਸਾਰ, "ਅੰਗਰੇਜ਼ੀ ਸਰਕਾਰ ਜਿਸ ਨੂੰ ਸਿੱਖ ਕੌਮ ਨੇ ਸਦਾ ਸਹਿਯੋਗ ਦਿੱਤਾ, ਉਸ ਸਾਮਰਾਜ ਨੇ ਸਿੱਖਾਂ ਦੇ ਹੱਕਾਂ ਵੱਲ ਧਿਆਨ ਨਹੀਂ ਦਿੱਤਾ।"[43] ਉਨੀਂਵੀ ਸਦੀ ਦੇ ਪਿਛਲੇ ਅੱਧ ਵਿੱਚ, ਸਿੱਖਾਂ ਦੀ ਪੁਨਰਜਾਗਰਤੀ ਦੇ ਸੋਮੇ ਸਿੰਘ ਸਭਾ ਲਹਿਰ ਲਈ ਵੀ ਭਾਈ ਸਾਹਿਬ ਨੇ ਬਤੌਰ ਲਿਖਾਰੀ ਕੰਮ ਕੀਤਾ। ਇਹ ਵੱਖਰੀ ਗੱਲ ਹੈ ਕਿ ਜਿਥੇ ਪ੍ਰੋ. ਗੁਰਮੁਖ ਸਿੰਘ ਵਰਗੇ ਵਿਦਵਾਨ ਦਾ ਬਿੰਬ ਇਤਿਹਾਸ ਨੇ, ਸਿੱਖ ਸਿਆਸਤ ਦੇ ਪ੍ਰਸੰਗ ਵਿਚ ਸਾਂਭਿਆ ਹੈ, ਭਾਈ ਸਾਹਿਬ ਦਾ ਬਿੰਬ ਰਾਜਨੀਤੀ ਨਾਲੋਂ ਵਿਦਵਤਾ ਵਾਲੇ ਪਾਸੇ ਵਧੇਰੇ ਉਭਰਿਆ ਹੈ।

ਭਾਈ ਸਾਹਿਬ ਦੁਆਰਾ ਰਚਿਤ ਰਾਜਨੀਤੀ ਬਾਰੇ ਸਿਧਾਂਤਕ ਸਹਿਤ ਦੇ ਸਮੁੱਚੇ ਸਰਵੇਖਣ ਉਪਰੰਤ ਮੈਂ ਨਿਮਨ ਲਿਖਤ ਸਿੱਟਿਆਂ ਉਤੇ ਪੁੱਜਿਆ ਹਾਂ।

ਭਾਈ ਸਾਹਿਬ ਆਪਣੇ ਗ੍ਰੰਥਾਂ ਵਿਚ, ਇਕ ਐਸੇ ਰਾਜ ਦਾ ਸੰਕਲਪ ਪ੍ਰਸਤੁਤ ਕਰਦੇ ਹਨ, ਜਿਹੜਾ ਧਰਮ ਉਤੇ ਆਧਾਰਿਤ ਹੋਵੇ, ਜਿਸ ਵਿਚ ਰਾਜਾ ਗੁਣੀ ਤੇ ਚਰਿਤ੍ਰਵਾਨ ਹੋਵੇ, ਜਿਸ ਵਿਚ ਰਾਜ ਵਿਵਸਥਾ ਰਾਜਤੰਤ੍ਰੀ ਹੁੰਦਿਆਂ, ਲੋਕਤੰਤ੍ਰੀ ਗੁਣਾਂ ਵਾਲੀ ਹੋਵੇ, ਅਤੇ ਲੋਕਹਿਤਕਾਰੀ ਹੋਵੇ ਅਤੇ ਜਿਸ ਵਿਚ ਰਾਜ ਮਨੁੱਖੀ ਕਲਿਆਣ ਦੇ ਵਿਸਤ੍ਰਿਤ ਕਾਰਜ ਖੇਤਰ ਵਿਚ ਕਾਰਜਸ਼ੀਲ ਹੋਵੇ।

ਇਸ ਤਰ੍ਹਾਂ ਭਾਈ ਸਾਹਿਬ ਦੁਆਰਾ ਰਚਿਤ ਰਾਜਨੀਤੀ ਸਾਹਿਤ ਵਿਚੋਂ ਪ੍ਰਤਿਬਿੰਬਤ ਰਾਜ ਦੈਵੀ ਸੱਚ (divine truth) ਅਤੇ ਮਨੁੱਖੀ ਭਲਾਈ (human good) ਨਾਲ ਜੁੜਿਆ ਹੋਇਆ ਹੈ। ਇਨ੍ਹਾਂ ਗ੍ਰੰਥਾਂ ਰਾਹੀਂ ਜਿਥੇ ਪੰਜਾਬੀ ਪਾਠਕਾਂ ਦੇ ਗਿਆਨ ਵਿਚ ਵਾਧਾ ਹੋਇਆ, ਉਥੇ ਪੰਜਾਬੀ ਵਾਰਤਕ ਸ਼ੈਲੀ ਵਿਚ ਵੀ ਨਿਖਾਰ ਆਇਆ ਪਰੰਤੂ ਇਨ੍ਹਾਂ ਵਿਚ ਸਾਹਿਤਕ ਅੰਸ਼ ਦੀ ਬਹੁਤ ਘਾਟ ਹੈ। ਇਹ ਗ੍ਰੰਥ ਸਰਲ ਪੰਜਾਬੀ ਵਾਰਤਕ ਰੂਪਾਂ ਨੂੰ ਵਿਕਸਿਤ ਕਰਨ ਵਿਚ ਬਹੁਤ ਸਹਾਇਕ ਹੋਏ ਅਤੇ ਪੰਜਾਬੀ ਸਭਿਆਚਾਰ ਦੇ ਅਨੇਕ ਪੱਖਾਂ ਨੂੰ ਆਪਣੇ ਵਿਚ ਸਮੇਟੀ ਬੈਠੇ ਹਨ। ਭਾਈ ਸਾਹਿਬ ਦੇ ਇਨ੍ਹਾਂ ਵਾਰਤਕ ਗ੍ਰੰਥਾਂ ਦਾ ਪੰਜਾਬੀ ਸਾਹਿਤ ਵਿਚ ਇਤਿਹਾਸਕ ਮਹੱਤਵ ਹੈ।

# ਹਵਾਲੇ ਤੇ ਟਿਪਣੀਆਂ


1. ਆਚਾਰਯ ਰਾਮਚੰਦ੍ਰ ਵਰਮਾ, *ਸ਼ਬਦਾਰਥ-ਵਿਚਾਰ ਕੋਸ਼*, 1993, ਪੰਨਾ 416.
2. ਉਹੀ, ਪੰਨਾ 416.
3. ਸਤਯਪ੍ਰਕਾਸ਼ (ਸੰਪਾ.) *ਮਾਨਕ ਅੰਗਰੇਜ਼ੀ-ਹਿੰਦੀ ਕੋਸ਼*, 1971, ਪੰਨਾ 1038.
4. Barkar Ernest, *Greek Political Theori*, 1967, P-195.
5. Ibid, P-189.
6. Mulgan, R. G., *Aristotle's Political Theory*, 1977, P-18.
7. Aristotle, Politics, 1943, P-54.
8. Ibid, P-55.
9. ਦਰਸ਼ਨ ਸਿੰਘ (ਡਾ.), "*ਗੁਰਬਾਣੀ ਅਨੁਸਾਰ ਰਾਜ ਦਾ ਸੰਕਲਪ*", *ਸਿੱਖ ਥਾਟ,* (ਸੰਪਾ.) ਪ੍ਰੋ. ਦਰਸ਼ਨ ਸਿੰਘ ਖ਼ਾਲਸਾ, ਫਰਵਰੀ, 1992 ਪੰਨਾ 38.
10. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ (ਹੱਥ ਲਿਖਤਾਂ)

— ਸਾਹਿਬ ਮ੍ਰਿਗਿੰਦ ਕ੍ਰਿਤ, *ਮਨਮਾਨਸ ਪ੍ਰਵਾਹ ਰਾਜਨੀਤ ਗ੍ਰੰਥ,* ਐਮ. ਐਸ 514.

— ਗੋਕਲ ਪ੍ਰਸਾਦਿ ਕ੍ਰਿਤ, *ਰਾਜਨੀਤ*, ਐਮ. ਐਸ. ਐਸ. 84.

— ਤਨਸੁਖ ਕ੍ਰਿਤ, *ਰਾਜਨੀਤ*, ਐਮ. ਐਸ. ਐਸ. 209.

— ਦੇਵੀਦਾਸ ਕ੍ਰਿਤ, *ਰਾਜਨੀਤ*, ਐਮ. ਐਸ. ਐਸ. 182.

— *ਰਾਜਨੀਤ ਚਣਾਕਾ ਭਾਖਾ ਲਿਖਯਤੇ*, ਐਮ. ਐਸ. 562.

11. ਪ੍ਰੀਤਮ ਸਿੰਘ ਤੇ ਹੋਰ (ਸੰਪਾ.), *ਗੁਰੂ ਮਹਿਮਾ ਰਤਨਾਵਲੀ*, 1984, ਪੰਨਾ 339.
12. ਕਾਨ੍ਹ ਸਿੰਘ ਨਾਭਾ (ਭਾਈ), *ਗੁਰੁਸ਼ਬਦ ਰਤਨਾਕਰ ਮਹਾਨਕੋਸ਼,* 1995, ਪੰਨਾ 789.
13. ਇਕਬਾਲ ਸਿੰਘ, '*ਰਾਜਨੀਤ ਬੁਧ ਬਾਰਿਧ*' ਦਾ ਸੰਪਾਦਨ, ਪੀ. ਐਚ. ਡੀ. ਖੋਜ ਪ੍ਰਬੰਧ, 1989, ਪੰਨਾ 2, (ਅਪ੍ਰਕਾਸ਼ਿਤ)

14. ਪ੍ਰੇਮ ਸਿੰਘ ਨਾਭਾ, ***ਬੁੱਧੀ ਬਾਰਿਧ,*** ਚੌਧਵਾ ਪ੍ਰਬੰਧ, 1905 ਈ. ਪੰਨੇ 109–110.
15. ਉਹੀ, ਪੰਨਾ 114.
16. ਬੁਧ ਸਿੰਘ, '***ਬੁਧਿ ਬਾਰਿਧ***' ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ ਹਵਾਲਾ ਭਾਗ, ਐਮ. ਐਸ. ਐਸ. 729, ਪੰਨਾ 681, 682 (ਹੱਥ ਲਿਖਤ)
17. ਸ਼ਮਸ਼ੇਰ ਸਿੰਘ ਅਸ਼ੋਕ, ***ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ,*** 1966, ਪੰਨਾ 47.

— ਦੇਵਿੰਦਰ ਸਿੰਘ ਵਿਦਿਆਰਥੀ (ਡਾ.) ***ਭਾਈ ਕਾਨ੍ਹ ਸਿੰਘ ਨਾਭਾ : ਜੀਵਨ ਤੇ ਰਚਨਾ,*** 1987, ਪੰਨਾ 85.

— ਅਮਰਜੀਤ ਸਿੰਘ (ਸੰਪਾ.), ***ਭਾਈ ਕਾਨ੍ਹ ਸਿੰਘ ਇਕ ਅਧਿਐਨ,*** 1982, ਪੰਨਾ 19.

18. ਪ੍ਰੀਤਮ ਸਿੰਘ (ਪ੍ਰੋ.), ***ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ ਰਚਨਾ ਤੇ ਮੁਲੰਕਣ,*** 1989, ਪੰਨਾ 101.

— ਸੁਖਜੀਤ ਕੌਰ, ***ਭਾਈ ਕਾਨ੍ਹ ਸਿੰਘ ਨਾਭਾ ਤੇ ਉਨ੍ਹਾਂ ਦੀਆਂ ਰਚਨਾਵਾਂ,*** 1973, ਪੰਨਾ 47.

— ਰਛਪਾਲ ਕੌਰ (ਸੰਪਾ.) ***ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ,*** 1983, ਪੰਨਾ 12.

19. ਤੇਜਵੰਤ ਮਾਨ (ਡਾ.), ***ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ,*** 1997, ਪੰਨਾ 223.
20. ਸੁਰਿੰਦਰ ਕੋਹਲੀ, (ਸੰਪਾ.) ***ਪੰਜਾਬੀ ਸਾਹਿਤ ਕੋਸ਼-ਭਾਗ ਦੂਜਾ,*** 1976, ਪੰਨਾ 157.

— Harbans Singh, (Editor in Chief), *The Encyclopaedia of Sikhism*, Vol. II, 1996, P-410.

21. ਪ੍ਰੀਤਮ ਸਿੰਘ (ਪ੍ਰੋ.), ਉਹੀ ਰਚਨਾ, ਪੰਨਾ 101.
22. ਸੁਖਜੀਤ ਕੌਰ, ਉਹੀ ਰਚਨਾ, ਭੂਮਿਕਾ ਅਤੇ ਪੰਨਾ 17.
23. ਦੇਵਿੰਦਰ ਸਿੰਘ ਵਿਦਿਆਰਥੀ (ਡਾ.) ਉਹੀ ਰਚਨਾ, ਪੰਨਾ 65.

24. ਪਿਆਰਾ ਸਿੰਘ ਪਦਮ (ਪ੍ਰੋ.) ***ਕਲਮ ਦੇ ਧਨੀ*** (ਭਾਗ ਦੂਜਾ), 1965, ਪੰਨਾ 41.
25. ਖੋਜ ਕਰਤਾ ਵੱਲੋਂ ਕੀਤੀ ਗਈ ਗੱਲਬਾਤ
26. ਬੀਬੀ ਹਰਦਰਸ਼ਨ ਕੌਰ ਵੱਲੋਂ ਖੋਜ ਕਰਤਾ ਨੂੰ 20 ਫਰਵਰੀ 97 ਦਾ ਲਿਖਿਆ ਪੱਤਰ।
27. ਕਾਨ੍ਹ ਸਿੰਘ ਨਾਭਾ, ***ਨਾਟਕ ਭਾਵਾਰਥ ਦੀਪਕਾ***, 1897, ਭੂਮਿਕਾ, ਪੰਨਾ 5.
28. ਕਾਨ੍ਹ ਸਿੰਘ ਨਾਭਾ (ਭਾਈ), ***ਰਾਜ ਧਰਮ***, ਮਿਤੀ ਹੀਨ, ਪੰਨੇ 322, 323.
29. ਉਹੀ, ਪੰਨੇ 329, 330.
30. ਉਹੀ, ਪੰਨੇ 612, 614, 616, 618, 652, 654, 657 659.
31. ਉਹੀ, ਪੰਨਾ 659.
32. ਕਾਨ੍ਹ ਸਿੰਘ ਨਾਭਾ (ਭਾਈ), ***ਬਿਜੈ ਸ੍ਵਾਮ ਧਰਮ***, 1901 ਟਾਈਟਲ ਤੋਂ ਬਾਅਦ ਦਿੱਤਾ ਇਸਤਿਹਾਰ
33. ਸੁਖਜੀਤ ਕੌਰ, ਉਹੀ ਰਚਨਾ, ਭੂਮਿਕਾ, ਪੰਨਾ 8.
34. ***ਪੰਜਾਬੀ ਪੁਸਤਕ ਕੋਸ਼***, 1971, ਪੰਨਾ 794.
35. ਤੇਜਵੰਤ ਮਾਨ (ਡਾ.), ਉਹੀ ਰਚਨਾ, ਪੰਨਾ 230.
36. ਕਾਨ੍ਹ ਸਿੰਘ ਨਾਭਾ (ਭਾਈ), ***ਬਿਜੈ ਸ੍ਵਾਮ ਧਰਮ***, 1901, ਪੰਨਾ 1.
37. ਉਹੀ, ਪੰਨੇ 81, 82, 83.
38. ਉਹੀ, ਪੰਨਾ 316.
39. ਉਹੀ, ਪੰਨਾ 84.
40. ਉਹੀ, ਪੰਨੇ 99, 100.
41. ਕਾਨ੍ਹ ਸਿੰਘ ਨਾਭਾ (ਭਾਈ), ***ਰਾਜ ਧਰਮ***, ਪੰਨਾ 351.
42. ————————, ***ਬਿਜੈ ਸ੍ਵਾਮ ਧਰਮ***, 1901, ਪੰਨਾ 323.
43. ***21ਵੀਂ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੀ ਸਪੀਚ***, 1931, ਪੰਨਾ 16.

# ਅਧਿਆਇ ਸੱਤਵਾਂ

## ਭਾਈ ਕਾਨ੍ਹ ਸਿੰਘ ਨਾਭਾ ਦੇ ਸਫ਼ਰ
## ਤੇ
## ਉਨ੍ਹਾਂ ਦੇ ਭਰਾ ਨੂੰ ਲਿਖੀਆਂ ਚਿੱਠੀਆਂ ਵਿਚ ਵਰਨਣ

ਭਾਈ ਕਾਨ੍ਹ ਸਿੰਘ ਦੀਆਂ ਸਾਹਿਤ ਪ੍ਰੇਮੀ ਅਤੇ ਸਨੇਹੀਆਂ ਦੇ ਨਾਂ ਆਪਣੇ

ਸਫ਼ਰਾਂ ਨਾਲ ਸੰਬੰਧਿਤ ਚਿੱਠੀਆਂ ਦਾ ਵੇਰਵਾ

ੳ. ਭਾਈ ਸਾਹਿਬ ਦੇ ਪਹਾੜੀ ਰਿਆਸਤਾਂ ਦੇ ਸਫ਼ਰ (1906 ਈ.) ਬਾਰੇ

ਅ. ਵਲਾਇਤ ਦੇ ਸਫ਼ਰ (1907-1908 ਈ.) ਬਾਰੇ

ਚਿੱਠੀ ਕਿਸੇ ਇਕ ਵਿਅਕਤੀ ਤੋਂ ਦੂਜੇ ਵਿਅਕਤੀ ਤੱਕ ਰਸਾਈ ਦਾ ਜ਼ਰੀਆ ਹੈ ਜਾਂ ਪਹੁੰਚ ਦਾ ਵਸੀਲਾ ਹੈ, ਭਾਵ ਜਾਂ ਮਨੋਰਥ ਸਾਂਝਾ ਕਰ ਸਕਣ ਦਾ ਮਾਧਿਅਮ ਹੈ।

ਚਿੱਠੀਆਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ : ਫ਼ਾਰਮਲ ਜਾਂ ਔਪਚਾਰਿਕ ਤੇ ਇਨਫ਼ਾਰਮਲ ਜਾਂ ਅਨਔਪਚਾਰਿਕ। ਔਪਚਾਰਿਕ ਚਿੱਠੀਆਂ ਵਿਚ ਭਾਵਾਤਮਕਤਾ ਜਾਂ ਜਜ਼ਬਾ ਲੋਪ ਹੁੰਦਾ ਹੈ ਜਦ ਕਿ ਅਨਔਪਚਾਰਕ ਚਿੱਠੀਆਂ ਨਿੱਜੀ ਜਜ਼ਬੇ ਦੀਆਂ ਸੰਦੇਸ਼-ਵਾਹਕ ਹੁੰਦੀਆਂ ਹਨ।[1] ਫ਼ਾਰਸੀ ਦਾ 'ਰੁਕ਼ਹ', ਉਰਦੂ ਦਾ 'ਖ਼ਤ', ਹਿੰਦੀ ਦਾ 'ਪਤ੍ਰ' ਤੇ ਅੰਗਰੇਜ਼ੀ ਦਾ ਸ਼ਬਦ 'ਲੈਟਰ' (letter) ਚਿੱਠੀ ਦੇ ਪਰਿਆਇਵਾਚੀ ਸ਼ਬਦ ਹਨ।

ਸੰਸਾਰ ਦੀਆਂ ਲਗਭਗ ਸਭ ਜ਼ੁਬਾਨਾਂ ਵਿਚ ਚਿੱਠੀਆਂ ਇਕ ਵਾਰਤਕ ਸਾਹਿਤ ਵੰਨਗੀ ਵਜੋਂ ਪ੍ਰਕਾਸ਼ਿਤ ਰੂਪ ਵਿਚ ਮਿਲਦੀਆਂ ਹਨ। ਡਾ. ਗੁਰਦੇਵ ਸਿੰਘ ਦੇ ਸ਼ਬਦਾਂ ਵਿਚ "ਔਰੰਗਜ਼ੇਬ ਦੀਆਂ ਫ਼ਾਰਸੀ ਵਿਚ 'ਰੁੱਕ਼ਾਤਿ ਆਲਮਗੀਰੀ' ਦਿਲਚਸਪ ਚਿੱਠੀਆਂ ਹਨ। 'ਨਾਮਹਇ-ਗ਼ਾਲਿਬ', 'ਊਦਿ-ਹਿਮੰਦੀ', 'ਉਰਦੂ-ਇ-ਮੁਅੱਲਾ' ਆਦਿਕ ਗ਼ਾਲਿਬ ਦੇ ਉਹ ਖ਼ਤ ਹਨ ਜਿਨ੍ਹਾਂ ਨੂੰ ਨਿਰੋਲ ਅਦਬ ਕਹਾਂਗੇ। ਇਸੇ ਤਰ੍ਹਾਂ ਦੀ ਬਾਲ ਮੁਕੰਦ ਗੁਪਤ ਰਚਿਤ 'ਸ਼ਿਵ ਸ਼ੰਭੂ ਕੇ ਚਿੱਠੇ', ਵਿਸ਼ੰਭਰ ਨਾਥ ਸ਼ਰਮਾ ਕੌਸ਼ਿਕ ਦੁਆਰਾ ਲਿਖਤ 'ਦੂਬੇ ਜੀ ਕੀ ਚਿੱਠੀ' ਆਦਿ ਹਿੰਦੀ ਵਿਚ ਬਹੁਤ ਪ੍ਰਸਿੱਧ ਹਨ।"[2] ਜਵਾਹਰ ਲਾਲ ਨਹਿਰੂ ਦੀਆਂ ਆਪਣੀ ਧੀ ਨੂੰ ਲਿਖੀਆਂ ਅੰਗਰੇਜ਼ੀ ਚਿੱਠੀਆਂ ਨੇ ਬਹੁਤ ਨਾਮਣਾ ਖੱਟਿਆ ਹੈ। ਅਠਾਰਵੀਂ ਸਦੀ ਵਿਚ ਡਾਈਡ੍ਰੋਟ, ਰੂਸੋ, ਬਾਇਰਨ ਅਤੇ ਫ਼ਲਾਉਬੇਅਰ ਆਦਿ ਪ੍ਰਸਿੱਧ ਪਤ੍ਰ-ਲੇਖਕ ਹੋਏ ਹਨ। ਥੈਕਰੇ, ਜਾਰਜ ਐਲੀਅਟ, ਸਬਿਨਬਰਨ ਤੇ ਹੈਨਰੀ ਜੇਮਜ਼ ਦੀਆਂ ਚਿੱਠੀਆਂ ਪ੍ਰਸਿੱਧ ਹਨ। ਵੀਹਵੀਂ ਸਦੀ ਵਿਚ ਕੈਥਰਾਈਨ ਮੈਨਜ਼ਫੀਲਡ ਤੇ ਡੀ. ਐਚ. ਲਾਰੈਂਸ ਨੇ ਅਨੇਕ ਚਿੱਠੀਆਂ ਲਿਖੀਆਂ ਹਨ।[3]

ਪੰਜਾਬੀ ਵਿਚ ਡਾ. ਹਰਦਿੱਤ ਸਿੰਘ ਢਿੱਲੋਂ, ਸੰਤ ਰਣਧੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਮਨੋਹਰ ਸਿੰਘ ਮਾਰਕੋ ਅਤੇ ਗੁਰਬਖਸ਼ ਸਿੰਘ ਪ੍ਰੀਤਲੜੀ ਦੁਆਰਾ

ਲਿਖੀਆਂ ਚਿੱਠੀਆਂ ਉਪਲਬਧ ਹਨ।

***ਭਾਈ ਕਾਨ੍ਹ ਸਿੰਘ ਦੀਆਂ ਸਾਹਿਤ ਪ੍ਰੇਮੀ ਅਤੇ ਸਨੇਹੀਆਂ ਦੇ ਨਾ ਚਿੱਠੀਆਂ***

ਭਾਈ ਕਾਨ੍ਹ ਸਿੰਘ ਆਪਣੇ ਜੀਵਨ ਵਿਚ ਅਨੇਕ ਸਾਹਿਤਕ ਮਿੱਤਰਾਂ, ਸਾਹਿਤਕ ਖੋਜੀਆਂ, ਰਾਜੇ-ਮਹਾਰਾਜਿਆਂ ਅਤੇ ਆਪਣੇ ਪਰਿਵਾਰ ਦੇ ਮੈਂਬਰਾਂ ਨੂੰ ਚਿੱਠੀਆਂ ਲਿਖਦੇ ਰਹੇ। ਉਨ੍ਹਾਂ ਵੱਲੋਂ ਨਿਰੋਲ ਸਾਹਿਤਕ ਵਿਸ਼ਿਆਂ ਉਤੇ ਅਣਗਿਣਤ ਚਿੱਠੀਆਂ ਲਿਖੀਆਂ ਗਈਆਂ, ਜੋ ਅਜੇ ਖੋਜ ਦਾ ਵਿਸ਼ਾ ਹਨ। ਇਹ ਚਿੱਠੀਆਂ ਜਿਥੇ ਆਪ ਦੀ ਸੁਚੱਜੀ ਲੇਖਣੀ ਦੀਆਂ ਪ੍ਰਤੀਕ ਹਨ, ਉਥੇ ਉਨ੍ਹਾਂ ਦੀਆਂ ਲਿਖਤਾਂ ਬਾਰੇ ਜਾਂ ਉਨ੍ਹਾਂ ਦੇ ਸਾਹਿਤਕ ਦ੍ਰਿਸ਼ਟੀਕੋਣ ਬਾਰੇ ਕਾਫੀ ਜਾਣਕਾਰੀ ਦਿੰਦੀਆਂ ਹਨ। ਕਈ ਨੁਕਤਿਆਂ ਤੇ ਬਹਿਸ ਉਕਸਾਊ ਚਿੱਠੀਆਂ ਵੀ ਹਨ। ਖੋਜ ਕਰਤਾ ਨੂੰ ਖੋਜ ਦੌਰਾਨ ਭਾਈ ਸਾਹਿਬ ਦੀਆਂ ਬਹੁਤ ਸਾਰੀਆਂ ਚਿੱਠੀਆਂ ਪ੍ਰਾਪਤ ਹੋਈਆਂ।

ਰਾਗਮਾਲਾ ਸੰਬੰਧੀ ਗਿਆਨੀ ਸ਼ੇਰ ਸਿੰਘ ਨੂੰ ਲਿਖੀ ਚਿੱਠੀ[4] ਅਤੇ ਗਿਆਨੀ ਲਾਲ ਸਿੰਘ ਸੰਗਰੂਰ ਨੂੰ 'ਗੁਰੁਮਤ ਮਾਰਤੰਡ' ਅਤੇ 'ਰਾਜਨੀਤੀ ਪ੍ਰਕਾਸ਼' ਪੁਸਤਕਾਂ ਸੰਬੰਧੀ ਕ੍ਰਮਵਾਰ 26-1-1936 ਅਤੇ 4 ਚੇਤ ਸੰਮਤ 1989 ਦੀਆਂ ਚਿੱਠੀਆਂ ਕਾਫੀ ਮਹੱਤਵਪੂਰਨ ਹਨ।[5] ਸ਼ਮਸ਼ੇਰ ਸਿੰਘ ਅਸ਼ੋਕ ਨੂੰ 'ਕੰਕਨ ਅਤੇ ਭਾਈ ਗੁਰਦਾਸ ਦੀ ਕਵਿਤਾ'[6] ਬਾਰੇ 4.7.1936 ਦੀ ਚਿੱਠੀ ਖੋਜ ਦੀ ਦ੍ਰਿਸ਼ਟੀ ਤੋਂ ਕਾਫੀ ਮਹੱਤਤਾ ਰੱਖਦੀ ਹੈ। ਭਾਈ ਸਾਹਿਬ ਵੱਲੋਂ ਵੈਦ ਮੋਹਨ ਸਿੰਘ ਵੱਲ 'ਮਹਾਨ ਕੋਸ਼' ਦੀ ਮਦਦ ਕਰਨ ਲਈ 12 ਅਗਸਤ 1915, 20 ਅਪ੍ਰੈਲ 1920, 4 ਅਗਸਤ 1920, 26 ਅਪ੍ਰੈਲ 1922, 15 ਜੂਨ 1922 ਅਤੇ 26 ਜੁਲਾਈ 1922 ਨੂੰ ਡਲਹੌਜ਼ੀ, ਮੰਡੀ ਫੂਲ ਅਤੇ ਮਸੂਰੀ ਤੋਂ ਚਿੱਠੀਆਂ ਲਿਖੀਆਂ ਗਈਆਂ।[7] ਇਸੇ ਤਰ੍ਹਾਂ 9 ਅਕਤੂਬਰ 1936 ਨੂੰ ਸ੍ਰ ਤ੍ਰਿਲੋਕ ਸਿੰਘ ਵੈਦ ਅਤੇ ਸ੍ਰ ਮੁਨਸ਼ਾ ਸਿੰਘ ਦੁਖੀ ਨੂੰ 1 ਨਵੰਬਰ 1936 ਅਤੇ 18 ਮਈ 1937 ਦੀਆਂ ਨਾਭੇ ਤੋਂ ਲਿਖੀਆਂ ਚਿੱਠੀਆਂ ਵਿਚ ਭਾਈ ਸਾਹਿਬ, ਵੈਦ ਮੋਹਨ ਸਿੰਘ ਜੀ ਦੇ ਬਹੁਪੱਖੀ ਵਿਅਕਤੀਤਵ ਅਤੇ ਜੀਵਨ ਬਾਰੇ ਮਹੱਤਵਪੂਰਨ ਜਾਣਕਾਰੀ ਭੇਜਦੇ ਹਨ।[8] ਇਸੇ ਤਰ੍ਹਾਂ 'ਢੋਲ ਦਾ ਪੋਲ' ਸਬੰਧੀ 22 ਮਾਰਚ 1934

ਦੀ ਚਿੱਠੀ ਸਾਹਿਤਕ ਮਹੱਤਤਾ ਵਾਲੀ ਹੈ।[9] ਪ੍ਰੋ. ਸਾਹਿਬ ਸਿੰਘ ਵੱਲ 30 ਜੁਲਾਈ 1938 ਈ. ਦੀ ਲਿਖੀ ਚਿੱਠੀ ਵੀ ਕਾਫੀ ਵਾਕਫੀ ਭਰਪੂਰ ਹੈ।[10] ਭਾਈ ਕਾਨ੍ਹ ਸਿੰਘ ਦੀਆਂ ਚਿੱਠੀਆਂ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਹ ਸ਼ਰਧਾਪਰਕ ਤੇ ਕੱਟੜ ਨਜ਼ਰੀਏ ਦੀ ਥਾਂ ਇਕ ਨਿਰਪੱਖ, ਲਚਕੀਲੇ ਤੇ ਪਰਿਵਰਤਨਸ਼ੀਲ ਨਜ਼ਰੀਏ ਵਾਲੇ ਸਨ। ਉਨ੍ਹਾਂ ਨੇ ਚਿੱਠੀਆਂ ਦੁਆਰਾ ਆਪਣੇ ਸਨੇਹੀਆਂ ਵਿਚ ਇਕ ਵਿਗਿਆਨਕ ਸੋਚ ਦੇ ਨਾਲ ਨਾਲ ਕੋਮਲ ਭਾਵੀ ਮਾਨਵਤਾ ਧਾਰਨ ਕਰਨ ਦੀ ਰੀਝ ਜਗਾਈ।

ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ਜੇਕਰ ਖੋਜ ਦੀ ਦ੍ਰਿਸ਼ਟੀ ਤੋਂ ਭਾਈ ਸਾਹਿਬ ਦੇ ਨਿਕਟਵਰਤੀ ਲੇਖਕਾਂ ਦੇ ਪਰਿਵਾਰਾਂ ਪਾਸੋਂ, ਉਨ੍ਹਾਂ ਦੀਆਂ ਪੂਰੀਆਂ ਚਿੱਠੀਆਂ ਇਕੱਤ੍ਰ ਕਰਕੇ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰਵਾਈਆਂ ਜਾਣ, ਇਹ 'ਚਿੱਠੀਆਂ ਸਾਹਿਤਕ ਕਿਰਤ' ਬਣ ਜਾਣ ਦੀ ਸੰਭਾਵਨਾ ਰੱਖਦੀਆਂ ਹਨ। ਜ਼ਿੰਦਗੀ ਦੇ ਅਤਿ ਕੌੜੇ ਕੁਸੈਲੇ, ਅਤਿ ਰੋਮਾਂਚਿਕ ਤੇ ਖੁਸ਼ਗਵਾਰ ਅਨੁਭਵਾਂ ਨਾਲ ਭਰਪੂਰ ਭਾਈ ਸਾਹਿਬ ਦੀਆਂ ਚਿੱਠੀਆਂ ਪੰਜਾਬੀ ਸਾਹਿਤ ਅਤੇ ਵਿਸ਼ੇਸ਼ ਤੌਰ ਤੇ ਭਾਈ ਕਾਨ੍ਹ ਸਿੰਘ ਅਤੇ ਉਨ੍ਹਾਂ ਦੀ ਸਮਕਾਲੀ ਸੋਚ ਨੂੰ ਸਮਝਣ ਵਿਚ ਬਹੁਤ ਸਹਾਇਤਾ ਕਰ ਸਕਦੀਆਂ ਹਨ।

ਭਾਈ ਕਾਨ੍ਹ ਸਿੰਘ ਸਫ਼ਰ ਦੌਰਾਨ ਜੋ ਚਿੱਠੀਆਂ ਆਪਣੇ ਘਰਦਿਆਂ ਨੂੰ ਲਿਖਦੇ ਰਹੇ, ਉਹ ਸਾਧਾਰਨ ਤੇ ਅਵਿਵਸਥਿਤ ਚਿੱਠੀਆਂ ਨਹੀਂ। ਭਾਈ ਸਾਹਿਬ ਦੀ ਕਲਪਨਾ ਵਿਚ ਸ਼ਾਇਦ ਇਨ੍ਹਾਂ ਦੀ ਸੁਨਿਸ਼ਚਿਤ ਯੋਜਨਾ ਸੀ। ਇਸੇ ਲਈ ਉਨ੍ਹਾਂ ਇਹ ਚਿੱਠੀਆਂ ਭਿੰਨ ਭਿੰਨ ਰਿਸ਼ਤੇਦਾਰਾਂ, ਪਰਿਵਾਰਜਨਾਂ ਜਾਂ ਮਿੱਤਰਾਂ ਨੂੰ ਨਹੀਂ ਲਿਖੀਆਂ। ਸਾਰੀਆਂ ਚਿੱਠੀਆਂ ਇਕੋ ਵਿਅਕਤੀ ਨੂੰ ਸੰਬੋਧਿਤ ਹਨ ਤੇ ਉਹ ਵੀ ਕਿਸੇ ਵਿਸ਼ੇਸ਼ ਨਾਮ ਰਾਹੀਂ ਨਹੀਂ, ਸਗੋਂ ਪਰਮ ਪਿਆਰੇ, ਪਿਆਰੇ ਜਾਂ ਕੇਵਲ ਭਾਈ ਸਾਹਿਬ ਸ਼ਬਦਾਂ ਨਾਲ। ਚਿੱਠੀਆਂ ਨੂੰ ਉਹ ਆਪਣੇ ਇਕੋ ਇਕ ਲਾਡਲੇ ਬੇਟੇ ਭਗਵੰਤ ਸਿੰਘ ਹਰੀ ਹੱਥ ਪਹੁੰਚਾ ਕੇ ਸੰਭਾਲਣਾ ਲੋੜਦੇ ਸਨ। ਇਸ ਮਕਸਦ ਦੀ ਪੂਰਤੀ ਲਈ ਉਨ੍ਹਾਂ 25 ਸਤੰਬਰ ਅਤੇ 2 ਅਕਤੂਬਰ 1906 ਦੀਆਂ ਚਿੱਠੀਆਂ ਵਿਚ ਸਪਸ਼ਟ

ਨਿਰਦੇਸ਼ ਵੀ ਦਿੱਤੇ ਹਨ।

*ਭਾਈ ਕਾਨ੍ਹ ਸਿੰਘ ਦੇ ਸਫ਼ਰਾਂ ਨਾਲ ਸੰਬੰਧਿਤ ਚਿੱਠੀਆਂ ਦਾ ਵੇਰਵਾ*

ਭਾਈ ਸਾਹਿਬ ਵੱਲੋਂ ਸਫ਼ਰ ਦੌਰਾਨ ਆਪਣੇ ਘਰ ਦਿਆਂ ਨੂੰ ਲਿਖੀਆਂ ਚਿੱਠੀਆਂ ਦੀ ਕੁਲ ਗਿਣਤੀ 73 ਹੈ, ਤੇ ਇਹ ਤਿੰਨ ਸਪਸ਼ਟ ਭਾਗਾਂ ਵਿਚ ਵੰਡੀਆਂ ਹੋਈਆਂ ਹਨ। ਇਨ੍ਹਾਂ ਵਿਚ ਪਹਾੜੀ ਰਿਆਸਤਾਂ ਦੇ ਜਨਜੀਵਨ ਅਤੇ ਇੰਗਲੈਂਡ ਦੇ ਸਮਾਜਕ, ਰਾਜਸੀ ਤੇ ਸਭਿਆਚਾਰਕ, ਨਿਤਾਪ੍ਰਤੀ ਜੀਵਨ ਦੇ ਝਲਕਾਰੇ ਮਿਲਦੇ ਹਨ। ਕਈ ਥਾਂਈ ਗੁਰਮਤ ਆਸ਼ੇ ਨੂੰ ਵੀ ਦ੍ਰਿੜਾਇਆ ਗਿਆ ਹੈ। ਇਨ੍ਹਾਂ ਤੱਥਾਂ ਸਦਕਾ ਇਨ੍ਹਾਂ ਚਿੱਠੀਆਂ ਨੂੰ ਭਾਈ ਕਾਨ੍ਹ ਸਿੰਘ ਦੀ ਪੋਤ ਨੂੰਹ ਡਾ. ਰਛਪਾਲ ਕੌਰ ਨੇ ਛਾਪੇ ਦਾ ਜਾਮਾ ਪਹਿਨਾ ਕੇ 'ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ' ਪੁਸਤਕ ਰੂਪ ਵਿਚ ਪੰਜਾਬੀ ਪਾਠਕਾਂ ਸਾਹਮਣੇ ਪੇਸ਼ ਕੀਤਾ ਹੈ।

ਭਾਈ ਸਾਹਿਬ ਵਲੋਂ ਸਫ਼ਰ ਦੌਰਾਨ ਲਿਖੀਆਂ ਚਿੱਠੀਆਂ ਵਿਚ, ਪਹਿਲੇ ਭਾਗ ਦੀਆਂ ਅੱਠ ਚਿੱਠੀਆਂ ਦਾ ਸੰਬੰਧ 'ਪਹਾੜੀ ਰਿਆਸਤਾਂ ਦੇ ਸਫ਼ਰ' ਨਾਲ ਹੈ। ਇਨ੍ਹਾਂ ਵਿਚ ਪਹਿਲੀ ਚਿੱਠੀ, ਜਿਸ ਉਤੇ 25 ਸਤੰਬਰ 1906 ਦੀ ਤਾਰੀਖ ਪਾਈ ਹੋਈ ਹੈ, ਉਸ ਵੇਲੇ ਦੀ ਰਿਆਸਤ ਮੰਡੀ ਤੋਂ ਕੁੱਲੂ ਜਾਂਦਿਆਂ ਰਾਹ ਵਿਚ ਲਿਖੀ ਤੇ ਅੱਠਵੀਂ ਚਿੱਠੀ 4 ਅਕਤੂਬਰ 1906 ਨੂੰ ਪਾਲਮਪੁਰੋਂ ਭੇਜੀ ਗਈ ਹੈ।

ਚਿੱਠੀਆਂ ਦੇ ਦੂਜੇ ਜੁੱਟ ਦਾ ਸੰਬੰਧ ਭਾਈ ਸਾਹਿਬ ਦੇ ਵਲਾਇਤ ਦੇ ਸਫ਼ਰ ਨਾਲ ਹੈ। ਇਸ ਸਫ਼ਰ ਦੌਰਾਨ ਲਿਖੀਆਂ ਚਿੱਠੀਆਂ ਦੀ ਗਿਣਤੀ 40 ਹੈ। ਇਸ ਦੀ ਪਹਿਲੀ ਚਿੱਠੀ 19 ਅਪ੍ਰੈਲ 1907 ਦੀ ਹੈ, ਅਤੇ ਆਖਰੀ ਚਿੱਠੀ ਆਪਣੇ ਵਲਾਇਤੀ ਟਿਕਾਣੇ 10 ਸਿੰਕਲੇਅਰ ਗਾਰਡਨਜ਼, ਵੈਸਟ ਕੈਨਜ਼ਿੰਗਟਨ, ਲੰਡਨ (ਵੈਸਟ) ਤੋਂ 13 ਦਸੰਬਰ 1907 ਨੂੰ ਲਿਖੀ ਗਈ। ਤੀਜੇ ਭਾਗ ਵਿਚ ਉਹ ਚਿੱਠੀਆਂ ਹਨ, ਜੋ ਭਾਈ ਸਾਹਿਬ ਨੇ ਵਲਾਇਤ ਦੀ ਦੂਜੀ ਫੇਰੀ ਵੇਲੇ ਆਪਣੇ ਘਰ ਦਿਆਂ ਨੂੰ ਲਿਖੀਆਂ। ਇਸ ਭਾਗ ਦੀ ਹਰ ਚਿੱਠੀ ਉਤੇ ਨੰਬਰ ਪਿਆ ਹੋਇਆ ਹੈ। ਅਖੀਰਲੀ ਚਿੱਠੀ ਦਾ ਨੰਬਰ 25 ਹੈ। ਪਹਿਲੀ ਚਿੱਠੀ ਜਹਾਜ਼ ਉਤੇ ਚੜ੍ਹਨ ਤੋਂ

ਪਹਿਲਾਂ ਬੰਬਈ ਤੋਂ 7 ਜੁਲਾਈ 1908 ਨੂੰ ਤੇ ਅੰਤਲੀ ਵੀ ਵਾਪਸੀ ਉਤੇ ਬੰਬਈ ਤੋਂ 3 ਜਨਵਰੀ 1909 ਨੂੰ ਲਿਖੀ ਗਈ। ਇਨ੍ਹਾਂ ਚਿੱਠੀਆਂ ਰਾਹੀਂ ਭਾਈ ਸਾਹਿਬ ਆਪਣੇ ਘਰ ਦਿਆਂ ਨੂੰ ਨਿੱਤ ਨਵੀਂ ਵੰਨ-ਸੁਵੰਨੀ ਨਿਸ਼ਚਿਤ ਤੇ ਭਰਪੂਰ ਜਾਣਕਾਰੀ ਲਗਾਤਾਰ ਭੇਜਦੇ ਰਹੇ। ਕੋਇਟੇ ਦੇ ਸਫ਼ਰ ਦਾ ਹਾਲ ਵੀ ਜੁਲਾਈ 1918 ਵਿਚ ਲਿਖਿਆ ਗਿਆ। ਭਾਈ ਸਾਹਿਬ ਵੱਲੋਂ ਲਿਖੀਆਂ ਗਈਆਂ ਚਿੱਠੀਆਂ ਵਿਚ ਉਨ੍ਹਾਂ ਦੇ ਸਫ਼ਰਾਂ ਬਾਰੇ ਪੂਰਾ ਵੇਰਵਾ ਇਸ ਪ੍ਰਕਾਰ ਹੈ :

*ੳ. ਭਾਈ ਸਾਹਿਬ ਦਾ ਪਹਾੜੀ ਰਿਆਸਤਾਂ ਦਾ ਸਫ਼ਰ*

ਪੰਜਾਬ ਕਿਉਂਕਿ ਮੁੱਖ ਤੌਰ ਤੇ ਮੈਦਾਨੀ ਇਲਾਕਾ ਹੈ ਸੋ ਪਹਾੜੀ ਇਲਾਕਿਆਂ ਬਾਰੇ ਜਾਣਕਾਰੀ ਦੀ ਭੁੱਖ ਪੰਜਾਬੀਆਂ ਨੂੰ ਹਮੇਸ਼ਾਂ ਰਹੀ ਹੈ।

ਭਾਈ ਸਾਹਿਬ ਦਾ ਪਹਾੜੀ ਸਫ਼ਰ ਪੰਝੀ ਦਿਨ ਦਾ ਹੈ। ਉਹ 17 ਸਤੰਬਰ 1906 ਨੂੰ ਸਿਮਲੇ ਤੋਂ ਸਫ਼ਰ ਸ਼ੁਰੂ ਕਰਦੇ ਹਨ ਅਤੇ 10 ਦਸੰਬਰ 1906 ਨੂੰ ਗੁਰਦਾਸਪੁਰ ਪਹੁੰਚਦੇ ਹਨ। ਉਹ ਅਨੰਕੀ, ਹੱਟੀ, ਅਰਕੀ, ਨਮੋਈ, ਡਹਰ, ਸੁਕੇਤ, ਮੰਡੀ, ਕਟੋਲ, ਕਾਂਡੀ ਗਲਵੇ, ਕੁੱਲੂ, ਕੜੌਨ, ਸਿਲਬਧਵਾਨ, ਜੱਢੀਗਰੀ, ਤੇਲੂ, ਬੈਜਨਾਥ, ਪਾਲਮਪੁਰ, ਧਰਮਸਾਲਾ, ਚੜੀ, ਸਾਹਪੁਰ ਆਦਿ ਪਹਾੜੀ ਸਥਾਨਾਂ ਦੀ ਸੈਰ ਕਰਦੇ ਹੋਏ ਪਠਾਨਕੋਟ ਪਹੁੰਚਦੇ ਹਨ, ਇਨ੍ਹਾਂ ਸਥਾਨਾਂ ਦੀ ਇਤਿਹਾਸਕ ਤੇ ਭੂਗੋਲਿਕ ਜਾਣਕਾਰੀ ਦਿੰਦੇ ਹਨ। ਇਨ੍ਹਾਂ ਦੀ ਸੁੰਦਰਤਾ, ਮਹਾਨਤਾ, ਰਮਣੀਕਤਾ ਦਾ ਜੋ ਪ੍ਰਭਾਵ ਉਨ੍ਹਾਂ ਦੇ ਮਨ ਨੇ ਕਬੂਲਿਆ ਉਸ ਨੂੰ ਵਿਵੇਕਾਤਮਿਕ ਸ਼ਬਦਾਂ ਵਿਚ ਪ੍ਰਗਟਾਇਆ ਹੈ। ਇਨ੍ਹਾਂ ਚਿੱਠੀਆਂ ਰਾਹੀਂ ਭਾਈ ਸਾਹਿਬ ਆਪਣੇ ਘਰ ਦਿਆਂ ਨੂੰ ਨਿੱਤ ਨਵੀਂ, ਵੰਨ-ਸੁਵੰਨੀ, ਨਿਸ਼ਚਿਤ ਤੇ ਭਰਪੂਰ ਵਾਕਫ਼ੀਅਤ ਲਗਾਤਾਰ ਭੇਜਦੇ ਰਹਿੰਦੇ ਸਨ। ਇਸ ਲਈ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਇਹ ਸਾਧਾਰਣ ਚਿੱਠੀਆਂ ਨਹੀਂ। ਭਾਈ ਸਾਹਿਬ ਦੀ ਪਹਿਲੀ ਇੱਛਾ ਤਾਂ ਇਹ ਸੀ ਕਿ ਹਰ ਚਿੱਠੀ ਘਰ ਦੇ ਹਰ ਜੀਅ ਦੀ ਨਿਗਾਹ ਵਿਚੋਂ ਲੰਘੇ। 25 ਸਤੰਬਰ 1906 ਦੀ ਪਹਿਲੀ ਚਿੱਠੀ ਦੇ ਅੰਤ ਵਿਚ ਆਪ ਲਿਖਦੇ ਹਨ :

"ਏਹ ਪਤ੍ਰਕਾ ਪਰਿਵਾਰ ਨੂੰ ਸੁਣਾ ਦੇਣੀ ਤਾਂ ਕਿ ਉਨ੍ਹਾਂ ਨੂੰ ਭੀ ਕੁਝ ਪਹਾੜ ਦੇ ਸੈਰ ਦਾ ਆਨੰਦ ਆ ਜਾਵੇ, ਫੇਰ ਏਹ ਚਿੱਠੀ ਹਰੀ ਨੂੰ ਭੇਜ ਦੇਣੀ।"[11]

ਇਸੇ ਤਰ੍ਹਾਂ 2 ਅਕਤੂਬਰ 1906 ਦੀ ਚਿੱਠੀ ਦੇ ਥੱਲੇ ਇਕ ਟੂਕ ਵਿਚ ਭਾਈ ਸਾਹਿਬ ਲਿਖਦੇ ਹਨ, "ਇਹ ਚਿੱਠੀ ਘਰ ਵਿਚ ਸਭ ਨੂੰ ਸੁਣਾਕੇ ਫੇਰ ਹਰੀ ਪਾਸ ਭੇਜ ਦਿਆ ਕਰੋ।"[12]

ਹਰੀ ਉਨ੍ਹਾਂ ਦੇ ਇਕੋ ਇਕ ਸਪੁੱਤਰ ਸ੍ਰ ਭਗਵੰਤ ਸਿੰਘ ਦਾ ਲਾਡਲਾ ਨਾਂ ਸੀ। ਇਸਦਾ ਮਤਲਬ ਹੈ ਕਿ ਉਨ੍ਹਾਂ ਦੇ ਮਨ ਦੀ ਕਿਸੇ ਨੁੱਕਰ ਵਿਚ ਇਨ੍ਹਾਂ ਚਿੱਠੀਆਂ ਨੂੰ ਸੰਭਾਲਣ ਦੀ ਇੱਛਾ ਮੌਜੂਦ ਸੀ।

ਲੇਖਕ ਦੀ ਇਸ ਵਿਸ਼ੇਸ਼ ਯਾਤਰਾ ਦਾ ਉਦੇਸ਼ ਆਨੰਦ ਪ੍ਰਾਪਤੀ ਤੇ ਗਿਆਨ ਵ੍ਰਿਧੀ ਦੋਵੇਂ ਹੀ ਹਨ। ਥਾਂ ਪੁਰ ਥਾਂ ਉਹ ਪ੍ਰਕਿਰਤਿਕ ਦ੍ਰਿਸ਼ਾਂ ਦਾ ਆਨੰਦ ਮਾਣਦੇ ਹਨ ਅਤੇ ਉਸ ਦ੍ਰਿਸ਼ ਪ੍ਰਤੀ ਚਿੰਤਨਸ਼ੀਲ ਵੀ ਹੋ ਜਾਂਦੇ ਹਨ। ਇਸ ਲਈ ਵਰਨਣ ਤੇ ਚਿੰਤਨ ਦੋਵੇਂ ਨਾਲ ਨਾਲ ਚਲਦੇ ਹਨ। ਭਾਈ ਸਾਹਿਬ ਕੁੱਲੂ ਦੇ ਅੱਖੀ ਡਿੱਠੇ ਦੁਸਹਿਰੇ ਦੇ ਮੇਲੇ ਦਾ ਵਿਸਥਾਰ ਪੂਰਵਕ ਵਰਨਣ ਕਰਦੇ ਹਨ ਕਿ ਤਿੰਨ ਸੌ ਸੱਠ ਦੇਵਤਿਆਂ ਨੂੰ ਸਿੰਗਾਰਕੇ ਰੱਥਾਂ ਵਿਚ ਜਲੂਸ ਦੀ ਸ਼ਕਲ ਵਿਚ, ਇਸ ਮੇਲੇ ਵਿਚ ਲਿਆਂਦਾ ਜਾਂਦਾ ਹੈ, ਰਾਜਾ ਵੀ ਜਲੂਸ ਵਿਚ ਨੰਗੇ ਪੈਰੀਂ ਸ਼ਾਮਿਲ ਹੁੰਦਾ ਹੈ। ਜਦੋਂ ਦੇਵ ਆਪਣੇ ਨਿਸ਼ਚਿਤ ਟਿਕਾਣੇ ਤੇ ਸਥਾਪਿਤ ਹੋ ਜਾਂਦੇ ਹਨ ਤਾਂ ਇਕ ਦੂਜੇ ਦੀ ਮਿਜ਼ਾਜਪੁਰਸ਼ੀ ਕਰਦੇ ਤੇ ਹੱਥ ਮਿਲਾਉਂਦੇ ਹਨ। ਪਹਾੜੀ ਲੋਕਾਂ ਦੇ ਸੁਭਾਅ ਬਾਰੇ ਲੇਖਕ ਆਪਣੇ ਵਿਚਾਰ ਪ੍ਰਗਟਾਉਂਦਾ ਹੈ ਕਿ ਪਹਾੜੀ ਲੋਕ ਨਿਰਛਲ, ਸੰਤੋਖੀ ਤੇ ਹੱਕ ਹਲਾਲ ਦੀ ਕਮਾਈ ਕਰਨ ਵਾਲੇ ਤੇ ਅੰਧ ਵਿਸ਼ਵਾਸੀ ਹੁੰਦੇ ਹਨ। ਲੇਖਕ ਮੌਲਾਨਾ ਪਿੰਡ ਦੇ ਵਸਨੀਕਾਂ ਦੇ ਪ੍ਰਬੰਧ, ਸਭਿਆਚਾਰ ਤੇ ਰਸਮ ਰਿਵਾਜਾਂ ਦਾ ਵਿਸਥਾਰ ਪੂਰਬਕ ਵਰਨਣ ਕਰਦਾ ਹੈ ਕਿ ਇਸ ਪਿੰਡ ਦੇ ਲੋਕ ਅਦਾਲਤਾਂ ਵਿਚ ਨਹੀਂ ਜਾਂਦੇ, ਸਭ ਫੈਸਲੇ ਭਾਈਚਾਰੇ ਵਿਚ ਕੀਤੇ ਜਾਂਦੇ ਹਨ। ਜ਼ਰੂਰਤ ਦੀਆਂ ਸਭ ਚੀਜ਼ਾਂ ਪਿੰਡ ਵਿਚੋਂ ਹੀ ਖਰੀਦਦੇ ਹਨ। ਪਿੰਡ ਵਿਚ ਕੋਈ ਗਰੀਬ ਹੋਵੇ ਤਾਂ ਸਭ ਮਿਲਕੇ ਉਸਦੀ ਮਦਦ

ਕਰਦੇ ਹਨ। ਇਹ ਲੋਕ ਅਨਪੜ੍ਹ ਹਨ, ਵਿਦਿਆ ਨਹੀਂ ਪੜ੍ਹਦੇ।''

ਪਹਾੜੀ ਇਸਤਰੀਆਂ ਦੇ ਪਹਿਰਾਵੇ ਬਾਰੇ ਦੱਸਿਆ ਹੈ ਕਿ ਇਹ ਸਿਰ ਦੇ ਵਿਚਕਾਰ ਗਿੱਠ ਭਰ ਦਾ ਉੱਚਾ ਜੂੜਾ ਕਰਦੀਆਂ ਹਨ। ਜਿਥੇ ਲੇਖਕ ਪਹਾੜੀ ਰਿਆਸਤਾਂ ਦਾ ਸਫ਼ਰ ਕਰਦੇ ਹੋਏ ਉਥੋਂ ਦੇ ਲੋਕਾਂ ਦੀ ਰਾਜ ਭਗਤੀ, ਦੇਵਤਿਆਂ ਦੀ ਪੂਜਾ, ਸਵੈ-ਨਿਰਭਰਤਾ ਆਦਿ ਦੀ ਸ਼ਲਾਘਾ ਕਰਦਾ ਹੈ ਉਥੇ ਹਾਕਮ ਸ੍ਰੇਣੀ ਦੇ ਜਾਤੀ ਅਭਿਮਾਨ ਦੀ ਨਿੰਦਿਆ ਕੀਤੇ ਬਿਨਾਂ ਵੀ ਨਹੀਂ ਰਹਿੰਦਾ ਜੋ ਅਖੌਤੀ ਨੀਚ ਜਾਤੀਆਂ ਨਾਲ ਜ਼ੁਲਮ ਕਰਦੇ ਹਨ ਤੇ ਛੋਟੇ ਛੋਟੇ ਬੱਚਿਆਂ ਤੋਂ ਵੀ ਬਗਾਰ ਲੈਣ ਵਿਚ ਝਿਜਕ ਮਹਿਸੂਸ ਨਹੀਂ ਕਰਦੇ। ਬੈਜਨਾਥ ਤੋਂ ਲਿਖੀ ਇਕ ਚਿੱਠੀ ਵਿਚ ਰਿਆਸਤਾਂ ਸੰਬੰਧੀ ਜਾਣਕਾਰੀ ਦੇਂਦੇ ਹਨ, ਕਿ ਰਿਆਸਤਾਂ ਦਾ ਇੰਤਜ਼ਾਮ ਕਿਤੇ ਕਿਤੇ ਨਲਾਇਕ ਆਦਮੀਆਂ ਦੇ ਹੱਥਾਂ ਵਿਚ ਹੈ। ਰਈਸਾਂ, ਰਾਜਿਆਂ ਦੇ ਚਾਲ ਚਲਨ ਵੀ ਅੱਛੇ ਨਹੀਂ, ਪਰਜਾ ਬੜੀ ਰਾਜ ਭਗਤ ਹੈ, ਰਾਜੇ ਨੂੰ ਈਸ਼ਵਰ ਦਾ ਰੂਪ ਮੰਨਦੇ ਹਨ।

ਭਾਈ ਸਾਹਿਬ ਦੇ ਲਿਖਣ ਢੰਗ ਦੀ ਵਿਸ਼ੇਸ਼ਤਾ ਇਹ ਹੈ ਕਿ ਭਾਵੇਂ ਉਹ ਬ੍ਰਿਤਾਂਤ ਨੂੰ ਅੱਗੇ ਲਿਜਾ ਰਹੇ ਹੋਣ ਜਾਂ ਕਿਸੇ ਪ੍ਰਾਕ੍ਰਿਤਕ ਦ੍ਰਿਸ਼ ਦਾ ਵਰਨਣ ਕਰ ਰਹੇ ਹੋਣ, ਉਨ੍ਹਾਂ ਦਾ ਦ੍ਰਿਸ਼ਟੀਕੋਣ ਮੁੱਖ ਰੂਪ ਵਿਚ ਯਥਾਰਥਵਾਦੀ ਹੈ। ਕਿਤੇ ਕਿਤੇ ਨਿਜਤੱਵ ਦਾ ਪ੍ਰਗਟਾਵਾ ਵੀ ਕੀਤਾ ਹੈ। ਲੇਖਕ ਹਰ ਇਕ ਵਸਤੂ, ਵਿਅਕਤੀ ਤੇ ਘਟਨਾ ਦਾ ਪਹਿਲਾਂ ਨਿਰੀਖਣ ਕਰਦਾ ਹੈ ਫਿਰ ਤੱਥ ਵਿਸ਼ਲੇਸ਼ਣ ਕਰਦਾ ਤੱਤਵ-ਚਿੰਤਕ ਬਣ ਜਾਂਦਾ ਹੈ। ਇਹ ਪ੍ਰਵਿਰਤੀ ਉਸਦੀ ਸਮੁੱਚੀ ਵਿਸ਼ਵਕੋਸ਼ੀ ਸ਼ਖਸੀਅਤ ਤੇ ਵਿਗਿਆਨਕ ਦ੍ਰਿਸ਼ਟੀਕੋਣ ਦੀ ਸਾਖੀ ਭਰਦੀ ਹੈ।

*ਅ. ਵਲਾਇਤ ਦਾ ਸਫ਼ਰ*

ਭਾਈ ਸਾਹਿਬ ਸੰਨ 1907, 1908 ਈ. ਵਿਚ ਕ੍ਰਮਵਾਰ ਮਿਸਟਰ ਮੈਕਾਲਫ ਦੀ ਪੁਸਤਕ 'ਦੀ ਸਿੱਖ ਰੀਲਿਜਨ' (The Sikh Religion) ਦੀ ਛਪਾਈ ਅਤੇ ਸੁਧਾਈ ਲਈ ਵਲਾਇਤ ਯਾਤਰਾ ਤੇ ਗਏ, ਅਤੇ ਤੀਸਰੀ ਵੇਰ ਉਨ੍ਹਾਂ ਨੇ 1910 ਈ. ਵਿਚ ਟਿੱਕਾ ਰਿਪੁਦਮਨ ਸਿੰਘ ਨਾਲ ਯੂਰਪ ਯਾਤਰਾ ਕੀਤੀ। ਸ਼ਮਸ਼ੇਰ ਸਿੰਘ ਅਸ਼ੋਕ

ਅਨੁਸਾਰ "ਇਨ੍ਹਾਂ ਤਿੰਨਾਂ ਹੀ ਵਲਾਇਤ ਫੇਰੀਆਂ ਦਾ ਹਾਲ ਉਸੇ ਹੀ ਸਮੇਂ ਆਪ ਨੇ ਸਫ਼ਰਨਾਮੇ ਦੇ ਰੂਪ ਵਿਚ ਲਿਖਿਆ ਸੀ ਜੋ ਕੁਝ ਆਲੋਚਨਾਤਮਕ, ਕੋਰਾ ਕਰਾਰਾ ਹੋਣ ਤੇ ਹੋਰ ਕਈ ਰਾਜਨੀਤਕ ਉਲਝਣਾਂ ਦੇ ਕਾਰਣ ਉਸ ਸਮੇਂ ਛਪ ਨਾ ਸਕਿਆ, ਨਹੀਂ ਤਾਂ ਇਹ ਪੰਜਾਬੀ ਗਦਯ ਵਿਚ ਆਪਣੀ ਕਿਸਮ ਦਾ ਪਹਿਲਾ ਸਫ਼ਰਨਾਮਾ ਹੋਣ ਕਰਕੇ ਸਾਹਿਤਕ ਹਲਕਿਆਂ ਵਿਚ ਇਸਦੀ ਧੁੰਮ ਪੈ ਜਾਣੀ ਸੀ।[14]

ਇੰਗਲੈਂਡ, ਵੇਲਜ਼ ਅਤੇ ਸਕਾਟਲੈਂਡ ਦੇ ਸਮੂਹ ਨੂੰ ਬਰਤਾਨੀਆ, ਬ੍ਰਿਟੇਨ ਕਹਿੰਦੇ ਹਨ।[15] ਮਹਾਨ ਕੋਸ਼ ਅਨੁਸਾਰ "ਭਾਰਤੀ ਇੰਗਲੈਂਡ ਲਈ ਰੂਢੀ ਸ਼ਬਦ ਵਲਾਯਤ ਵਰਤਦੇ ਹਨ। ਜਿਸਦਾ ਅਰਥ ਹੈ ਵਸੀ ਹੋਈ ਪ੍ਰਿਥਵੀ ਦਾ ਖੰਡ।"[16]

ਭਾਈ ਸਾਹਿਬ ਆਪਣਾ ਵਲਾਇਤ ਦਾ ਸਫ਼ਰ 19 ਅਪ੍ਰੈਲ 1907 ਨੂੰ ਬੰਬਈ ਤੋਂ ਆਰੰਭ ਕਰਦੇ ਹਨ। ਅਦਨ, ਸੁਏਜ਼, ਮਾਰਸੇਲਜ਼, ਪੈਰਿਸ, ਵਰਸਾਇਲ, ਕੈਲਸ, ਡੋਵਰ, ਚੈਰਿੰਗਕਰਾਸ ਹੁੰਦੇ ਹੋਏ ਲੰਡਨ, 10 ਮਈ 1907 ਨੂੰ ਪੁੱਜਦੇ ਹਨ। ਭਾਈ ਸਾਹਿਬ 'ਸਿਡਨੀ' ਜਹਾਜ਼ ਵਿਚ ਬੰਬਈ ਤੋਂ ਮਰਸੇਲਜ਼ ਤੱਕ ਜਾਂਦੇ ਹਨ। ਆਪ ਵਲੈਤ ਆਪਣੇ ਨਿੱਜੀ ਖਰਚੇ ਤੇ ਨਹੀਂ ਸਗੋਂ ਰਿਆਸਤ ਨਾਭਾ ਦੇ ਸਰਕਾਰੀ ਖਰਚੇ ਤੇ ਗਏ ਸਨ, ਜਿਸਦਾ ਵੇਰਵਾ ਤੇ ਵਰਨਣ ਚਿੱਠੀਆਂ ਵਿਚ ਮਿਲਦਾ ਹੈ। ਇਸੇ ਕਰਕੇ ਆਪ ਸੁਹਿਰਦਤਾ ਨਾਲ ਰਿਆਸਤ ਸੰਬੰਧੀ ਵਿਚਾਰ ਕਰਦੇ ਹਨ, ਸਕੀਮਾਂ ਸੋਚਦੇ ਹਨ ਅਤੇ ਰਿਆਸਤ ਦੇ ਸਰਵਪੱਖੀ ਵਿਕਾਸ ਲਈ ਵਿਉਂਤ ਬਣਾਉਂਦੇ ਹਨ।

ਲੰਡਨ ਦੇ ਸਮਾਜਕ ਜੀਵਨ ਬਾਰੇ ਬਿਆਨ ਕਰਦੇ ਹੋਏ ਆਪ ਦੱਸਦੇ ਹਨ ਕਿ ਕਲੱਬਾਂ ਤੇ ਸਭਾਵਾਂ ਇਥੇ ਕਾਫੀ ਹਨ। ਇਹ ਮੇਲ ਜੋਲ ਦੇ ਕੇਂਦਰੀ ਅਸਥਾਨ ਹਨ, ਇਨ੍ਹਾਂ ਦੇ ਮੈਂਬਰਾਂ ਨੂੰ ਕਾਫੀ ਲਾਭ ਪੁੱਜਦੇ ਹਨ। ਨੈਸ਼ਨਲ ਇੰਡੀਅਨ ਐਸੋਸੀਏਸ਼ਨ ਉੱਚ ਭਾਰਤੀ ਅਧਿਕਾਰੀਆਂ ਦੀ ਸੰਸਥਾ ਹੈ। ਸਮਾਜ ਪ੍ਰਤੀ ਪਰਉਪਕਾਰ ਕਰਨ ਵਾਲਿਆਂ ਦਾ ਸਤਿਕਾਰ ਕੀਤਾ ਜਾਂਦਾ ਹੈ, ਭਾਈ ਸਾਹਿਬ ਇਕ ਮਰੇ ਹੋਏ ਉਪਕਾਰੀ ਕੁੱਤੇ ਦੀ ਉਦਾਹਰਣ ਪੇਸ਼ ਕਰਦੇ ਹਨ :

"ਪੈਡਿੰਗਟਨ ਸ਼ਟੇਸ਼ਨ ਪਰ ਇਕ ਮਰੇ ਹੋਏ ਕੁੱਤੇ ਦੀ ਖੱਲ ਭਰਕੇ ਰੱਖੀ ਹੋਈ

ਹੈ ਜੋ ਬਹੁਤ ਸੁੰਦਰ ਕੁੱਤਾ ਹੈ ਇਸ ਨੇ ਆਪਣੀ ਉਮਰ ਵਿਚ ਬਿਧਵਾ ਇਸਤਰੀਆਂ ਵਾਸਤੇ ਅੱਠ ਸੌ ਪੌਂਡ ਚੰਦਾ ਜਮਾਂ ਕੀਤਾ। ਇਸ ਦੇ ਗਲ ਵਿਚ ਇਕ ਛੋਟਾ ਜਿਹਾ ਬਕਸ ਬੰਨਿਆ ਹੋਇਆ ਰਹਿੰਦਾ ਸੀ – ਇਹ ਰੇਲ ਦੇ ਮੁਸਾਫ਼ਰਾਂ ਦੇ ਪੈਰਾਂ ਪਰ ਜਾ ਕੇ ਨਮਸਕਾਰ ਕਰਦਾ, ਪੂੰਛ ਹਿਲਾਉਂਦਾ ਔਰ ਆਪਣਾ ਬਕਸ ਜਿਸ ਪਰ ਚੰਦੇ ਦਾ ਪ੍ਰਯੋਜਨ ਲਿਖਿਆ ਹੋਯਾ ਸੀ ਦਿਖਾਉਂਦਾ। ਮੁਸਾਫ਼ਿਰ–ਆਨਾ ਦੋ ਆਨਾ ਸੰਦੂਕ ਵਿਚ ਪਾ ਦਿੰਦੇ, ਜਦ ਸੰਦੂਕੜੀ ਭਰ ਜਾਂਦੀ ਤਾਂ ਏਹ ਕਮੇਟੀ ਵਿਚ ਜਾ ਕੇ ਬਕਸ ਹਵਾਲੇ ਕਰਦਾ ਔਰ ਖਾਲੀ ਸੰਦੂਕੜੀ ਲੈ ਕੇ ਪਲੇਟਫਾਰਮ ਪਰ ਹਾਜ਼ਰ ਹੋ ਜਾਂਦਾ। ਏਸ ਤੋਂ ਸਬਕ ਲੈਣਾ ਚਾਹੀਏ ਕਿ ਉਪਕਾਰੀ ਕੁੱਤੇ ਭੀ ਮਰੇ ਹੋਏ ਇੱਜਤ ਪਾਉਂਦੇ ਹਨ।"[17]

ਇਸੇ ਤਰ੍ਹਾਂ ਭਾਈ ਸਾਹਿਬ ਲੰਡਨ ਨਿਵਾਸੀਆਂ ਦੇ ਗਾਉਣ–ਵਜਾਉਣ, ਮਨੋਰੰਜਨ, ਦਸਤਕਾਰੀ, ਖੇਤੀਬਾੜੀ, ਧਾਰਮਿਕ ਜੀਵਨ, ਵਿਦਿਆ ਅਤੇ ਰਾਜਸੀ ਜੀਵਨ ਬਾਰੇ ਭਰਪੂਰ ਜਾਣਕਾਰੀ ਪੇਸ਼ ਕਰਦੇ ਹਨ। ਆਪ ਵੱਖ ਵੱਖ ਸਥਾਨਾਂ, ਯਾਦਗਾਰਾਂ, ਵਿਸ਼ੇਸ਼ ਵਿਅਕਤੀਆਂ ਦੇ ਵਿਚਾਰਾਂ, ਵਾਤਾਵਰਣ, ਸਭਿਆਚਾਰ, ਸੰਸਕ੍ਰਿਤੀ ਆਦਿ ਦਾ ਨਿਰੀਖਣ ਕਰਕੇ ਵਿਸ਼ਲੇਸ਼ਣ ਕਰਦੇ ਹਨ। ਹਰ ਵਸਤੂ ਨੂੰ ਬਰੀਕਬੀਨੀ ਨਾਲ ਵੇਖਦੇ ਤੇ ਘੋਖਦੇ ਹਨ। ਇਸ ਵਿਸ਼ੇਸ਼ ਸੰਦਰਭ ਵਿਚ ਆਪ ਗੰਭੀਰ ਵਿਚਾਰ ਪ੍ਰਗਟਾਉਂਦੇ ਹਨ :

"ਪਿਛਲੇ ਐਤਵਾਰ ਮੈਂ St. Pauls Cathedral ਸੇਂਟ ਪਾਲਸ ਕੈਥੀਡ੍ਰਲ ਵਿਚ ਗਯਾ ਸੀ ਜੋ ਲੰਡਨ ਦਾ ਸਭ ਤੋਂ ਵੱਡਾ ਅਤੇ ਪ੍ਰਸਿੱਧ ਚਰਚ ਹੈ...........ਸ਼ਿਰੋਮਣੀ ਪਾਦਰੀ ਦਾ ਵਾਖਯਾਨ ਹੋਯਾ। ਆਦਮੀਆਂ ਦੇ ਇਕੱਠ ਨਾਲ ਜਗਾ ਭਰਪੂਰ ਸੀ ਪਰ ਕੀ ਮਜਾਲ ਹੈ ਜੋ ਕੋਈ ਉੱਚਾ ਸਾਂਸ ਵੀ ਕੱਢਦਾ ਹੋਵੇ। ਬਡੇ ਅਦਬ ਅਤੇ ਗੰਭੀਰਤਾ ਨਾਲ ਲੋਕ ਬੈਠੇ ਸੇ। ਕਿਤੇ ਜਰਾ ਭੀ ਰੌਲਾ ਅਤੇ ਖੜਕਾ ਨਹੀਂ ਹੁੰਦਾ ਸੀ, ਸਾਡੇ ਮਤ ਦੇ ਅਸੂਲ ਅਤੇ ਉਪਦੇਸ਼ ਐਸੇ ਹਨ ਕਿ ਦੁਨੀਆਂ ਵਿਚ ਕਿਸੇ ਹੋਰ ਮਜ਼ਹਬ ਵਿਚ ਨਹੀਂ ਪਾਏ ਜਾਂਦੇ, ਪਰ ਤਰੀਕਾ ਅਤੇ ਰਿਵਾਜ ਐਸਾ ਭੈੜਾ ਹੈ ਕਿ ਦੂਸਰਿਆਂ

ਦੇ ਮਨ ਪਰ ਅਸੀਂ ਅਸਰ ਨਹੀਂ ਕਰ ਸਕਦੇ, ਕਥਾ ਹੁੰਦੀ ਹੈ ਤਾਂ ਲੋਕ ਗੱਪਾਂ ਮਾਰਦੇ ਹਨ।"[18]

ਲੰਡਨ ਦੇ ਮਕਾਨਾਂ ਬਾਰੇ ਭਾਈ ਸਾਹਿਬ ਦੱਸਦੇ ਹਨ ਕਿ ਮਕਾਨ ਚੰਗੇ ਢੰਗ ਦੇ ਬਣੇ ਹੋਏ ਹਨ। ਦੋ ਜਾਂ ਤਿੰਨ ਮੰਜ਼ਲੇ ਹੁੰਦੇ ਹਨ। ਕਿਸੇ ਮਕਾਨ ਦੀ ਪਿੱਠ ਦੂਜੇ ਨਾਲ ਨਹੀਂ ਲੱਗਦੀ। ਪਿੰਡਾਂ ਵਿਚ ਖੇਤੀਬਾੜੀ, ਪਸੂ ਪਾਲਣ, ਮੁਰਗੀ ਪਾਲਣ ਆਦਿ ਉਪ ਜੀਵਕਾ ਦੇ ਸਾਧਨ ਅਪਣਾਏ ਜਾਂਦੇ ਹਨ। ਔਰਤਾਂ ਵੀ ਦਫਤਰਾਂ ਤੇ ਦੁਕਾਨਾਂ ਵਿਚ ਕੰਮ ਕਰਦੀਆਂ ਹਨ।

ਵਿੱਦਿਆ ਕੇਂਦਰਾਂ ਬਾਰੇ ਜਾਣਕਾਰੀ ਦੇਂਦੇ ਹਨ ਕਿ ਆਕਸਫੋਰਡ ਇੰਗਲੈਂਡ ਦਾ ਉੱਚ ਵਿਦਿਆ ਕੇਂਦਰ ਹੈ। ਆਕਸਫੋਰਡ ਵਿਚ 20 ਕਾਲਜ ਹਨ। ਇਸ ਜਗ੍ਹਾ ਬਹੁਤ ਵਿਦਿਆਰਥੀ ਹਨ, ਕਰੀਬ 400 ਦੇ ਹਿੰਦੁਸਤਾਨੀ ਵੀ ਹਨ।

ਸਿੱਖਿਆ ਸੰਬੰਧੀ ਭਰਪੂਰ ਜਾਣਕਾਰੀ ਦੇ ਨਾਲ ਨਾਲ ਲੰਡਨ ਦੇ ਰਾਜਸੀ ਜੀਵਨ ਬਾਰੇ ਚਾਨਣ ਪਾਇਆ ਹੈ। ਲੰਡਨ ਦੀ ਪਾਰਲੀਮੈਂਟ ਬਾਰੇ ਜਾਣਕਾਰੀ ਦਿੱਤੀ ਹੈ ਕਿ "ਪਾਰਲੀਮੈਂਟ ਦਾ ਘਰ ਇਕ ਬਹੁਤ ਹੀ ਵੱਡੀ ਇਮਾਰਤ ਹੈ। ਏਥੇ ਪ੍ਰਸਿੱਧ ਆਦਮੀਆਂ ਦੇ ਬੁੱਤ ਬਹੁਤ ਹੀ ਸੁੰਦਰ ਹਨ। ਇਸਦੇ ਅੰਦਰ ਜਾ ਕੇ ਸ਼ਾਹੀ ਰੋਹਬ ਪ੍ਰਤੀਤ ਹੁੰਦਾ ਹੈ। ਅੰਦਰ ਜਾਣ ਸਮੇਂ ਪੁਲਿਸ ਹਰੇਕ ਆਦਮੀ ਦੀ ਤਲਾਸ਼ੀ ਲੈਂਦੀ ਹੈ। ਬਾਦਸ਼ਾਹੀ ਲਾਈਫ਼ ਗਾਰਡ ਵੇਖਣ ਲਾਇਕ ਹੈ। ਇਸਦੇ ਸਵਾਰ ਬਹੁਤ ਕੱਦਾਵਰ, ਘੋੜੇ ਚੁਣਵੇਂ, ਮੁਸ਼ਕੀ ਰੰਗ ਦੇ, ਸਿਪਾਹੀਆਂ ਦੀ ਵਰਦੀ ਚਾਂਦੀ ਦੇ ਟੋਪ ਵਾਲੀ ਬਹੁਤ ਹੀ ਚਮਕੀਲੀ ਅਤੇ ਸਜ-ਧਜ ਵਾਲੀ ਹੁੰਦੀ ਹੈ। ਸਵਾਰ ਜਿਸ ਵੇਲੇ ਸ਼ਾਹੀ ਮਕਾਨ ਅੱਗੇ ਖਲੋਂਦੇ ਹਨ, ਕੋਈ ਇਹ ਨਹੀਂ ਕਹਿ ਸਕਦਾ ਕਿ ਇਹ ਆਦਮੀ ਹਨ। ਹਰੇਕ ਖਿਆਲ ਕਰਦਾ ਹੈ ਕਿ ਇਹ ਮੂਰਤੀਆਂ ਹਨ। ਨੰਗੀ ਤਲਵਾਰ ਮੋਢੇ ਉਤੇ ਹੁੰਦੀ ਹੈ।"[19] ਭਾਈ ਸਾਹਿਬ ਅਨੁਸਾਰ "ਲੰਡਨ ਦੀ ਪੁਲਿਸ ਦਾ ਚਰਿਤ੍ਰ ਸ਼ਲਾਘਾਯੋਗ ਹੈ। ਲੰਡਨ ਸ਼ਹਿਰ ਦੇ ਪ੍ਰਬੰਧ ਲਈ 17000 ਸਿਪਾਹੀ ਹਨ। ਉਹ ਹਰ ਵਿਅਕਤੀ ਦੀ ਮੁਸ਼ਕਲ ਨੂੰ ਹੱਲ ਕਰਨਾ ਆਪਣਾ ਫਰਜ਼ ਸਮਝਦੇ ਹਨ।"[20]

ਭਾਈ ਸਾਹਿਬ ਨੇ ਮੈਕਾਲਿਫ਼ ਦੇ ਗ੍ਰੰਥ ਦੀ ਸੁੰਦਰ ਛਪਾਈ ਤੇ ਮਹਾਰਾਜਾ ਨਾਭਾ ਦੀ ਸਰਕਾਰ ਹਿੰਦ ਪਾਸ ਆਪਣੇ ਮੁਕੱਦਮੇ ਦੀ ਅਪੀਲ ਦੀ ਪੈਰਵੀ ਕਰਨ ਲਈ ਲੰਡਨ ਦੇ ਦੂਸਰੇ ਸ਼ਹਿਰਾਂ ਦੀ ਯਾਤਰਾ ਕੀਤੀ ਤੇ ਕਈ ਸੰਬੰਧਿਤ ਵਿਅਕਤੀਆਂ ਨੂੰ ਮਿਲੇ, ਜਿਨ੍ਹਾਂ ਬਾਰੇ ਆਪ ਨੇ ਚਿੱਠੀਆਂ ਵਿਚ ਜ਼ਿਕਰ ਕੀਤਾ ਹੈ। ਮਿਸਟਰ ਟਾਮਸ, ਸੰਸਕ੍ਰਿਤ ਪ੍ਰੇਮੀ ਨੇ ਕਈ ਕੀਮਤੀ ਗ੍ਰੰਥ ਤੇ ਹੱਥ ਲਿਖਤ ਖਰੜੇ ਭਾਈ ਸਾਹਿਬ ਨੂੰ ਵਿਖਾਏ ਤੇ ਉਨ੍ਹਾਂ ਦੀ ਸਹਾਇਤਾ ਨਾਲ ਖਰੜਿਆਂ ਨੂੰ ਸਮਝਿਆ।

ਲੰਡਨ ਦੇ ਬਹੁਮੁੱਖੀ ਜੀਵਨ, ਵਿਸ਼ੇਸ਼ ਵਿਅਕਤੀਆਂ ਤੇ ਵਿਸ਼ੇਸ਼ ਅਧਿਕਾਰੀਆਂ ਬਾਰੇ ਵਿਚਾਰ ਪ੍ਰਗਟਾਏ ਹਨ। ਆਦਰਸ਼ਵਾਦੀ ਪਹੁੰਚ ਦੁਆਰਾ ਨਪੋਲੀਅਨ ਬੋਨਾਪਾਰਟ ਦੇ ਜਨਮ ਸਥਾਨ 'ਕਾਰਸੀਨਾ' ਟਾਪੂ ਨੂੰ ਵੇਖਕੇ ਆਪ ਦੱਸਦੇ ਹਨ :

"ਸਾਡੇ ਸੱਜੇ ਪਾਸੇ ਜੋ 'ਕਾਰਸੀਨਾ' ਟਾਪੂ ਹੈ ਇਸੇ ਵਿਚ ਪਰਮ ਪੁਰਸਾਰਥੀ ਅਤੇ ਸੁਘੜ ਆਦਮੀ ਨਪੋਲੀਅਨ ਬੋਨਾਪਾਰਟ ਦਾ ਜਨਮ ਹੋਇਆ ਜਿਸਦਾ ਜਸ ਵੈਰੀਆਂ ਦੇ ਮੁੱਖ ਤੋਂ ਸੁਣਿਆ ਜਾਂਦਾ ਹੈ। ਭਾਈ ਸਾਹਿਬ ਧੰਨਯ ਹਨ ਉਹ, ਜਿਨਾਂ ਦੀ ਕੀਰਤੀ ਮਰਣ ਪਿਛੋਂ ਭੀ ਨਹੀਂ ਮਰਦੀ। ਧੰਨਯ ਹਨ ਉਹ ਜਿਨ੍ਹਾਂ ਦੀ ਤਲਵਾਰ ਬਿਜਲੀ ਸਮਾਨ ਸ਼ਤਰੂਆਂ ਪਰ ਪੈਂਦੀ ਹੈ, ਆਪਣੇ ਭੁੱਜ ਬਲ ਕਰਕੇ ਵਿਜਯ ਲਖਸ਼ਮੀ ਪ੍ਰਾਪਤ ਕਰਦੇ ਹਨ।"[21]

ਆਦਰਸ਼ਵਾਦੀ ਹੋਣ ਦੇ ਨਾਲ ਨਾਲ ਭਾਈ ਸਾਹਿਬ ਯਥਾਰਥਵਾਦੀ ਵੀ ਸਨ। ਉਨ੍ਹਾਂ ਦੇ ਇਸ ਯਥਾਰਥਵਾਦ ਵਿਚ ਸਪਸ਼ਟਤਾ, ਦਲੇਰੀ, ਵਿਅੰਗ ਤੇ ਗੰਭੀਰਤਾ ਦੇ ਅੰਸ਼ਾਂ ਦੀ ਭਰਪੂਰਤਾ ਦ੍ਰਿਸ਼ਟਮਾਨ ਹੁੰਦੀ ਹੈ। ਸਰ ਕੁਰਜ਼ਨ ਵੈਲੀ ਕਪੂਰਥਲੇ ਦੇ ਰਾਜੇ ਸੰਬੰਧੀ ਭਾਈ ਸਾਹਿਬ ਨੂੰ ਦੱਸਦੇ ਹਨ :

"ਆਪ ਦੇ ਬਜੁਰਗ ਅਤੇ ਦਾਨਾ ਰਾਜਾ ਸਾਹਿਬ ਕਯੋਂ ਰਾਜਾ ਕਪੂਰਥਲਾ ਨੂੰ ਨਹੀਂ ਸਮਝਾਉਂਦੇ ਕਿ ਆਪਣਾ ਧਨ ਵ੍ਰਿਥਾ ਪੈਰਿਸ ਦੇ ਰਾਗ ਰੰਗ ਵਿਚ ਹਰ ਸਾਲ ਬਰਬਾਦ ਕਰਦਾ ਹੈ।"

ਭਾਈ ਸਾਹਿਬ ਉਸ ਨੂੰ ਉੱਤਰ ਦਿੰਦੇ ਹਨ : "ਬਚਪਨ ਤੋਂ ਤਾਂ ਆਪ ਨੇ

ਉਸਦੀ ਨਿਗਰਾਨੀ ਆਪਣੇ ਹੱਥ ਲਈ ਹੁਣ ਸਭ ਪ੍ਰਕਾਰ ਦੇ ਹੁਨਰ ਵਿਚ ਤਾਕ ਕਰਕੇ ਸਮਝਾਉਣ ਦਾ ਬੋਝ ਸਾਡੇ ਸਪੁਰਦ ਕਰਦੇ ਹੋ। ਇਹ ਅੱਛੇ ਇਨਸਾਫ ਦੀ ਗੱਲ ਹੈ।"[22]

ਇਸ ਪ੍ਰਕਾਰ ਪਹਾੜੀ ਅਤੇ ਵਲਾਇਤ ਦੇ ਸਫ਼ਰ ਦੌਰਾਨ ਭਾਈ ਸਾਹਿਬ ਵੱਲੋਂ ਲਿਖੀਆਂ ਚਿੱਠੀਆਂ ਦੇ ਸਮੁੱਚੇ ਅਧਿਐਨ ਤੋਂ ਇਹ ਗੱਲ ਦ੍ਰਿਸ਼ਟੀਗੋਚਰ ਹੁੰਦੀ ਹੈ ਕਿ ਭਾਈ ਸਾਹਿਬ ਵੱਖ ਵੱਖ ਸਥਾਨਾਂ, ਯਾਦਗਾਰਾਂ, ਵਿਸ਼ੇਸ਼ ਵਿਅਕਤੀਆਂ ਦੇ ਵਿਚਾਰਾਂ, ਵਾਤਾਵਰਨ, ਸਭਿਆਚਾਰ, ਸੰਸਕ੍ਰਿਤੀ ਆਦਿ ਦਾ ਨਿਰੀਖਣ ਕਰਕੇ ਵਿਸ਼ਲੇਸ਼ਣ ਕਰਦੇ ਹਨ। ਹਰ ਵਸਤੂ ਨੂੰ ਬਰੀਕਬੀਨੀ ਨਾਲ ਵੇਖਦੇ ਤੇ ਘੋਖਦੇ ਹਨ।

ਪਹਾੜੀ ਸਫ਼ਰ ਦੌਰਾਨ ਲਿਖੇ ਪੱਤਰਾਂ ਵਿਚ ਭਾਈ ਸਾਹਿਬ ਨੇ ਤੁਲਨਾਤਮਕ, ਬ੍ਰਿਤਾਂਤਕ ਵਿਧੀ ਦੀ ਵਰਤੋਂ ਕੀਤੀ ਹੈ। ਭਾਈ ਸਾਹਿਬ ਨੇ ਅਗਾਊ ਝਾਤ ਦੀ ਵੱਖਰੀ ਵਿਧੀ ਨੂੰ ਵੀ ਅਪਣਾਇਆ ਹੈ, ਜਿਸ ਨਾਲ ਪਾਠਕਾਂ ਨੂੰ 'ਅੱਗੇ ਕੀ ਹੋਇਆ' ਜਾਣਨ ਦੀ ਖਿੱਚ ਤੇ ਉਤਸੁਕਤਾ ਬਣੀ ਰਹਿੰਦੀ ਹੈ। ਲੇਖਕ ਦਾ ਇਸ ਪਹਾੜੀ ਯਾਤਰਾ ਪਿੱਛੇ ਮੂਲ ਮਨੋਰਥ ਨਿਰੋਲ ਸਫ਼ਰ ਦੀ ਥਾਂ ਨਿੱਜੀ ਖੋਜ ਦਾ ਦਿਸਦਾ ਹੈ, ਜਿਹੜੀ ਕਿਸੇ ਖ਼ਾਸ ਮਨੋਰਥ ਦੀ ਪ੍ਰਾਪਤੀ ਲਈ ਕੀਤੀ ਗਈ ਸੀ। ਡਾ. ਪਿਆਰ ਸਿੰਘ ਇਸ ਯਾਤਰਾ ਦੇ ਪ੍ਰਯੋਜਨ ਬਾਰੇ ਲਿਖਦੇ ਹਨ : "ਪ੍ਰਯੋਜਨ ਇਸ ਯਾਤਰਾ ਦਾ ਗੁਰੂ ਗੋਬਿੰਦ ਸਿੰਘ ਦੇ ਆਨੰਦਪੁਰ ਛੱਡਣ ਸਮੇਂ ਲੁੱਟੇ ਗਏ ਸਾਹਿਤਕ ਖਜ਼ਾਨੇ ਦੇ ਬਚੇ ਖੁਚੇ ਅੰਸ਼ਾਂ ਦੀ ਭਾਲ ਕਰਨਾ ਤੇ ਉਸ ਇਲਾਕੇ ਨੂੰ ਅੱਖੀਂ ਦੇਖਣਾ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਰਗਰਮੀਆਂ ਦਾ ਕੇਂਦਰ ਬਣਿਆ ਰਹਿਆ ਸੀ।"[23]

ਇਨ੍ਹਾਂ ਚਿੱਠੀਆਂ ਵਿਚ ਕੁਝ ਅਜਿਹੀਆਂ ਸਾਹਿਤਕ ਵਿਸ਼ੇਸ਼ਤਾਵਾਂ ਅਤੇ ਵਿਧਾਗਤ ਵਿਲੱਖਣਤਾਵਾਂ ਮੌਜੂਦ ਹਨ ਜਿਹੜੀਆਂ ਇਨ੍ਹਾਂ ਨੂੰ ਪੰਜਾਬੀ ਸਫ਼ਰਨਾਮਾ ਸਾਹਿਤ ਵਿਚ ਆਪਣੀ ਹੀ ਕਿਸਮ ਦੀ ਵਿਸ਼ੇਸ਼ ਰਚਨਾ ਹੋਣ ਦਾ ਮਾਣ ਬਖਸ਼ਦੀਆਂ ਹਨ।

ਭਾਈ ਸਾਹਿਬ ਸੰਸਕ੍ਰਿਤ, ਉਰਦੂ, ਫ਼ਾਰਸੀ ਅਤੇ ਅੰਗਰੇਜ਼ੀ ਆਦਿ ਭਾਸ਼ਾਵਾਂ ਦੇ ਵਿਦਵਾਨ ਸਨ। ਆਪ ਵਿਸ਼ਾਲ ਅਧਿਐਨ ਤੇ ਅਨੁਭਵ, ਵਿਸ਼ਵਕੋਸ਼ੀ ਦ੍ਰਿਸ਼ਟੀਕੋਣ ਤੇ

ਭਾਸ਼ਾ ਵਿਗਿਆਨੀ ਗੁਣਾਂ ਦੇ ਧਾਰਣੀ ਸਨ। ਇਸ ਲਈ ਸ਼ਬਦਾਵਲੀ ਦੀ ਭਰਪੂਰਤਾ ਤੇ ਵਿਵਧਤਾ ਹੈ। ਸ਼ਬਦਾਂ ਦੀ ਵਰਤੋਂ ਸੁੱਧ ਤੇ ਸਾਰਥਕ ਕੀਤੀ ਹੈ। ਠੇਠ ਪੰਜਾਬੀ ਸ਼ਬਦਾਵਲੀ, ਰਗੀਤ ਤਮਾਸ਼ੇ, ਗਲ-ਮਿਲਨੀ, ਤੀਮੀਆਂ, ਹਲੋਲਾ, ਫਲਾਣਾ ਆਦਿ ਸ਼ਬਦਾਂ ਦੀ ਵਰਤੋਂ ਮਿਲਦੀ ਹੈ। ਸੰਸਕ੍ਰਿਤ ਤੇ ਪ੍ਰਕ੍ਰਿਤ, ਅਰਬੀ ਤੇ ਫ਼ਾਰਸੀ ਅਤੇ ਅੰਗਰੇਜ਼ੀ ਸ਼ਬਦਾਵਲੀ ਦੀ ਵਰਤੋਂ ਸੁਭਾਵਿਕ ਤੌਰ ਤੇ ਕੀਤੀ ਹੈ ਜਿਵੇਂ ਅਲੌਕਿਕ, ਓਢਨ, ਅਦਭੁੱਤ, ਆਹਟ, ਇਖਲਾਕ, ਮਿਜ਼ਾਜਪੁਰਸ਼ੀ, ਉਮਦਾ, ਲਿਬਾਸ ਮਾਈਲ, ਇੰਟੈਲੀਜੈਂਸ, ਇੰਡੀਆ, ਪਰੇਡ, ਸ਼ੇਕ-ਹੈਂਡ ਆਦਿ। ਪੈਰ ਵਿਚ 'ਵ' ਦੀ ਵਰਤੋਂ ਵੀ ਕੀਤੀ ਹੈ ਜਿਵੇਂ : ਈਸ਼੍ਵਰ, ਸ੍ਵਾਂਗ ਤੇ ਗ੍ਵਰਨਮੈਂਟ ਆਦਿ। ਰੌਚਿਕਤਾ ਲਿਆਉਣ ਲਈ ਮੁਹਾਵਰਿਆਂ ਦੀ ਵਰਤੋਂ ਵੀ ਹੋਈ ਮਿਲਦੀ ਹੈ ਜਿਵੇਂ ਪਾਣੀ ਪਾਣੀ ਹੋ ਜਾਣਾ, ਸਿਰ ਮੁੰਨਣਾ ਆਦਿ। ਵਿਸ਼ਰਾਮ ਚਿੰਨ੍ਹ ਪੱਛਮ ਵਾਲੇ ਵਰਤੇ ਹਨ। ਡੰਡੀ ਦੀ ਥਾਂ ਅੰਗਰੇਜ਼ੀ ਦਾ ਫੁਲਸਟਾਪ (.) ਵਰਤਿਆ ਹੈ।

ਇਨ੍ਹਾਂ ਚਿੱਠੀਆਂ ਵਿਚ ਪ੍ਰਕਿਰਤੀ ਦੇ ਦ੍ਰਿਸ਼ਾਂ ਦਾ ਵੀ ਭਰਪੂਰ ਵਰਨਣ ਕੀਤਾ ਗਿਆ ਹੈ। ਪ੍ਰਕਿਰਤੀ ਚਿਤਰਣ ਦੇ ਨਾਲ ਨਾਲ ਅਲੰਕਾਰਕ ਛੋਹਾਂ ਵੀ ਮਿਲਦੀਆਂ ਹਨ, ਜਿਸ ਕਾਰਣ ਇਸਦਾ ਸਾਹਿਤਕ ਮਹੱਤਵ ਸਵੈ-ਸਪਸ਼ਟ ਹੈ। ਚਿੱਠੀਆਂ ਵਿਚਲਾ ਤੁਲਨਾਤਮਿਕ ਵਿਵੇਚਨ ਅਤੇ ਲੇਖਕ ਵਲੋਂ ਕੀਤੀਆਂ ਗਈਆਂ ਵਿਕੋਲਿਤਰੀਆਂ ਟਿੱਪਣੀਆਂ ਬੜੀਆਂ ਮਹੱਤਵਪੂਰਨ ਤੇ ਸਾਰਥਕ ਹਨ, ਜੋ ਭਾਈ ਸਾਹਿਬ ਦੀਆਂ ਸੰਤੁਲਤ ਤੇ ਬੋਧਿਕ ਧਾਰਨਾਵਾਂ ਨਾਲ ਜੁੜੀਆਂ ਹੋਈਆਂ ਹਨ। ਇਨ੍ਹਾਂ ਚਿੱਠੀਆਂ ਦੇ ਅਧਿਐਨ ਤੋਂ ਪਹਾੜੀ ਤੇ ਮੈਦਾਨੀ ਜੀਵਨ ਦੀ ਬਹੁ-ਪੱਖੀ ਤੁਲਨਾ ਕੀਤੀ ਜਾ ਸਕਦੀ ਹੈ। ਉਸ ਸਮੇਂ ਦੇ ਵਾਤਾਵਰਣ ਦਾ ਚਿੱਤਰ ਪ੍ਰਤੱਖ ਵੇਖਿਆ ਜਾ ਸਕਦਾ ਹੈ। ਇਨ੍ਹਾਂ ਵਿਚ ਪ੍ਰਕਿਰਤੀ ਤੇ ਸੰਸਕ੍ਰਿਤੀ ਦੇ ਸੁਮੇਲ ਦਾ ਵਧੀਆ ਉਦਾਹਰਣ ਪੇਸ਼ ਕੀਤਾ ਗਿਆ ਹੈ।

ਡਾ. ਰਛਪਾਲ ਕੌਰ ਪਾਸੋਂ ਮਿਲੀ ਜਾਣਕਾਰੀ ਅਨੁਸਾਰ ਭਾਈ ਸਾਹਿਬ ਨੇ ਆਪਣੀ 'ਕੋਇਟੇ ਦੀ ਯਾਤਰਾ' ਦਾ ਵਰਨਣ ਵੀ ਜੁਲਾਈ 1918 ਨੂੰ ਕਲਮਬੱਧ

ਕੀਤਾ। ਡਾਕਟਰ ਸਾਹਿਬਾ ਨੂੰ ਇਸਦੇ ਤਿੰਨ ਪੰਨੇ ਹੀ ਪ੍ਰਾਪਤ ਹੋਏ ਹਨ। ਬੋਲੀ, ਸ਼ੈਲੀ ਤੇ ਮਹੱਤਤਾ ਪੱਖੋਂ ਇਹ (ਕੋਇਟੇ ਦੀ ਯਾਤਰਾ ਦਾ ਵਿਵਰਣ) ਦੂਜੇ ਯਾਤਰਾ ਸਾਹਿਤ ਨਾਲ ਮਿਲਦਾ ਜੁਲਦਾ ਹੈ।[24] ਪਰੰਤੂ ਡਾ. ਰਛਪਾਲ ਕੌਰ ਨੇ ਇਸ ਨੂੰ ਆਪਣੀ ਪੁਸਤਕ, 'ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ' ਵਿਚ ਸ਼ਾਮਿਲ ਨਹੀਂ ਕੀਤਾ। ਉਪਰੋਕਤ ਪੁਸਤਕ ਵਿਚ ਪਹਾੜੀ ਅਤੇ ਵਲਾਇਤ ਯਾਤਰਾ ਨਾਲ ਸੰਬੰਧਿਤ ਚਿੱਠੀਆਂ ਨੂੰ ਹੀ ਸੰਕਲਿਤ ਕੀਤਾ ਗਿਆ ਹੈ।

ਵਲਾਇਤ ਦੇ ਪਹਿਲੇ ਅਤੇ ਦੂਜੇ ਸਫ਼ਰ ਨਾਲ ਸੰਬੰਧਿਤ ਚਿੱਠੀਆਂ ਨੂੰ ਵਿਸ਼ਲੇਸ਼ਿਤ ਕਰੀਏ ਤਾਂ ਕਈ ਬੜੇ ਮਹੱਤਵਪੂਰਨ ਸਿੱਟੇ ਪ੍ਰਾਪਤ ਹੁੰਦੇ ਹਨ। ਇਹ ਚਿੱਠੀਆਂ ਇਕ ਇਤਿਹਾਸਕ ਦਸਤਾਵੇਜ਼ ਬਣਨ ਦੀ ਯੋਗਤਾ ਰੱਖਦੀਆਂ ਹਨ ਕਿਉਂ ਜੋ ਇਨ੍ਹਾਂ ਵਿਚ ਉਸ ਸਮੇਂ ਦੇ ਇੰਗਲੈਂਡ ਦੀਆਂ ਅੱਖੀਂ ਡਿੱਠੀਆਂ ਥਾਵਾਂ ਦਾ ਵਿਵਰਣ ਪ੍ਰਸਤੁਤ ਹੈ। ਭਾਈ ਸਾਹਿਬ ਇਨ੍ਹਾਂ ਚਿੱਠੀਆਂ ਦੁਆਰਾ ਵਲਾਇਤੀ ਸਮਾਜ ਤੇ ਸਭਿਆਚਾਰ ਦੀ ਤਸਵੀਰ ਨੂੰ ਪਹਿਲੀ ਵੇਰ ਚਿਤ੍ਰਦੇ ਹਨ ਅਤੇ ਉਨ੍ਹਾਂ ਦੀਆਂ ਜੀਵਨ ਬਾਰੀਕੀਆਂ ਨੂੰ ਸਾਹਿਤਕ ਜਗਤ ਦੇ ਰੂਬਰੂ ਕਰਦੇ ਹਨ। ਪ੍ਰੋ. ਪ੍ਰੀਤਮ ਸਿੰਘ ਦਾ ਮੱਤ ਹੈ ਕਿ "ਜਿਸ ਤਰ੍ਹਾਂ ਭਾਈ ਸਾਹਿਬ ਨੇ ਡੰਡੀ ਦੀ ਥਾਂ ਬਿੰਦੀ (full stop) ਵਰਤਣ ਵਿਚ ਇਕਸਾਰਤਾ ਵਿਖਾਈ ਹੈ, ਉਸੇ ਤਰ੍ਹਾਂ ਵਿਆਕਰਣਿਕ ਵਰਤੋਂ ਵਿਚ ਇੱਕਸਾਰਤਾ ਨਹੀਂ ਲਿਆ ਸਕੇ ......ਉਨ੍ਹਾਂ ਦੀ ਲਿਖਤ ਵਿਚ ਜਿਸ ਤਰ੍ਹਾਂ ਹਿੰਦੀ/ਹਿੰਦੁਸਤਾਨੀ ਦੀ ਅਣਪਚਵੀਂ ਵਿਆਕਰਣਿਕ ਬਣਤਰ ਪੰਜਾਬੀ ਪਾਠਕ ਨੂੰ ਛਿਲਤਰ ਦੀ ਤਰ੍ਹਾਂ ਚੁਭਦੀ ਹੈ, ਤਕਰੀਬਨ ਉਸੇ ਤਰ੍ਹਾਂ ਉਨ੍ਹਾਂ ਦਾ ਕਿਤੇ ਕਿਤੇ ਵਰਤਿਆ ਨਾਭਵੀ-ਪੁਆਧੀ ਮੁਹਾਵਰਾ ਵੀ ਉਨ੍ਹਾਂ ਦੀ ਆਪਣੀ ਬਾਕੀ ਲਿਖਤ ਦੇ ਲਹਿਜੇ ਨਾਲ ਸੁਰ ਮਿਲਾ ਕੇ ਤੁਰਦਾ ਪ੍ਰਤੀਤ ਨਹੀਂ ਹੁੰਦਾ।"[25]

ਭਾਈ ਸਾਹਿਬ ਦੀਆਂ ਯਾਤਰਾਵਾਂ ਨਾਲ ਸੰਬੰਧਿਤ ਚਿੱਠੀਆਂ ਦਾ ਅਧਿਐਨ ਕਰਦੇ ਸਮੇਂ ਵੀਹਵੀਂ ਸਦੀ ਦੇ ਪਹਿਲੇ ਆਰੰਭਿਕ ਸਾਲਾਂ ਦੀ ਵਾਰਤਕ ਦੀ ਦਸ਼ਾ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ। ਉਸ ਸਮੇਂ ਪੰਜਾਬੀ ਸਾਹਿਤ ਦੀ ਕਵਿਤਾ ਤੇ ਵਾਰਤਕ ਉਪਰ ਬ੍ਰਜ ਤੇ ਸਾਧ ਭਾਸ਼ਾ ਦਾ ਬਹੁਤ ਪ੍ਰਭਾਵ ਸੀ। ਇਸੇ ਕਰਕੇ ਇਨ੍ਹਾਂ

ਚਿੱਠੀਆਂ ਵਿਚ ਸਾਧ ਭਾਸ਼ਾ ਤੇ ਬ੍ਰਜ ਭਾਸ਼ਾ ਦਾ ਰੰਗ ਥਾਂ ਥਾਂ ਮਿਲਦਾ ਹੈ ਜਿਵੇਂ ਐਸੀ ਮੌਸਮ, ਇਸ ਤਰਹਿ ਹਮਾਰੀ ਦਸਾ ਹੈ, ਕਿਸੀ ਕੋ ਖਾਨ ਪਾਨ ਕੀ ਰੁਚੀ ਨਹੀਂ, ਮਾਖੀ ਇਥੇ ਇਤਨੀ ਹੈ ਕਿ ਲਾਹੌਰ ਵੀ ਮਾਤ ਹੈ, ਸੂਰਜ ਛਿਪਣ ਵੇਲੇ ਅਸਚਰਯ ਸੋਭਾ ਹੈ। ਵਿਦਵਾਨ ਹੋਣ ਦੇ ਬਾਵਜੂਦ ਭਾਈ ਸਾਹਿਬ ਇਨ੍ਹਾਂ ਚਿੱਠੀਆਂ ਵਿਚ ਵਿਦਵਤਾ ਪ੍ਰਦਰਸ਼ਨ ਦੇ ਪੰਡਤਾਊ ਮੋਹ ਤੋਂ ਮੁਕਤ ਹਨ। ਭਾਸ਼ਾ ਦੀ ਚਮਤਕਾਰੀ ਵਰਤੋਂ ਜਾਂ ਅਲੰਕਾਰ ਜਾਲ ਦੀ ਉਸਾਰੀ ਨਾਲ, ਉਹ ਸੰਚਾਰ ਕਾਰਜ ਵਿਚ ਵਿਘਨ ਨਹੀਂ ਪੈਣ ਦਿੰਦੇ। ਚਿੱਠੀਆਂ ਵਿਚ ਵਰਤੀ ਭਾਸ਼ਾ ਸੁਭਾਵਿਕ, ਸਰਲ ਤੇ ਸਪੱਸ਼ਟ ਹੈ। ਇਹ ਨਿਤ ਪ੍ਰਤੀ ਦੀ ਬੋਲਚਾਲ ਵਾਲੀ ਭਾਸ਼ਾ ਹੈ ਜੋ ਕਿ ਇਕ ਸਾਧਾਰਨ ਪਾਠਕ ਵੀ ਸਹਿਜੇ ਹੀ ਸਮਝ ਸਕਦਾ ਹੈ। ਉਨ੍ਹਾਂ ਦੀ ਭਾਸ਼ਾ ਮੂਲ ਰੂਪ ਵਿਚ ਪੰਜਾਬੀ ਹੈ ਜਿਸ ਉਤੇ ਸਥਾਨਕ ਮਲਵਈ ਦੇ ਪ੍ਰਭਾਵ ਹਨ ਜਿਸ ਕਾਰਨ ਉਹ 'ਵ' ਦੀ ਥਾਂ 'ਬ' ਤੇ 'ਬ' ਦੀ ਥਾਂ 'ਵ' ਆਦਿ ਦੀ ਵਰਤੋਂ ਅਕਸਰ ਕਰਦੇ ਹਨ। ਇੰਝ ਹੀ ਕਿਤੇ 'ਸਨ' ਦੀ ਥਾਂ 'ਸੇ' ਜਾਂ 'ਸੀਆਂ' ਦੀ ਵਰਤੋਂ ਕੀਤੀ ਹੈ। ਇਸ ਕਾਰਨ ਇਨ੍ਹਾਂ ਚਿੱਠੀਆਂ ਦੀ ਭਾਸ਼ਾ ਦਾ ਅਜੋਕੀ ਪੰਜਾਬੀ ਨਾਲੋਂ ਕਾਫੀ ਅੰਤਰ ਹੈ।

ਡਾ. ਕੁਲਦੀਪ ਸਿੰਘ ਧੀਰ ਇਸ ਅੰਤਰ ਨੂੰ ਸਪਸ਼ਟ ਕਰਦੇ ਹੋਏ ਲਿਖਦੇ ਹਨ, "ਅਜੋਕੀ ਪੰਜਾਬੀ ਨਾਲੋਂ ਇਸਦੇ ਅੰਤਰ ਦੇ ਇਤਿਹਾਸਕ ਕਾਰਣ ਹਨ। ਇਹ ਉਹੀ ਸਮਾਂ ਹੈ ਜਦੋਂ ਅਜੇ ਪੰਜਾਬੀ ਵਾਰਤਕ ਆਪਣਾ ਮੁਹਾਂਦਰਾ ਬਦਲ ਰਹੀ ਸੀ। 'ਕਾ' 'ਕੇ' 'ਕੀ' ਦੀ ਵਰਤੋਂ ਪੰਜਾਬੀ ਵਿਚ ਹੋਣੀ ਬਹੁਤੀ ਓਪਰੀ ਨਹੀਂ ਸੀ। 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਵਾਂਗ ਇਹ ਸੁਭਾਵਿਕ ਹੀ ਪੰਜਾਬੀ ਵਿਚ ਪ੍ਰਵੇਸ਼ ਕਰ ਜਾਂਦੀ ਸੀ। ਭਾਈ ਸਾਹਿਬ ਤਾਂ ਇਸ ਪੱਖੋਂ ਆਪਣੇ ਸਮੇਂ ਨਾਲੋਂ ਖਾਸੇ ਅੱਗੇ ਹਨ। ਇਹ ਉਹੀ ਸਮਾਂ ਹੈ ਜਦੋਂ ਪੰਜਾਬ ਵਿਚ ਉਰਦੂ ਮੁਸ਼ਾਇਰਿਆਂ ਦਾ ਬੋਲ ਬਾਲਾ ਸੀ। ਪੰਜਾਬ ਦੇ ਹਿੰਦੂ ਅਤੇ ਸਿੱਖ ਕਵੀ ਇਨ੍ਹਾਂ ਤੋਂ ਲਾਂਭੇ ਰਹਿੰਦੇ। ਉਨ੍ਹਾਂ ਉੱਤੇ ਬ੍ਰਜੀ ਕਵਿਤਾ ਦਾ ਭੂਤ ਸਵਾਰ ਸੀ।"[26]

ਭਾਈ ਸਾਹਿਬ ਨੇ ਇਨ੍ਹਾਂ ਸਫ਼ਰਨਾਮਿਆਂ ਵਿਚ ਅਰਬੀ, ਫ਼ਾਰਸੀ, ਅੰਗਰੇਜ਼ੀ ਤੇ ਹਿੰਦੀ ਸ਼ਬਦਾਵਲੀ ਆਮ ਪੰਜਾਬੀ ਵਾਂਗ ਵਰਤੀ ਹੈ। ਅੰਗਰੇਜ਼ੀ, ਹਿੰਦੀ ਦੇ ਸ਼ਬਦਾਂ

ਨੂੰ ਤਦਭਵ ਦੀ ਥਾਂ ਉਹ ਅਕਸਰ ਤਤਸਮ ਰੂਪ ਵਿਚ ਹੀ ਵਰਤਦੇ ਹਨ। ਮੇ, ਮਾਈਲ, ਇੰਡੀਆ, ਸੇਕ-ਹੈਂਡ, ਇੰਟੈਲੀਜੈਂਸ ਜਿਹੇ ਅੰਗਰੇਜ਼ੀ ਸ਼ਬਦ ਤੇ ਅਧਿਕ, ਪਰਮ-ਉਚ, ਪ੍ਰੀਕਸ਼ਾ, ਆਸ਼ਚਰਯ ਜਿਹੇ ਹਿੰਦੀ ਸ਼ਬਦ ਇਸਦਾ ਪ੍ਰਮਾਣ ਹਨ। ਸੰਬੰਧਕ ਤੇ ਯੋਜਕ ਵੀ ਹਿੰਦੀ ਤੇ ਉਰਦੂ ਦੇ ਰਲਵੇਂ ਪ੍ਰਭਾਵ ਵਾਲੇ ਅਤੇ ਉਨੀਵੀ ਸਦੀ ਵਾਲੇ ਵਰਤੇ ਹਨ, ਜਿਵੇਂ ਅਰ, ਔਰ, ਪਾਸ, ਵਾਸਤੇ, ਯੇਹੀ, ਚਾਹੇ, ਮੇਂ ਆਦਿ। ਜਿਥੋਂ ਤੱਕ ਸ਼ਬਦ ਜੋੜਾਂ ਦਾ ਪ੍ਰਮਾਣ ਹੈ ਇਥੇ ਵੀ ਤਤਸਮ ਪ੍ਰਵਿਰਤੀ ਦਾ ਬੋਲਬਾਲਾ ਹੈ। 'ਗਿਆ' ਦੀ ਥਾਂ 'ਗਯਾ' ਲਿਖਣਾ ਇਸਦਾ ਪ੍ਰਮਾਣ ਹੈ।

ਜਿਥੇ ਇਹ ਚਿੱਠੀਆਂ ਵਿਸ਼ੇ ਪੱਖ ਤੋਂ ਉੱਤਮ ਹਨ ਤੇ ਵਲਾਇਤ ਬਾਰੇ ਭਰਪੂਰ ਜਾਣਕਾਰੀ ਦੇਂਦੀਆਂ ਹਨ, ਉਥੇ ਇਹ ਸ਼ੈਲੀ ਪੱਖੋਂ ਵੀ ਊਣੀਆਂ ਨਹੀਂ ਹਨ। ਇਨ੍ਹਾਂ ਵਿਚ ਦ੍ਰਿਸ਼ ਵਰਨਣ ਹੈ, ਉਪਮਾਵਾਂ ਤੇ ਅਲੰਕਾਰ ਹਨ, ਪ੍ਰਭਾਵ ਪਾਉਣ ਦੀ ਸ਼ਕਤੀ ਹੈ। ਇਨ੍ਹਾਂ ਵਿਚ ਹਾਸ ਰਸ ਤੇ ਵਿਅੰਗ ਹੈ ਜੋ ਆਪ ਨੂੰ ਇਕ ਚੰਗਾ ਸ਼ੈਲੀਕਾਰ ਸਿੱਧ ਕਰਦਾ ਹੈ। ਨਿਬੰਧਾਂ ਵਿਚ ਤੇ ਹੋਰ ਰਚਨਾਵਾਂ ਵਿਚ ਆਪ ਦੀ ਸ਼ੈਲੀ ਗੰਭੀਰ ਹੈ ਪਰ ਇਨ੍ਹਾਂ ਦੀ ਸ਼ੈਲੀ ਬੜੀ ਸੁਖੈਨ, ਦਿਲਚਸਪ ਤੇ ਵਿਅੰਗਾਤਮਕ ਹੈ। ਇਹ ਸਿੱਧਾ ਦਿਲ ਤੇ ਅਸਰ ਕਰਨ ਵਾਲੀ ਹੈ। ਕਈ ਥਾਂ ਪ੍ਰਕਿਰਤੀ ਦਾ ਮਾਨਵੀਕਰਣ ਵੀ ਕੀਤਾ ਹੈ।[27] ਤੁਲਨਾਤਮਕ ਅਤੇ ਵਿਅੰਗਾਤਮਕ ਵਿਧੀ ਦੀ ਵਰਤੋਂ ਵੀ ਕੀਤੀ ਮਿਲਦੀ ਹੈ।

ਭਾਈ ਸਾਹਿਬ ਦੇ ਮਨ ਉਤੇ ਗੁਰਮਤ ਦਾ ਪ੍ਰਭਾਵ ਬੜਾ ਡੂੰਘਾ ਤੇ ਵਿਆਪਕ ਹੈ। ਉਹ ਗੁਣਾਂ ਦੇ ਗ੍ਰਾਹਕ ਹਨ। ਜੋ ਚੀਜ਼ ਗ੍ਰਹਿਣ ਕਰਨ ਯੋਗ ਹੈ ਉਸ ਬਾਰੇ ਵਿਸ਼ੇਸ਼ ਵਰਨਣ ਕਰਦੇ ਹਨ। ਤੱਜਣਯੋਗ ਜਾਂ ਮਾੜੇ ਪਹਿਲੂਆਂ ਬਾਰੇ ਉਹ ਆਪਣੀ ਗੱਲ ਅਤਿ ਸੰਕੋਚ ਨਾਲ ਕਰਦੇ ਹਨ।[30] ਦਰਅਸਲ ਭਾਈ ਸਾਹਿਬ ਦਾ ਜੀਵਨ ਦ੍ਰਿਸ਼ਟੀਕੋਣ "ਸਾਂਝ ਕੀਚੈ ਗੁਣਾਂ ਕੇਰੀ ਛਾਡ ਅਵਗੁਣ ਚਲੀਐ" ਵਾਲਾ ਹੈ।

ਇਥੇ ਇਹ ਸੰਕੇਤ ਕਰ ਦੇਣਾ ਵੀ ਉੱਚਿਤ ਹੈ ਕਿ ਭਾਈ ਸਾਹਿਬ ਦੇ ਪਹਾੜੀ ਅਤੇ ਵਲਾਇਤ ਦੇ ਸਫ਼ਰਾਂ ਦੇ ਸਮਾਚਾਰ ਸੰਖੇਪ ਤੇ ਸੰਕੇਤ ਰੂਪ ਵਿਚ ਉਨ੍ਹਾਂ ਦੀਆਂ (1906, 1907 ਤੇ 1908 ਈ.) ਡਾਇਰੀਆਂ ਵਿਚ ਵੀ ਸੰਕਲਿਤ ਹਨ। ਪਿੱਛੋਂ ਮਹਾਨ

ਕੋਸ਼ ਦੀ ਰਚਨਾ ਸਮੇਂ ਇਨ੍ਹਾਂ ਤੱਥਾਂ ਦੀ ਵਰਤੋਂ ਕੀਤੀ ਗਈ ਹੈ। ਪਰ ਤਿੰਨਾਂ ਵਿਚ ਅੰਤਰ ਹੈ। ਡਾਇਰੀ ਵਿਚ ਸੰਕੇਤ ਹਨ। ਚਿੱਠੀਆਂ ਵਿਚ ਵਿਸਥਾਰ ਅਤੇ ਵੇਰਵਾ ਹੈ। ਮਹਾਨ ਕੋਸ਼ ਵਿਚ ਗਿਆਨ ਵਿਗਿਆਨ ਹੈ। ਪਰ ਤਿੰਨਾਂ ਵਿਚ ਲੇਖਕ ਦੇ ਵਿਅਕਤਿਤਵ ਦਾ ਇਕ ਰੂਪ ਵਿਚਰਦਾ ਤੇ ਵਿਕਸਿਤ ਹੁੰਦਾ ਵੇਖਿਆ ਜਾ ਸਕਦਾ ਹੈ।

ਭਾਈ ਸਾਹਿਬ ਵੱਲੋਂ ਸਫ਼ਰਾਂ ਦੌਰਾਨ ਆਪਣੇ ਭਰਾ ਨੂੰ ਲਿਖੀਆਂ ਚਿੱਠੀਆਂ ਦੀ ਬਹੁਪੱਖੀ ਮਹਾਨਤਾ ਹੈ। ਵਿਸ਼ੇਸ਼ ਵਿਅਕਤੀਆਂ ਤੇ ਅਧਿਕਾਰੀਆਂ ਨਾਲ ਮੁਲਾਕਾਤਾਂ ਸਿੱਧ ਕਰਦੀਆਂ ਹਨ ਕਿ ਆਪ ਨਿਪੁੰਨ ਨੀਤੀਵੇਤਾ ਸਨ। ਇਕ ਸੁਯੋਗ ਪ੍ਰਬੰਧਕ ਦੀ ਤਰ੍ਹਾਂ ਪਹਿਲਾਂ ਯੋਜਨਾ-ਬੱਧ ਵਿਉਂਤ ਬਣਾਉਂਦੇ, ਫਿਰ ਉਸ ਉਪਰ ਅਮਲ ਕਰਦੇ। ਮੈਕਾਲਿਫ ਸਾਹਿਬ ਨਾਲ ਕੀਤਾ ਕੰਮ ਸਿੱਖ ਧਰਮ ਦੇ ਪ੍ਰਚਾਰ ਇਤਿਹਾਸ ਵਿਚ ਗੌਰਵਮਈ ਅਸਥਾਨ ਰੱਖਦਾ ਹੈ, ਪਰੰਤੂ ਕੁਲ ਮਿਲਾਕੇ ਇਹ ਕਿਹਾ ਜਾ ਸਕਦਾ ਹੈ ਕਿ ਇਹ ਚਿੱਠੀਆਂ ਵਲਾਇਤ ਦੀ ਸਮੁੱਚੀ ਸਮਾਜਕ ਤੇ ਸਭਿਆਚਾਰਕ ਜ਼ਿੰਦਗੀ ਦੇ ਵਿਭਿੰਨ ਪਹਿਲੂਆਂ ਨੂੰ ਕਲਾਵੇ ਵਿਚ ਲੈਣ ਦੇ ਅਸਮਰਥ ਹਨ। ਲੇਖਕ ਕੁਝ ਕੁ ਨਿੱਜੀ ਘਟਨਾਵਾਂ ਤੇ ਵੇਰਵਿਆਂ ਦੇ ਆਧਾਰ ਉਪਰ ਇੰਗਲੈਂਡ ਦੇ ਲੋਕਾਂ ਦੀ ਜ਼ਿੰਦਗੀ ਬਾਰੇ ਸਰਬ ਸਾਂਝੇ ਸਿੱਟੇ ਪੇਸ਼ ਕਰਨ ਦਾ ਯਤਨ ਕਰਦਾ ਹੈ। ਬੀਬੀ ਹਰਦਰਸ਼ਨ ਕੌਰ ਅਨੁਸਾਰ "ਭਾਈ ਸਾਹਿਬ ਵੱਲੋਂ ਸਫ਼ਰਾਂ ਦੌਰਾਨ ਲਿਖੇ ਪੱਤਰਾਂ ਦਾ ਮਨੋਰਥ ਸਫ਼ਰਨਾਮੇ ਦੀ ਰਚਨਾ ਕਰਨਾ ਨਹੀਂ ਸੀ, ਇੰਨ੍ਹਾਂ ਪੱਤਰਾਂ ਨੂੰ 'ਸਫ਼ਰਨਾਮੇ' ਦੇ ਰੂਪ ਵਿਚ ਸੰਪਾਦਿਤ ਕਰਨਾ, ਡਾ. ਰਛਪਾਲ ਕੌਰ ਦਾ ਆਪਣਾ ਮੱਤ ਹੈ।"[31]

ਸਫ਼ਰ ਦੌਰਾਨ ਭਾਈ ਸਾਹਿਬ ਵੱਲੋਂ ਲਿਖੀਆਂ ਚਿੱਠੀਆਂ ਨੂੰ ਪੰਜਾਬੀ ਸਫ਼ਰਨਾਮਾਂ ਸਾਹਿਤ ਦੇ ਮੁਢਲੇ ਪੜਾਅ ਵਜੋਂ ਤਾਂ ਸਵੀਕਾਰਿਆ ਜਾ ਸਕਦਾ ਹੈ ਪਰੰਤੂ ਇਹ ਗੱਲ ਹਰਗਿਜ਼ ਮੰਨਣਯੋਗ ਨਹੀਂ ਕਿ ਇਨ੍ਹਾਂ ਚਿੱਠੀਆਂ ਦਾ ਪ੍ਰਾਥਮਿਕ ਮਨੋਰਥ ਸਫ਼ਰਨਾਮੇ ਦੀ ਰਚਨਾ ਕਰਨਾ ਸੀ। ਅਤੇ ਨਾ ਹੀ ਇਹ ਚਿੱਠੀਆਂ ਸਿਧਾਂਤਕ ਤੇ ਤਕਨੀਕੀ ਪੱਧਰ ਉਪਰ ਸਫ਼ਰਨਾਮੇ ਤੇ ਪੂਰਾ ਉਤਰਨ ਦੀ ਸਮੱਰਥਾ ਰੱਖਦੀਆਂ ਹਨ। ਕੁਲ ਮਿਲਾਕੇ ਇਹ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਚਿੱਠੀਆਂ ਦੁਆਰਾ ਸਾਨੂੰ ਅੱਜ ਤੋਂ

ਤਕਰੀਬਨ ਇਕ ਸਦੀ ਪਹਿਲਾਂ ਦੇ ਪਹਾੜੀ ਰਿਆਸਤਾਂ ਅੰਦਰਲੇ ਜਨਜਾਤੀ ਜੀਵਨ ਅਤੇ ਇੰਗਲੈਂਡ ਦੇ ਦਰਸ਼ਨ ਹੁੰਦੇ ਹਨ। ਇਹ ਜਾਣਕਾਰੀ ਸਫ਼ਰ ਵਿਚਲੇ ਪਾਤਰਾਂ ਦੇ ਮੂੰਹੋਂ ਜਾਂ ਉਨ੍ਹਾਂ ਨਾਲ ਰਚਾਏ ਸੰਵਾਦ ਵਿਚੋਂ ਪ੍ਰਾਪਤ ਨਹੀਂ ਹੁੰਦੀ, ਸਗੋਂ ਲੇਖਕ ਦੇ ਅੱਖੀਂ ਡਿਠੇ ਹਾਲਾਤਾਂ ਅਤੇ ਹੰਢਾਏ ਤਜ਼ਰਬਿਆਂ ਵਿਚੋਂ ਮਿਲਦੀ ਹੈ।

ਆਧੁਨਿਕ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਇਹ ਚਿੱਠੀਆਂ ਆਪਣਾ ਵਿਸ਼ੇਸ਼ ਅਸਥਾਨ ਰੱਖਦੀਆਂ ਹਨ। ਭਾਈ ਸਾਹਿਬ ਦੀ ਵਿਦਵਤਾ ਤੋਂ ਇਲਾਵਾ ਉਨ੍ਹਾਂ ਦੀ ਸਰਲ ਸੁਬੋਧ ਸਾਹਿਤਕਤਾ ਇਨ੍ਹਾਂ ਚਿੱਠੀਆਂ ਰਾਹੀਂ ਉਜਾਗਰ ਹੁੰਦੀ ਹੈ, ਇਨ੍ਹਾਂ ਵਿਚ ਨਿਰੇ ਥਾਵਾਂ-ਘਟਨਾਵਾਂ ਦਾ ਜ਼ਿਕਰ ਮਾਤਰ ਨਹੀਂ, ਸਿਧਾਂਤਕ ਨਿਰਖ ਪਰਖ ਵੀ ਮੌਜੂਦ ਹੈ। ਇਨ੍ਹਾਂ ਨੂੰ ਪਹਾੜੀ ਜੀਵਨ ਅਤੇ ਇੰਗਲੈਂਡ ਦੀ ਸੰਸਕ੍ਰਿਤੀ ਦੇ ਦਸਤਾਵੇਜ਼ ਕਿਹਾ ਜਾ ਸਕਦਾ ਹੈ। ਇਹ ਚਿੱਠੀਆਂ ਭਾਈ ਸਾਹਿਬ ਦਾ ਨਾਂ ਪੰਜਾਬੀ ਦੇ ਹਾਸਕਾਰਾਂ ਦੀ ਸੂਚੀ ਵਿਚ ਵੀ ਸ਼ਾਮਿਲ ਕਰਵਾਉਂਦੀਆਂ ਹਨ।

# ਹਵਾਲੇ ਤੇ ਟਿੱਪਣੀਆਂ

1. ਗੁਰਦੇਵ ਸਿੰਘ ਡਾ.(ਸੰਪਾ.), ***ਗੁਰਬਖਸ਼ ਸਿੰਘ ਪ੍ਰੀਤਲੜੀ ਦੀਆਂ ਸਨੇਹੀਆਂ ਦੇ ਨਾਂ ਚਿੱਠੀਆਂ***, 1997, ਸੰਪਾਦਕ ਵਲੋਂ, ਪੰਨਾ ix.
2. ਉਹੀ, ਪੰਨਾ ix.
3. ਉਹੀ, ਪੰਨਾ xviii.
4. ਤੇਜਵੰਤ ਮਾਨ (ਡਾ.), ***ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ***, 1997, ਪੰਨਾ 243.
5. ਲਾਲ ਸਿੰਘ ਸੰਗਰੂਰ (ਗਿਆਨੀ), ***ਰਾਜਨੀਤ ਪ੍ਰਕਾਸ਼***, 1932, ਮੁੱਢਲਾ ਪੰਨਾ
   — ——————————, ***ਇਤਿਹਾਸ ਪੰਚ ਖ਼ਾਲਸਾ ਦੀਵਾਨ ਸੰਬੰਧੀ ਸੂਚਨਾਵਾਂ***, 1967, ਪੰਨਾ 119.
6. ਕਾਨ੍ਹ ਸਿੰਘ ਨਾਭਾ (ਭਾਈ), ***ਮਹਾਨ ਕੋਸ਼***, 1995, ਪੰਨਾ ਚ
7. ਮੁਨਸ਼ਾ ਸਿੰਘ ਦੁਖੀ, ***ਜੀਵਨ ਭਾਈ ਸਾਹਿਬ ਭਾਈ ਮੋਹਨ ਸਿੰਘ ਵੈਦ***, 1989, ਪੰਨੇ 427 ਤੋਂ 429.
8. ਉਹੀ, ਪੰਨੇ 430, 431.
9. ਇਹ ਚਿੱਠੀ ਡਾ. ਤੇਜਵੰਤ ਮਾਨ ਪਾਸ ਹੈ।
10. ਤੇਜਵੰਤ ਮਾਨ(ਡਾ.), ਉਹੀ ਰਚਨਾ, ਪੰਨਾ 243.
11. ਰਛਪਾਲ ਕੌਰ (ਸੰਪਾ.), ***ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ***, 1983, ਪੰਨਾ 5.
12. ਉਹੀ, ਪੰਨਾ 12.
13. ਉਹੀ, ਪੰਨੇ 7, 8.
14. ਸ਼ਮਸ਼ੇਰ ਸਿੰਘ ਅਸ਼ੋਕ, ***ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ***, 1966, ਪੰਨੇ 79, 80.

15. ਰਛਪਾਲ ਕੌਰ (ਡਾ.), ***ਪੰਜਾਬੀ ਸਫ਼ਰਨਾਮਾ ਸਰੂਪ ਤੇ ਸੰਭਾਵਨਾ***, 1991, ਪੰਨਾ 75.
16. ***ਮਹਾਨ ਕੋਸ਼***, 1995, ਪੰਨਾ 1088.
17. ਰਛਪਾਲ ਕੌਰ (ਸੰਪਾ.), ***ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ,*** 1983, ਪੰਨੇ 81, 82.
18. ਉਹੀ, ਪੰਨਾ 65.
19. ਉਹੀ, ਪੰਨੇ 55, 56, 59, 60.
20. ਉਹੀ, ਪੰਨੇ 46, 47.
21. ਉਹੀ, ਪੰਨਾ 36.
22. ਉਹੀ, ਪੰਨਾ 58.
23. ਅਮਰਜੀਤ ਸਿੰਘ (ਸੰਪਾ.), ***ਭਾਈ ਕਾਨ੍ਹ ਸਿੰਘ ਇਕ ਅਧਿਐਨ***, 1982, ਪੰਨਾ 31.
24. ਇਹ ਗੱਲ ਖੋਜਕਰਤਾ ਨੂੰ ਡਾ. ਰਛਪਾਲ ਕੌਰ ਨੇ ਮੁਲਾਕਾਤ ਦੌਰਾਨ ਦੱਸੀ।
25. ਪ੍ਰੀਤਮ ਸਿੰਘ (ਪ੍ਰੋ.), ***ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ ਰਚਨਾ ਤੇ ਮੁਲੰਕਣ,*** 1989, ਪੰਨਾ 83.
26. ਕੁਲਦੀਪ ਸਿੰਘ ਧੀਰ (ਡਾ.), ***ਸਫ਼ਰਨਾਮਾਕਾਰ ਭਾਈ ਕਾਨ੍ਹ ਸਿੰਘ, ਪੰਜਾਬੀ ਦੁਨੀਆ***, ਜੁਲਾਈ, 1992, ਪੰਨੇ 15, 16.
27. ਰਛਪਾਲ ਕੌਰ (ਡਾ.), ***ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ***, 1983, ਪੰਨਾ 34.
28. ਉਹੀ, ਪੰਨਾ 26.
29. ਉਹੀ, ਪੰਨੇ 32, 33.
30. ਉਹੀ, ਪੰਨੇ 124, 125.
31. ਖੋਜ ਕਰਤਾ ਵਲੋਂ ਬੀਬੀ ਹਰਦਰਸ਼ਨ ਕੌਰ ਨਾਲ ਹੋਈ ਰਿਕਾਰਡਿੰਗ ਕੀਤੀ ਗੱਲਬਾਤ।

# ਅਧਿਆਇ ਅੱਠਵਾ

## ਭਾਈ ਕਾਨ੍ਹ ਸਿੰਘ ਦੁਆਰਾ ਰਚਿਤ ਫੁੱਟਕਲ ਸਾਹਿਤ

### ੳ. ਸੋਧਾਤਮਕ ਸਾਹਿਤ

1. ਗੁਰੁਛੰਦ ਦਿਵਾਕਰ, 2. ਗੁਰੁਸ਼ਬਦਾਲੰਕਾਰ, 3. ਰੂਪ ਦੀਪ ਪਿੰਗਲ, 4. ਅੰਮ੍ਰਿਤ-ਸਰੋਵਰ 5.ਜੀਵਨ ਚਰਿਤ੍ਰ ਬੀਬੀ ਨਾਨਕੀ ਜੀ, 6. ਗੁਰਮੁਖੀ ਕਾ ਨਾਵਲ (ਤਿੰਨ ਭਾਗ), 7. ਪੰਦ ਸੂਦ ਮੰਦ ਅਰਥਾਤ ਵਿਦਵਾਨ ਸਿਰੋਮਣਿ ਹਕੀਮ ਲੁਕਮਾਨ, 8.ਫਰੀਦਕੋਟੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ, 9. ਰਸ ਚਮਤਕਾਰ ਚੰਦ੍ਰਿਕਾ, 10. ਅਖਬਾਰਾਂ ਵਿੱਚ ਟਿੱਪਣੀਆਂ, ਪੁਸਤਕਾਂ ਦੀਆਂ ਭੂਮਿਕਾਵਾਂ ਅਤੇ ਰਿਵੀਊ ।

### ਅ. ਸੰਪਾਦਨ, ਸੰਕਲਨ ਤੇ ਪੁਰਾਤਨ ਸਾਹਿਤ ਦੀ ਸੰਭਾਲ

1. ਅਨੇਕਾਰਥ ਕੋਸ਼ ਤੇ ਨਾਮਮਾਲਾ ਕੋਸ਼, 2. ਗੁਰੂ ਮਹਿਮਾ ਰਤਨਾਵਲੀ,

3. ਸਮਸਯਾ ਪੂਰਤੀ

### ੲ. ਨਿਬੰਧਕਾਰੀ ਦੈਣ

1. ਸੁਕੇ ਹਰੇ ਕੀਏ ਖਿਨ ਮਾਹਿ, 2. ਇਤਿਹਾਸ ਦੇ ਅਣਲਿਖੇ ਪਤਰੇ, 3. ਰਣਜੀਤ ਨਗਾਰਾ, 4. ਕਵੀਆਂ ਲਈ ਜ਼ਰੂਰੀ ਗੱਲਾਂ, 5. ਮਿਲਾਪ, 6. ਕੀਰਤਨ, 7. ਤਰਣਤਾਰਣ ਸਾਹਿਬ, 8. ਸਾਹਿਬ ਗੋਬਿੰਦ ਸਿੰਘ ਨਵੌਂ ਰਸ ਭੀਨੌਂ, 9. ਇਤਿਹਾਸ, 10. ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ, 11. ਵਾਹਗੁਰੂ ਜੀ ਕੀ ਫਤਹ, 12. ਸਿੱਖ ਕੌਮ ਦਾ ਭਵਿਖਤ, 13. ਸਿੱਖ ਧਰਮ

## ਙ. ਹੋਰ ਗੱਦ ਰੂਪ (ਟ੍ਰੈਕਟ ਅਤੇ ਪ੍ਰਕਾਸ਼ਿਤ ਭਾਸ਼ਣ)

1. ਛੀਪਾ ਸ਼ਬਦ ਦੀ ਉਤਪੱਤੀ, 2. ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੀ ਸਪੀਚ ।

## ਹ. ਭਾਈ ਸਾਹਿਬ ਦੀ ਕਾਵਿ ਰਚਨਾ

## ਕ. ਭਾਈ ਸਾਹਿਬ ਦੇ ਨਾਂ ਤੇ ਰਚਨਾਵਾਂ ਬਾਰੇ ਭੁਲੇਖੇ

1. ਬਾਰਾਮਾਹੇ, 2. ਮਦ ਮਾਸ ਖੰਡਨ, 3. ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ, 4. ਘਰ ਦੀ ਜੁਗਤ, 5. ਉਕਤਿ ਬਿਲਾਸ, 6. ਜੋਤਸ਼ ਅਤੇ ਵੈਦਗੀ ਦੇ ਗ੍ਰੰਥ, 7. ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ, 8. ਆਸਾ ਦੀ ਵਾਰ ਸਟੀਕ, 9. ਵਾਰਾਂ ਗੁਰੂ ਨਾਨਕ ਸਟੀਕ ।

## ਖ. ਭਾਈ ਸਾਹਿਬ ਦੀ ਅੰਗਰੇਜ਼ੀ ਰਚਨਾ

1. Some Light on Sikh Tenets,
2. Guru Govind Singh's Unique Personality
3. As Thou Art Thou Alone Art.

## ਗ. ਭਾਈ ਸਾਹਿਬ ਦੀ ਅਪ੍ਰਕਾਸ਼ਿਤ ਰਚਨਾਵਾਂ

1. ਗੁਰਬਾਣੀ ਅਖਾਣ ਤੇ ਮੁਹਾਵਰੇ, 2. ਇਤਿਹਾਸ ਬਾਗੜੀਆਂ, 3. ਖਟ ਰਿਤੁ (ਕਾਵਿ-ਸੰਗ੍ਰਹਿ) 4. ਨਿੱਜੀ ਡਾਇਰੀਆਂ ।

ਪੰਜਾਬੀ ਸਾਹਿਤ-ਸੰਸਾਰ ਵਿਚ ਭਾਈ ਕਾਨ੍ਹ ਸਿੰਘ ਨਾਭਾ ਇਕ ਅਨੂਪਮ ਵਿਅਕਤੀ ਸਨ। ਦੁਨੀਆਂ ਦੇ ਉਹ ਸਾਹਿਤ ਮਹਾਂਰਥੀ, ਜਿਨ੍ਹਾਂ ਦੇ ਲੂੰ ਲੂੰ ਵਿਚ ਸਾਹਿਤ ਰਚ ਗਿਆ ਹੁੰਦਾ ਹੈ, ਉਨ੍ਹਾਂ ਦੇ ਅਨੇਕ ਨਿੱਕੇ-ਨਿੱਕੇ ਕੰਮ ਵੀ ਸਾਹਿਤਕ ਹੀ ਹੁੰਦੇ ਹਨ। ਭਾਈ ਸਾਹਿਬ ਦੀਆਂ ਫੁਟਕਲ ਲਿਖਤਾਂ, ਅਪ੍ਰਕਾਸ਼ਿਤ ਸੰਸ਼ੋਧਿਤ, ਸੰਕਲਿਤ, ਸੰਪਾਦਿਤ, ਅਖਬਾਰਾਂ ਵਿਚਲੀਆਂ ਟਿੱਪਣੀਆਂ, ਸਾਹਿਤ ਸੂਚਨਾਵਾਂ, ਨਿਬੰਧ, ਟ੍ਰੈਕਟ, ਭਾਸ਼ਣ, ਕਾਵਿ-ਰਚਨਾਵਾਂ ਅਤੇ ਅੰਗਰੇਜ਼ੀ ਰਚਨਾਵਾਂ ਦਾ ਆਲੋਚਨਾਤਮਕ ਸਰਵੇਖਣ ਅਤੇ ਭਾਈ ਸਾਹਿਬ ਦੇ ਨਾਂ ਤੇ ਰਚਨਾਵਾਂ ਬਾਰੇ ਭੁਲੇਖਿਆਂ ਬਾਰੇ ਵਿਸਤਰਿਤ ਜਾਣਕਾਰੀ ਇਸ ਪ੍ਰਕਾਰ ਹੈ।

*ੳ. ਸੋਧਾਤਮਕ ਸਾਹਿਤ*

ਭਾਈ ਸਾਹਿਬ ਨੇ ਵਿਦਿਆਰਥੀਆਂ ਤੇ ਸਾਹਿਤ ਪ੍ਰੇਮੀਆਂ ਦੇ ਲਾਭ ਲਈ ਬਹੁਤ ਸਾਰੀਆਂ ਰਚਨਾਵਾਂ ਦਾ ਸੰਸ਼ੋਧਨ ਕੀਤਾ। ਵਿਦਿਆਰਥੀਆਂ ਅਤੇ ਗੁਰਬਾਣੀ ਪ੍ਰੇਮੀਆਂ ਨੂੰ ਛੰਦ ਅਤੇ ਅਲੰਕਾਰਾਂ ਤੋਂ ਜਾਣੂ ਕਰਾਉਣ ਲਈ ਗੁਰੁਛੰਦ ਦਿਵਾਕਰ ਅਤੇ ਗੁਰੁਸ਼ਬਦਾਲੰਕਾਰ ਪੁਸਤਕਾਂ ਦੀ ਰਚਨਾ ਕੀਤੀ, ਕਵੀ ਜੈ ਕ੍ਰਿਸ਼ਨ ਦਾਸ ਰਚਿਤ 'ਰੂਪ ਦੀਪ ਪਿੰਗਲ' ਦੀ ਸੁਧਾਈ ਕੀਤੀ ; ਕਵੀ ਨੰਦ ਦਾਸ ਦੇ ਤਿਆਰ ਕੀਤੇ ਪ੍ਰਸਿੱਧ ਕੋਸ਼ਾਂ ਅਨੇਕਾਰਥ ਕੋਸ਼ ਤੇ ਨਾਮਮਾਲਾ ਕੋਸ਼ ਦੀ ਸੁਧਾਈ ਕੀਤੀ ਤੇ ਨਵੇਂ ਵਾਧੇ ਕਰਕੇ ਇਨ੍ਹਾਂ ਦਾ ਸੰਪਾਦਨ ਕੀਤਾ, ਹੋਰ ਕਈ ਰਚਨਾਵਾਂ ਜਿਵੇਂ ਕਿ ਗੁਰਮੁਖੀ ਕਾ ਨਾਵਲ 'ਪੰਦ ਸੂਦ ਮੰਦ' (ਵਿਦਵਾਨ ਸਿਰੋਮਣਿ ਹਕੀਮ ਲੁਕਮਾਨ), ਜੀਵਨ ਚਰਿਤ੍ਰ ਬੀਬੀ ਨਾਨਕੀ, ਨੌਵੇ ਸਤਿਗੁਰੂ ਦੇ ਸਲੋਕਾਂ ਦੇ ਕੁੰਡਲੀਏ, ਰਸ ਚਮਤਕਾਰ ਚੰਦ੍ਰਿਕਾ ਅਤੇ ਫਰੀਦਕੋਟੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਰਚਨਾਵਾਂ ਦੀ ਸੁਧਾਈ ਕੀਤੀ। ਇਨ੍ਹਾਂ ਬਾਰੇ ਪੂਰਾ ਵੇਰਵਾ ਇਸ ਪ੍ਰਕਾਰ ਹੈ:-

*1. ਗੁਰੁਛੰਦ ਦਿਵਾਕਰ (1924 ਈ.)*

ਇਹ ਪੁਸਤਕ ਪਿੰਗਲ ਅਥਵਾ ਛੰਦ ਸ਼ਾਸਤਰ ਬਾਰੇ ਹੈ। ਇਸ ਰਚਨਾ ਦਾ ਸਿੱਧਾ ਸੰਬੰਧ ਭਾਵੇਂ ਸਿੱਖ ਸਾਹਿਤ ਨਾਲ ਹੈ, ਪਰੰਤੂ ਇਸ ਨੇ ਪੰਜਾਬੀ ਦੇ ਉਸ ਵੇਲੇ ਦੇ ਇਮਤਿਹਾਨਾਂ ਦੇ ਵਿਦਿਆਰਥੀਆਂ ਦੀ ਲੋੜਾਂ ਵੀ ਪੂਰੀਆਂ ਕੀਤੀਆਂ ਅਤੇ ਪੰਜਾਬੀ ਕਵੀਆਂ ਨੂੰ ਵੀ ਇਸ ਛੰਦ ਸ਼ਾਸਤਰ ਦਾ ਬਹੁਤ ਲਾਭ ਹੋਇਆ ।

ਸ਼ਮਸ਼ੇਰ ਸਿੰਘ ਅਸ਼ੋਕ ਅਤੇ ਬੀਬੀ ਸੁਖਜੀਤ ਕੌਰ ਨੇ ਇਸ ਪੁਸਤਕ ਦੀ ਰਚਨਾ ਅਤੇ ਪ੍ਰਕਾਸ਼ਨ ਸਾਲ 1921 ਈ. ਲਿਖਿਆ ਹੈ[1] ਪਰੰਤੂ ਇਸ ਖੋਜ ਪ੍ਰਬੰਧ ਦੇ ਲੇਖਕ ਨੂੰ ਜੋ ਵੀ ਇਸ ਦੀ ਪਹਿਲੀ ਛਾਪ ਤੋਂ ਲੈ ਕੇ ਅੱਜ ਤੱਕ ਦੀ ਛਪੀ ਕਾਪੀ ਮਿਲੀ ਹੈ, ਉਸ ਉਪਰ ਪ੍ਰਕਾਸ਼ਨ ਸਾਲ ਈਸਵੀ ਸੰਨ 1924 ਲਿਖਿਆ ਮਿਲਿਆ ਹੈ।

ਭਾਈ ਸਾਹਿਬ ਨੇ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਧਰਮ ਨਾਲ ਸੰਬੰਧਿਤ ਹੋਰ ਪ੍ਰਮੁੱਖ ਧਾਰਮਿਕ ਗ੍ਰੰਥਾਂ ਵਿਚ ਆਏ ਛੰਦਾਂ ਦੀ ਖੋਜ ਪੜਤਾਲ ਕਰਕੇ, ਛੰਦਾਂ ਦੇ ਸਰੂਪਾਂ ਦੀ ਬਣਤਰ ਦੱਸੀ ਹੈ। ਛੰਦਾਂ ਦੀ ਸਮਝ ਆ ਜਾਣ ਨਾਲ ਗੁਰਬਾਣੀ ਦੇ ਸ਼ੁੱਧ ਤੇ ਰਸੀਲੇ ਪਾਠ ਕਰਨ ਵਿਚ ਬੜੀ ਮਦਦ ਮਿਲਦੀ ਹੈ।

ਪੰਜਾਬੀ ਦੇ ਮੁੱਢਲੇ ਸਾਹਿਤ ਵਿਚ ਕਵਿਤਾ ਦੇ ਤੋਲ ਬਾਬਤ ਖੋਜ ਕਰਦਿਆਂ ਅਸੀਂ ਇਸ ਪੁਸਤਕ ਤੋਂ ਬੜੀ ਮਦਦ ਲੈ ਸਕਦੇ ਹਾਂ। ਪ੍ਰੋ. ਪ੍ਰੀਤਮ ਸਿੰਘ ਅਨੁਸਾਰ "ਗੁਰਬਾਣੀ ਤੇ ਹੋਰ ਸਿੱਖ ਸਾਹਿਤ ਦੇ ਕਾਵਿ-ਸੁਹਜ ਦੀ ਪਰਖ, ਛੰਦ ਤੇ ਅਲੰਕਾਰ ਸ਼ਾਸਤਰ ਦੀ ਸੋਝੀ ਤੋਂ ਬਿਨਾਂ ਸੰਭਵ ਨਹੀਂ ਸੀ। ਗੁਰੂ ਛੰਦ ਦਿਵਾਕਰ ਆਪਣੇ ਵੇਲੇ ਦੀ ਇਕੋ ਇਕ ਪ੍ਰਮਾਣਿਕ ਪੁਸਤਕ ਸੀ ਜਿਸਨੇ ਸੌਖੀ ਬੋਲੀ ਵਿਚ ਛੰਦਾਂ ਬਾਰੇ ਇਹ ਸੋਝੀ ਸੰਭਵ ਬਣਾਈ।"[2]

ਇਹ ਗ੍ਰੰਥ ਛੰਦ ਸ਼ਾਸਤਰ ਦਾ ਪੰਜਾਬੀ ਵਿਚ ਪਹਿਲਾ ਵਿਗਿਆਨਕ ਯਤਨ ਹੈ। ਜਿਸ ਵਿਚ ਭਾਈ ਸਾਹਿਬ ਨੇ ਛੰਦ ਸ਼ਾਸਤਰ ਦੇ ਅੰਗਾਂ, ਮਾਤ੍ਰਾ, ਲਘੁ, ਗੁਰੁ, ਦਗਧ ਅੱਖਰ, ਵਰਣਿਕ ਗਣ, ਮਾਤ੍ਰਿਕ ਗਣ ਬਾਰੇ ਬੜੇ ਵਿਸਤਾਰ ਨਾਲ ਦੱਸਿਆ ਹੈ। ਫੇਰ ਛੰਦ ਦੀ ਪਰਿਭਾਸ਼ਾ ਅਤੇ ਛੰਦ ਦੇ ਭੇਦ ਦੱਸਕੇ ਉਪਰੰਤ ਛੰਦਾਂ ਨੂੰ ਪਰਖਣ ਲਈ ਕੁਝ ਸੇਧਾਂ ਦਿੱਤੀਆਂ ਹਨ। ਉਰਦੂ, ਫ਼ਾਰਸੀ ਤੇ ਅਰਬੀ ਦੇ ਛੰਦਾਂ ਦੀ ਜਾਣਕਾਰੀ, ਕਾਵਿ ਰਚਨਾ ਬਾਰੇ ਵੱਖ ਵੱਖ ਕਾਵਿ ਸ਼ਾਸਤ੍ਰੀਆਂ ਦੇ ਵਿਚਾਰ ਅਤੇ ਪੁਰਾਤਨ ਕਵੀਆਂ ਵਲੋਂ ਕਾਵਿ-ਗ੍ਰੰਥਾਂ ਵਿਚ ਵਰਤੇ ਜਾਣ ਵਾਲੇ ਸੰਖਿਆਂ ਸੰਕੇਤਾਂ ਬਾਰੇ ਵੀ ਇਸ ਪੁਸਤਕ ਵਿਚ ਦੱਸਿਆ ਹੈ।[3]

ਡਾ. ਦੇਵਿੰਦਰ ਸਿੰਘ ਵਿਦਿਆਰਥੀ ਲਿਖਦੇ ਹਨ ਕਿ "ਭਾਈ ਕਾਨ੍ਹ ਸਿੰਘ ਉਨ੍ਹਾਂ ਅਜਿਹੇ ਪੰਜਾਬੀ ਲੇਖਕਾਂ ਵਿਚੋਂ ਹੈ ਜਿਨ੍ਹਾਂ ਨੂੰ ਪੰਜਾਬੀ ਦੇ ਵਿਕਾਸ ਦੇ

ਇਤਿਹਾਸ ਵਿਚ ਕਿੰਨੇ ਵੀ ਮਹੱਤਵ ਦਾ ਮਰਤਬਾ ਕਿਉਂ ਨਾ ਹਾਸਿਲ ਹੋਵੇ ਤਾਂ ਵੀ ਉਹ ਪੰਜਾਬੀ ਦੇ ਕਿਸੇ ਉਚੇ ਕੋਰਸ ਦੇ ਸਿਲੇਬਸ ਦਾ ਅੰਗ ਨਹੀਂ ਬਣਾਏ ਜਾ ਸਕਦੇ।"[4] ਪਰੰਤੂ ਭਾਈ ਸਾਹਿਬ ਦੀ ਪੁਸਤਕ ਗੁਰੁਛੰਦ-ਦਿਵਾਕਰ, ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਸਾਲ 1929 ਈ. ਦੇ ਵਿਦਵਾਨ ਦੇ ਇਮਤਿਹਾਨ ਵਿਚ ਪਹਿਲੇ ਪਰਚੇ ਵਿਚ ਲੱਗੀ ਹੋਈ ਸੀ।[5]

ਪੰਜਾਬੀ ਵਿਚ ਪ੍ਰਚੱਲਤ ਕੋਈ ਅਜਿਹਾ ਛੰਦ ਨਹੀਂ ਜਿਹੜਾ, ਗੁਰੁਛੰਦ ਦਿਵਾਕਰ ਵਿਚ ਨਾ ਹੋਵੇ। ਇਸ ਗ੍ਰੰਥ ਦੇ ਕਰਤਾ ਹੋਣ ਦੇ ਨਾਤੇ ਭਾਈ ਸਾਹਿਬ, ਪੰਜਾਬੀ ਸਾਹਿਤ ਦੇ ਵਿਦਿਆਰਥੀਆਂ ਲਈ ਇਕ ਮਹਾਨ ਛੰਦ ਸ਼ਾਸਤਰੀ ਦੇ ਰੂਪ ਵਿਚ ਸਾਹਮਣੇ ਆਉਂਦੇ ਹਨ। ਆਪ ਨੇ ਇਸ ਗ੍ਰੰਥ ਦੇ ਰਚਣ ਲਈ ਸ਼ਰੁਤ ਬੋਧ, ਹਦਾਯਤੁਲ ਬਲਾਗਤ, ਗਣਪ੍ਰਸਤਾਰ ਪ੍ਰਕਾਸ਼, ਗੁਲਜ਼ਾਰੇ-ਸੁਖ਼ਨ, ਛੰਦ-ਪ੍ਰਭਾਕਰ, ਛੰਦ-ਮਾਲਾ, ਛੰਦ-ਰਤਨਾਵਲੀ, ਛੰਦ-ਬੋਧਿਨੀ, ਛੰਦਾਰਣਵ, ਛੰਦੋਨਿਧਿ, ਛੰਦੋ-ਮੰਜਰੀ, ਛੰਦੋ ਬੋਧ, ਪਿੰਗਲ ਸਾਰ, ਪਿੰਗਲ ਦਰਪਣ, ਪ੍ਰਸਤਾਰ ਸੰਗ੍ਰਹ, ਰੂਪ ਦੀਪ, ਵਾਚਸਪਤਯ, ਵ੍ਰਿਹਤ ਅਭਿਧਾਨ, ਵ੍ਰਿੱਤ-ਦੀਪਿਕਾ, ਅਤੇ ਵ੍ਰਿੱਤ-ਰਤਨਾਕਰ ਆਦਿ ਛੰਦ ਗ੍ਰੰਥਾਂ ਦੀ ਸਹਾਇਤਾ ਲਈ ਹੈ। ਭਾਈ ਸਾਹਿਬ ਨੇ ਸੰਸਕ੍ਰਿਤ ਧੁਨੀਆਂ ਲਈ ਕੁਝ ਨਵੇਂ ਚਿੰਨ੍ਹ ਗੁਰਮੁਖੀ ਲਿਪੀ ਵਿਚ ਵਰਤੇ ਹਨ। ਛੰਦ ਨਾਲ ਸੰਬੰਧਿਤ ਕਠਿਨ ਨੁਕਤਿਆਂ ਬਾਰੇ ਜਾਣਕਾਰੀ ਫੁੱਟ-ਨੋਟਾਂ ਵਿਚ ਵੀ ਦਿੱਤੀ ਹੈ। ਇਸ ਪੁਸਤਕ ਨੂੰ 1925 ਵਿਚ ਪੰਜਾਬ ਟੈਕਸਟ ਬੁੱਕ ਬੋਰਡ ਲਾਹੌਰ ਵੱਲੋਂ 500 ਰੁਪਏ ਦਾ ਇਨਾਮ ਦਿੱਤਾ ਗਿਆ।[6]

*2. ਗੁਰੁਸ਼ਬਦਾਲੰਕਾਰ (1924 ਈ.)*

ਜਿਸ ਤਰ੍ਹਾਂ ਗੁਰੁਛੰਦ ਦਿਵਾਕਰ ਵਿਚ ਛੰਦਾਂ ਦੇ ਵੇਰਵੇ ਦਿੱਤੇ ਹਨ, ਗੁਰੁਸ਼ਬਦਾਲੰਕਾਰ ਵਿਚ ਅਲੰਕਾਰਾਂ ਦੇ ਵੇਰਵੇ ਪ੍ਰਾਪਤ ਹਨ। ਇਹ ਪੁਸਤਕ ਪਹਿਲੀ ਵਾਰ 1924 ਈ. ਵਿਚ ਸੁਦਰਸ਼ਨ ਪ੍ਰੈਸ ਅੰਮ੍ਰਿਤਸਰ ਵਿਚ ਦਰਬਾਰ ਨਾਭਾ ਵਲੋਂ ਛਪੀ। ਬੀਬੀ ਸੁਖਜੀਤ ਕੌਰ ਨੇ ਕਿਸੇ ਭੁਲੇਖੇ ਅਧੀਨ ਇਸ ਗ੍ਰੰਥ ਨੂੰ ਭਾਸ਼ਾ ਵਿਭਾਗ ਵਲੋਂ ਦੁਬਾਰਾ 1970 ਈ. ਵਿਚ ਛਾਪਿਆ ਗਿਆ ਦੱਸਿਆ ਹੈ।[7] ਦਰਅਸਲ ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਹ ਪੁਸਤਕ ਛਾਪੀ ਹੀ ਨਹੀਂ ਗਈ, ਕੇਵਲ ਗੁਰੁਛੰਦ

ਦਿਵਾਕਰ ਦਾ ਪ੍ਰਕਾਸ਼ਨ ਹੀ ਦੁਬਾਰਾ 1970 ਈ. ਵਿਚ ਹੋਇਆ। ਇਸੇ ਤਰ੍ਹਾਂ ਡਾ. ਦੇਵਿੰਦਰ ਸਿੰਘ ਵਿਦਿਆਰਥੀ ਲਿਖਦੇ ਹਨ ਕਿ ਇਸ ਗ੍ਰੰਥ ਦੇ ਮੁੱਢ ਵਿਚ ਕੋਈ ਭੂਮਿਕਾ ਆਦਿ ਦਰਜ ਨਹੀਂ,[8] ਜਦ ਕਿ ਇਸ ਗ੍ਰੰਥ ਦੇ ਮੁੱਢ ਵਿਚ ਭੂਮਿਕਾ ਦਰਜ ਹੈ ਜਿਸ ਵਿਚ ਭਾਈ ਸਾਹਿਬ ਇਸ ਗ੍ਰੰਥ ਦੇ ਰਚਣ ਦਾ ਮਨੋਰਥ ਇਉਂ ਦੱਸਦੇ ਹਨ :

"ਗੁਰਬਾਣੀ ਅਤੇ ਸਿੱਖ ਕਵੀਆਂ ਦਾ ਕਾਵਯ, ਸਾਹਿਤਯ ਦਾ ਅਗਾਧ ਸਮੁਦ੍ਰ ਹੈ, ਕੇਵਲ ਯਤਨ ਨਾਲ ਰਤਨ ਕੱਢ ਕੇ ਦਿਖਾਉਣ ਦੀ ਜ਼ਰੂਰਤ ਹੈ। ਇਸ ਤੋਂ ਪਹਿਲਾਂ "ਗੁਰੁਛੰਦ ਦਿਵਾਕਰ" ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਆਦਿ ਗ੍ਰੰਥਾਂ ਦੇ ਛੰਦਾਂ ਦਾ ਗਯਾਨ ਉਤਮ ਰੀਤਿ ਨਾਲ ਕਰਾਯਾ ਗਯਾ ਹੈ, ਜੋ ਕਾਵਯ ਦਾ ਮੂਲ ਹੈ, ਹੁਣ "ਗੁਰੁਸ਼ਬਦਾਲੰਕਾਰ" ਦ੍ਵਾਰਾ ਅਲੰਕਾਰਾਂ ਦਾ ਨਿਰਣਯ ਕੀਤਾ ਜਾਂਦਾ ਹੈ।"[9]

ਸ਼ਬਦ 'ਅਲੰਕਾਰ' ਸੰਸਕ੍ਰਿਤ ਦੇ ਧਾਤੂ 'ਕ੍ਰਿ' (कृ) ਤੋਂ ਬਣਿਆ ਹੈ। 'ਕ੍ਰਿ' ਦਾ ਅਰਥ ਹੈ 'ਕਰਨਾ' ਅਤੇ 'ਅਲੰ+ਕ੍ਰਿ' ਦਾ ਅਰਥ ਹੈ 'ਸਜਾਉਣਾ'।'ਅਲੰਕਾਰ' ਨਾਂਵ (noun) ਹੈ ਜਿਸ ਦਾ ਅਰਥ ਹੈ 'ਸਜਾਵਟ', 'ਸ਼ਿੰਗਾਰ'।[10] ਜਿਨ੍ਹਾਂ ਸਜਾਵਟਾਂ ਨਾਲ ਸਾਧਾਰਨ ਬੋਲੀ ਸ਼ਿੰਗਾਰੀ ਤੇ ਜ਼ਿਆਦਾ ਦਿਲ ਖਿੱਚਵੀ ਬਣਾਈ ਜਾਂਦੀ ਹੈ, ਉਹਨਾਂ ਨੂੰ 'ਅਲੰਕਾਰ' ਆਖੀਦਾ ਹੈ। ਭਾਈ ਸਾਹਿਬ ਨੇ ਸਾਹਿਤ ਦੇ ਵਿਦਿਆਰਥੀਆਂ ਤੇ ਪੰਜਾਬੀ ਪਾਠਕਾਂ ਦੀ ਸਹੂਲਤ ਲਈ ਵਿਗਿਆਨਕ ਢੰਗ ਨਾਲ ਖੋਜ ਕਰਕੇ ਸਮੁੱਚੇ ਸਿੱਖ ਕਾਵਿ ਵਿਚੋਂ ਅਲੰਕਾਰਾਂ ਦਾ ਚਮਤਕਾਰੀ ਰੂਪ ਪ੍ਰਗਟ ਕੀਤਾ ਹੈ। ਆਰੰਭ ਵਿਚ ਅਲੰਕਾਰ ਦੀ ਪਰਿਭਾਸ਼ਾ ਇਸ ਪ੍ਰਕਾਰ ਦਿੱਤੀ ਹੈ:

"ਜੋ ਕਾਵਯ ਨੂੰ ਭੂਸ਼ਿਤ (ਅਲੰ) ਕਰੇ, ਅਰਥਾਤ ਸੋਭਾ ਦੇਵੇ, ਸੋ ਅਲੰਕਾਰ ਹੈ। ਅਲੰਕਾਰ ਦੋ ਪ੍ਰਕਾਰ ਦੇ ਹਨ, ਇੱਕ 'ਸ਼ਬਦਾਲੰਕਾਰ'— ਦੂਜੇ 'ਅਰਥਾਲੰਕਾਰ'। ਸ਼ਬਦਾਲੰਕਾਰ ਉਹ ਹੈ, ਜਿਸ ਕਰਕੇ ਅਕਸ਼ਰਾਂ ਵਿਖੇ ਸੁੰਦਰਤਾ ਪਾਈ ਜਾਵੇ, ਅਰ ਅਰਥਾਲੰਕਾਰ ਉਸ ਨੂੰ ਆਖਦੇ ਹਨ, ਜਿਸ ਤੋਂ ਸ਼ਬਦ ਦੇ ਅਰਥ ਵਿਚ ਚਮਤਕਾਰ ਹੋਵੇ। ਜੇ ਸ਼ਬਦਾਲੰਕਾਰ ਅਤੇ ਅਰਥਾਲੰਕਾਰ ਇਕ ਵਾਕਯ ਵਿਚ ਹੀ ਏਕਤ੍ਰ ਹੋਣ, ਤਕ 'ਉਭਯਾਲੰਕਾਰ' ਸੰਗਯਾ ਹੁੰਦੀ ਹੈ।"[11]

ਗ੍ਰੰਥ ਵਿਚੋਂ ਕੁਝ ਅਲੰਕਾਰਾਂ ਬਾਰੇ ਵੇਰਵਾ:

"*1.* ***ਉਲੇਖ*** : ਇਕ ਹੀ ਵਸਤੂ ਨੂੰ ਅਨੇਕ ਪੁਰਸ਼ ਆਪਣੀ ਆਪਣੀ ਭਾਵਨਾ ਅਨੁਸਾਰ ਜੇ ਭਿੰਨ ਭਿੰਨ ਰੂਪ ਕਲਪਣ, ਤਦ 'ਉਲੇਖ' ਅਲੰਕਾਰ ਹੈ, ਉਦਾਹਰਣ

*ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ,*

*ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰ ਕੋਮਾ।।*

*2.* ***ਅਨਵਸਰ*** : ਕਿਸੀ ਕਰਮ ਦਾ ਸਮਯ ਸਿਰ ਕਰਣਾ ਛੱਡ ਕੇ, ਬੇਮੌਕੇ ਕੀਤਾ ਜਾਣਾ ਜਿਸ ਵਿਖੇ ਵਰਣਨ ਹੋਵੇ, ਉਹ 'ਅਨਵਸਰ' ਅਲੰਕਾਰ ਹੈ, ਉਦਾਹਰਣ:-

*ਜਿਹਵਾ ਬਚਨ ਸੁਧ ਨਹੀਂ ਨਿਕਸੈ*

*ਤਬ ਰੇ ਧਰਮ ਕੀ ਆਸ ਕਰੈ।।*

*3.* ***ਵਯਾਘਾਤ*** : ਜਿਸ ਵਸਤੂ ਤੋਂ ਜੋ ਕਾਰਯ ਸੁਭਾਵਿਕ ਹੋਣਾ ਚਾਹੀਯੇ, ਉਸ ਤੋਂ ਵਿਰੁੱਧ ਫਲ ਹੋਣਾ, ਐਸਾ ਕਥਨ 'ਵਯਾਘਾਤ' ਅਲੰਕਾਰ ਹੈ, ਉਦਾਹਰਣ :

*ਰਾਜੇ ਪਾਪ ਕਮਾਂਵਦੇ,*

*ਉਲਟੀ ਵਾੜ ਖੇਤ ਕੋ ਖਾਈ।।*"[12]

ਇਸ ਗ੍ਰੰਥ ਦੇ ਰਚਨ ਲਈ ਭਾਈ ਸਾਹਿਬ ਨੇ ਕਾਵਯ ਪ੍ਰਭਾਕਰ, ਅਲੰਕਾਰ ਸਾਗਰ ਸੁਧਾ, ਲਲਿਤ ਲਲਾਮ, ਰਾਮ ਚੰਦ੍ਰ ਚੰਦ੍ਰਿਕਾ, ਚਿਤ੍ਰ ਦੀਪਿਕਾ, ਰਾਮ ਚੰਦ੍ਰ ਭੂਸ਼ਣ, ਲਲਿਤ ਕੌਮਦੀ, ਗਰਬ-ਗੰਜਨੀ, ਸ਼ਿਵਰਾਜ ਭੂਸ਼ਣ ਆਦਿ ਸੰਸਕ੍ਰਿਤ ਅੰਤੇ ਹਿੰਦੀ ਦੇ ਪ੍ਰਸਿੱਧ ਗ੍ਰੰਥਾਂ ਤੋਂ ਸਹਾਇਤਾ ਲਈ ਹੈ। ਡਾ: ਦੇਵਿੰਦਰ ਸਿੰਘ ਵਿਦਿਆਰਥੀ ਦਾ ਕਥਨ ਹੈ ਕਿ, "ਅੱਜ ਜਦੋਂ ਆਧੁਨਿਕ ਕਵੀ ਅਲੰਕਾਰਾਂ ਦੀ ਪੁਰਾਣੀ ਪਰੰਪਰਾ ਤਿਆਗ ਕੇ ਬਿੰਬਾਂ, ਕੋਲਾਜਾਂ, ਸਿਸਟਮਾਂ, ਥੀਮਾਂ ਆਦਿ ਦੀ ਵਰਤੋਂ ਦੇ ਅਭਿਆਸੀ ਹੋ ਗਏ ਹਨ, ਪੁਰਾਣੇ ਸਾਹਿਤ ਨੂੰ ਸਮਝਣ ਲਈ ਅਜਿਹੇ ਗ੍ਰੰਥਾਂ ਦੀ ਲੋੜ ਹੋਰ ਵੀ ਵਧੇਰੇ ਹੋ ਗਈ ਹੈ..... ਭਾਵੇਂ ਗ੍ਰੰਥ ਦਾ ਮੰਤਵ ਕੇਵਲ ਗੁਰਬਾਣੀ ਵਿਚ ਆਏ ਜਾਂ ਸਿੱਖ ਸਾਹਿਤ ਵਿਚ ਆਏ ਅਲੰਕਾਰਾਂ ਤੱਕ ਸੀਮਿਤ ਸੀ ਤਾਂ ਵੀ ਕੁਝ ਚੰਗੇ ਉਦਾਹਰਣ ਬਾਹਰਲੇ ਕਵੀਆਂ ਦੀਆਂ ਰਚਨਾਵਾਂ ਵਿਚੋਂ ਵੀ ਚੁਣੇ ਗਏ ਹਨ। ਇਸ ਨਾਲ ਪਾਠਕ ਨੂੰ ਰਸਾਤਮਕਤਾ (aesthetic experience) ਦੀ ਚਾਟ ਲਗਦੀ ਹੈ ਅਤੇ ਵਿਸ਼ੇ ਬਾਰੇ ਉਸਦੀ ਸੂਝ ਉਜਲੀ ਹੁੰਦੀ ਹੈ।"[13]

'ਗੁਰੁਛੰਦ ਦਿਵਾਕਰ' ਤੇ 'ਗੁਰੁਸ਼ਬਦਾਲੰਕਾਰ' ਰਾਹੀਂ ਪੰਜਾਬੀ ਦੇ ਪਾਠਕਾਂ ਨੂੰ ਭਾਈ ਸਾਹਿਬ ਨੇ ਪਹਿਲੀ ਵਾਰੀ ਸੰਸਕ੍ਰਿਤ ਕਾਵਿ-ਸ਼ਾਸਤਰ ਤੇ ਸੁਹਜ-ਸ਼ਾਸਤਰ ਨਾਲ ਜਾਣ ਪਛਾਣ ਕਰਾਈ। ਇਸ ਨੂੰ ਭਾਰਤੀ ਸਾਹਿਤ ਆਲੋਚਨਾ ਦਾ ਪੰਜਾਬ ਵਿਚ ਪ੍ਰਵੇਸ਼ ਕਿਹਾ ਜਾ ਸਕਦਾ ਹੈ। ਬੋਲੀ ਵਿਚ ਪ੍ਰੋੜ੍ਹਤਾ ਹੈ ਪਰ ਇਸ ਨੂੰ ਪੰਜਾਬੀ ਬੋਲੀ ਦਾ ਪਿਛਲੇਰਾ ਉਨੀਵੀਂ ਸਦੀ ਦਾ ਰੂਪ ਕਹਿ ਸਕਦੇ ਹਾਂ। ਸ਼ੈਲੀ ਬੌਧਿਕ ਤੇ ਵਿਆਖਿਆ ਮਈ ਵਰਤੀ ਹੈ। ਵਿਆਖਿਆ ਲਈ ਕਵਿਤਾ ਤੇ ਵਾਰਤਕ ਦੋਵੇਂ ਵਿਧੀਆਂ ਵਰਤੀਆਂ ਗਈਆਂ ਹਨ। ਇਸ ਦੇ ਅਧਿਐਨ ਨਾਲ ਜਿਥੇ ਗੁਰਬਾਣੀ ਤੇ ਸਿੱਖ ਕਵਿਤਾ ਦੀ ਕਲਾਤਮਿਕ ਪੱਖੋਂ ਜਾਣਕਾਰੀ ਹੁੰਦੀ ਹੈ ਉਥੇ ਵਿਸ਼ੇ ਦੀ ਸਪਸ਼ਟਤਾ ਵੀ ਹੁੰਦੀ ਹੈ। ਖੋਜ ਤੇ ਅਧਿਐਨ ਪ੍ਰਵਿਰਤੀ ਨੂੰ ਪ੍ਰੇਰਨਾ ਤੇ ਸੇਧ ਮਿਲਦੀ ਹੈ।

*3. ਰੂਪ ਦੀਪ ਪਿੰਗਲ (1925 ਈ.)*

ਗੁਰੁਸ਼ਬਦਰਤਨਾਕਰ ਮਹਾਨ ਕੋਸ਼ ਵਿਚਲੀ ਜਾਣਕਾਰੀ ਮੁਤਾਬਿਕ ਪਿੰਗਲ, ਛੰਦ ਸ਼ਾਸਤਰ ਦਾ 'ਆਚਾਰਯ' ਸੰਨ ਈਸਵੀਂ ਤੋਂ ਦੋ ਸੌ ਵਰ੍ਹੇ ਪਹਿਲਾਂ ਹੋਇਆ ਹੈ। ਛੰਦ ਸੂਤ੍ਰ ਪਹਿਲਾਂ ਇਸੇ ਵਿਦਵਾਨ ਨੇ ਰਚੇ ਹਨ।[14] ਅਨੇਕ ਕਵੀਆਂ ਨੇ ਪਿੰਗਲ, ਨੂੰ ਸ਼ੇਸ਼ਨਾਗ ਦਾ ਅਵਤਾਰ ਲਿਖਿਆ ਹੈ। ਛੰਦ ਸ਼ਾਸਤਰ ਦੇ ਪ੍ਰਚਾਰਕ ਦਾ ਨਾਂ ਪਿੰਗਲ ਰਿਖੀ ਹੋਣ ਕਾਰਣ ਛੰਦ ਵਿਦਿਆ ਦੇ ਗ੍ਰੰਥਾਂ ਦਾ ਨਾਮ ਵੀ ਪਿੰਗਲ ਹੋ ਗਿਆ ਹੈ।

ਹਿੰਦੀ ਦੇ ਪ੍ਰਸਿੱਧ ਕਵੀ ਜੈ ਕ੍ਰਿਸ਼ਨ ਦਾਸ ਦੀ ਲਿਖੀ ਪੁਸਤਕ 'ਰੂਪਦੀਪ ਪਿੰਗਲ' ਨੂੰ ਭਾਈ ਸਾਹਿਬ ਨੇ ਬੜੀ ਮਿਹਨਤ ਨਾਲ ਸੋਧ ਕੇ 1925 ਈ. ਵਿਚ ਛਪਵਾਇਆ। ਮੁੱਢਲੇ ਪੰਨੇ ਤੇ ਲਿਖਿਆ ਹੈ :

*"੧ਓ ਸਤਿਗੁਰ ਪ੍ਰਸਾਦਿ*

*ਰੂਪਦੀਪ ਪਿੰਗਲ*

*ਅਰਥਾਤ*

*ਛੰਦਾਂ ਦੇ ਸਰੂਪ ਪ੍ਰਕਾਸ਼ਣ ਵਾਲਾ ਗ੍ਰੰਥ*

*ਜਿਸ ਨੂੰ*

*ਭਾਈ ਕਾਨ੍ਹ ਸਿੰਘ ਸਾਹਿਬ ਨਾਭਾ ਨਿਵਾਸੀ ਪੰਥ ਦੇ ਪ੍ਰਸਿੱਧ ਵਿਦਵਾਨ ਨੇ*

*ਸ਼ੋਧਨ ਅਤੇ ਨੋਟਾਂ ਨਾਲ ਭੂਸ਼ਿਤ ਕਰਿਆ। ਇਸ ਨੂੰ ਭਾਈ ਗੁਰਦਯਾਲ ਸਿੰਘ ਨੇ ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ ਤੋਂ ਛਪਵਾਇਆ।"*

ਡਾ: ਰਛਪਾਲ ਕੌਰ ਪਾਸੋਂ ਪ੍ਰਾਪਤ ਹੋਈ ਇਸ ਪੁਸਤਕ ਦੀ ਪਹਿਲੀ ਛਾਪ ਦੀ ਭੂਮਿਕਾ ਵਿਚ ਸੂਚਨਾ ਦੇਂਦਿਆਂ ਭਾਈ ਸਾਹਿਬ ਨੇ ਲਿਖਿਆ ਹੈ :

"ਪੰਜਾਬੀ ਯੂਨੀਵਰਸਿਟੀ ਨੇ ਪੰਜਾਬੀ ਦੀ 'ਵਿਦਵਾਨ' ਪਰੀਖਯਾ ਵਿਚ 'ਰੂਪਦੀਪ ਪਿੰਗਲ' ਰੱਖਿਆ ਹੋਯਾ ਹੈ, ਪਰੰਤੂ ਅੱਜ ਤੀਕ ਜਿਤਨੀ ਛਪੀ ਕਾਪੀਆਂ ਮੇਰੀ ਨਜ਼ਰ ਪਈਆਂ ਹਨ, ਉਹ ਸਭ ਅਸ਼ੁੱਧ ਹੈਨ। ਇਸ ਕਾਰਣ ਵਿਦਿਆਰਥੀਆਂ ਦੇ ਹਿੱਤ ਲਈ ਇਹ ਗ੍ਰੰਥ ਸੋਧ ਕੇ ਅਰੁ ਨਵੀਨ ਤਤਕਰੇ ਸਹਿਤ ਫੁਟ ਨੋਟ ਲਗਾ ਕੇ ਉਪਕਾਰ ਅਰਥ ਭਾਈ ਗੁਰਦਯਾਲ ਸਿੰਘ ਨੂੰ ਦਿੱਤਾ ਜਾਂਦਾ ਹੈ, ਜੋ ਛਾਪ ਕੇ ਇਸ ਦਾ ਪ੍ਰਚਾਰ ਕਰੇ।"

ਰੂਪਦੀਪ ਪਿੰਗਲ ਵਿਚ ਕੁਲ 52 ਛੰਦਾਂ ਦਾ ਵੇਰਵਾ ਮਿਲਦਾ ਹੈ ਜਿਨ੍ਹਾਂ ਵਿਚ 17 ਗਣ, 27 ਮਾਤ੍ਰਿਕ ਤੇ 8 ਵਰਣਿਕ ਹਨ। ਜੈ ਕਿਸ਼ਨ ਨੇ ਇਹ ਪੁਸਤਕ 1719 ਈ. ਵਿਚ ਲਿਖੀ। ਭਾਈ ਸਾਹਿਬ ਨੇ ਇਸ ਪਿੰਗਲ ਗ੍ਰੰਥ ਵਿਚ ਕਿਸੇ ਛੰਦ ਆਦਿ ਦਾ ਵਾਧਾ ਨਹੀਂ ਕੀਤਾ, ਪਰ ਕਈ ਥਾਂ ਮੂਲ ਲੇਖਕ ਦੀ ਸੁਧਾਈ ਜ਼ਰੂਰ ਕੀਤੀ ਹੈ ਜਿਵੇਂ ਕਿ ਘਨਾਛਰੀ ਛੰਦ ਬਾਰੇ ਫੁੱਟ ਨੋਟ ਵਿਚ ਦੱਸਿਆ ਹੈ :

"ਕਵੀ ਜੈ ਕ੍ਰਿਸ਼ਨ ਦੀ ਭੁੱਲ ਹੈ, ਇਹ ਛੰਦ ਮਨਹਰ ਹੈ, ਘਨਾਛਰੀ ਨਹੀਂ। ਘਨਾਛਰੀ ਬੱਤੀ ਅਕਸ਼ਰ ਦਾ ਹੁੰਦਾ ਹੈ, ਪਰ ਅੰਤ ਲਘੁ ਹੋਯਾ ਕਰਦਾ ਹੈ। ਦੇਖੋ ਗੁਰੁਛੰਦ ਦਿਵਾਕਰ ਵਿਚ ਕ੍ਰਿਪਾਣ, ਘਨਾਛਰੀ ਅਤੇ ਮਨਹਰ।"[15] ਇਸੇ ਤਰ੍ਹਾਂ ਉਲਾਲ ਤੇ ਉਲਾਲਾ ਛੰਦ ਵਿਚ ਅੰਤਰ ਸਪਸ਼ਟ ਕੀਤਾ ਹੈ।[16] ਇਸ ਰਚਨਾ ਦੀ ਅਸ਼ੁੱਧਤਾ ਦਾ ਜ਼ਿਕਰ ਭਾਈ ਸਾਹਿਬ ਆਪਣੀ ਡਾਇਰੀ ਵਿਚ ਵੀ ਕੀਤਾ ਹੈ। ਕਵੀਆਂ ਦੀ ਸੁਵਿਧਾ ਅਤੇ ਵਿਦਿਆਰਥੀਆਂ ਦੀ ਸੌਖ ਲਈ ਦੋ ਤਤਕਰੇ ਛੰਦ ਅਨੁਸਾਰ ਅਤੇ ਅੱਖਰ ਕ੍ਰਮ ਅਨੁਸਾਰ ਬਣਾਏ। ਉਚਾਰਣ ਦੀ ਸ਼ੁੱਧਤਾ ਲਈ 'ਗੁਰੁਛੰਦ ਦਿਵਾਕਰ' ਵਾਂਗ ਨਵੇਂ ਅੱਖਰ ਚਿੰਨ੍ਹ ਵੀ ਵਰਤੇ ਹਨ। ਜਿਵੇਂ 'ਕ', 'ਸ' ਆਦਿ। ਇਕ ਅਸ਼ੁੱਧ ਰਚਨਾ ਨੂੰ ਇਤਨੀ ਗਹਿਰਾਈ ਨਾਲ ਜਾਂਚ ਪੜਤਾਲ ਕਰਕੇ ਸੋਧਣਾ, ਭਾਈ ਸਾਹਿਬ ਦੀ ਸਾਹਿਤਕ ਪ੍ਰਬੀਨਤਾ ਦਾ ਸਬੂਤ ਹੈ।

4. *ਅੰਮ੍ਰਿਤ ਸਰੋਵਰ (1932 ਈ.)*

ਇਸ ਪੁਸਤਕ ਦੇ ਮੁੱਖ ਪੰਨੇ ਤੇ 'ਅੰਮ੍ਰਿਤ ਸਰੋਵਰ' ਲਿਖ ਕੇ ਫਿਰ ਅਗਲੇ ਪੰਨੇ ਤੇ ਲਿਖਿਆ ਹੈ, 'ਅੰਮ੍ਰਿਤ ਸਰੋਵਰ' ਅਰਥਾਤ ਨੌਵੇਂ ਮਹਿਲ ਦੇ ਪਵਿਤ੍ਰ ਸਲੋਕਾਂ ਪੁਰ ਟੀਕਾ ਰੂਪ ਕੁੰਡਲੀਏ, ਰਚਿਤ, ਰਾਜਾ ਸਰ ਦਲਜੀਤ ਸਿੰਘ ਸਾਹਿਬ। ਭਾਈ ਸਾਹਿਬ ਨੇ ਇਨ੍ਹਾਂ ਨੂੰ ਸੋਧਿਆ ਅਤੇ ਭੂਮਿਕਾ ਲਿਖੀ ਹੈ। ਇਸ ਤੱਥ ਦੀ ਪੁਸ਼ਟੀ ਤੇ ਜਾਣਕਾਰੀ ਭਾਈ ਸਾਹਿਬ ਦੀ ਨਿੱਜੀ ਡਾਇਰੀ ਵਿਚ ਇਸ ਤਰ੍ਹਾਂ ਦਰਜ਼ ਹੈ :

"*ਰਾਜਾ ਸਰ ਦਲਜੀਤ ਸਿੰਘ ਜੀ ਨੇ ਨੌਵੇਂ ਸਤਿਗੁਰੂ ਦੇ ਸਲੋਕਾਂ ਤੇ ਲਿਖੇ ਕੁੰਡਲੀਏ ਸੋਧਨ ਅਤੇ ਭੂਮਿਕਾ ਲਿਖਣ ਨੂੰ ਦਿੱਤੇ ਜੋ ਅੱਜ ਹੀ ਮੁਕੰਮਲ ਕਰਕੇ ਉਨ੍ਹਾਂ ਪਾਸ ਭੇਜੇ ਗਏ।*"[17]

ਇਸ ਪੁਸਤਕ ਦੇ ਮੁੱਖ ਬੰਧ ਵਿੱਚ ਭਾਈ ਸਾਹਿਬ ਨੇ ਪਹਿਲਾਂ ਗੁਰੂ ਤੇਗ ਬਹਾਦੁਰ ਜੀ ਦੇ ਜੀਵਨ ਬਾਰੇ ਜਾਣਕਾਰੀ ਦਿੱਤੀ ਹੈ, ਫਿਰ ਨੌਵੇਂ ਗੁਰੂ ਜੀ ਦੀ ਬਾਣੀ ਬਾਰੇ ਲਿਖਿਆ ਹੈ :

"ਦਿੱਲੀ ਜੇਲ ਦੀ ਕਾਲ ਕੋਠੜੀ ਅੰਦਰ ਰਹਿਣ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜੋ ਅੰਤਿਮ ਰਚਨਾ ਕੀਤੀ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ —'ਸਲੋਕ ਮਹਲਾ ੯'— ਦੇ ਸਿਰਲੇਖ ਹੇਠ ਦਰਜ਼ ਹੈ....... ਇਸ ਉਤਮ ਬਾਣੀ ਦੇ 57 ਸਲੋਕ ਹਨ, ਜਿਨ੍ਹਾਂ ਦੀ ਧਾਰਣਾ ਦੋਹਾ ਛੰਦ ਹੈ, ਇਨ੍ਹਾਂ ਵਿਚੋਂ ਨੰ: 38 ਅਤੇ 44 ਸੋਰਠਾ ਹਨ, ਅਰ ਨੰ: 54 ਦਾ ਸਲੋਕ (ਦੋਹਰਾ), ਸ੍ਰੀ ਕਲਗੀਧਰ ਜੀ ਦੀ ਰਚਨਾ ਹੈ, ਜੋ ਨੰ: 53 ਦੇ ਉਤਰ ਵਿਚ ਲਿਖਿਆ ਹੈ।" ਮੁੱਖ ਬੰਧ ਦੇ ਅਖੀਰ ਵਿਚ ਭਾਈ ਸਾਹਿਬ ਲਿਖਦੇ ਹਨ :

"ਜਿਵੇਂ ਬਿਹਾਰੀ ਆਦਿ ਕਵੀਆਂ ਦੀਆਂ ਸਤਸਈਆਂ ਉਤੇ ਅਨੇਕ ਕਾਵਯ ਪ੍ਰੇਮੀਆਂ ਨੇ ਕੁੰਡਲੀਆਂ ਆਦਿ ਛੰਦਾਂ ਦੀ ਰਚਨਾ ਕੀਤੀ ਹੈ ਤਿਵੇਂ ਵਿਦਿਆ ਨਿਪੁਣ, ਪਰਮ ਸਜਣ ਰਾਜਾ ਸਰ ਦਲਜੀਤ ਸਿੰਘ ਜੀ ਨੇ ਨਵਮ ਸਤਿਗੁਰੁ ਦੇ ਸਲੋਕਾਂ ਦੇ ਬਹੁਤ ਸੁੰਦਰ ਕੁੰਡਲੀਏ ਰਚਕੇ ਸਲੋਕਾਂ ਦਾ ਭਾਸ਼ਯ ਕਰ ਦਿੱਤਾ ਹੈ। ਨਿਸ਼ਚਾ ਹੈ ਕਿ ਇਸ ਅਦਭੁਤ ਕਾਵਯ ਤੋਂ ਅਨੇਕ ਸੱਜਣ ਪ੍ਰਸੰਨਤਾ ਅਤੇ ਲਾਭ ਪ੍ਰਾਪਤ ਕਰਨਗੇ।"[18]

ਅੰਮ੍ਰਿਤ ਸਰਵੋਰ ਪੁਸਤਕ ਵਿਚੋਂ ਕੁੰਡਲੀਏ ਕਾਵਿ ਰੂਪ ਦਾ ਨਮੂਨਾ :

*"ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ।*
*ਇਨ ਮੈ ਕਛੁ ਸਾਚੋ ਨਹੀਂ ਨਾਨਕ ਬਿਨੁ ਭਗਵਾਨ।।23।।*
*ਨਾਨਕ ਬਿਨ ਭਗਵਾਨ ਮਾਨ ਕਛੁ ਨਾਹਿਨ ਸਾਚਾ*
*ਬਿਨ ਸਾਚੇ ਕੇ ਜਾਨ ਜਗਤ ਕਾਚੇ ਕਾ ਕਾਚਾ*
*ਖਚਿਤ ਜਗਤ ਮੇਂ ਸੁਖਦ ਦੁਖਦ ਹੋਵਨ ਲਖਿਯੇ ਤਿਉਂ*
*ਦੇਖ ਸਵਪਨ ਮੇਂ ਬੁਰਾ ਭਲਾ, ਰੋਨਾ ਹਸਨਾ ਜਿਉਂ।।23।।"*[19]

5. **ਜੀਵਨ ਚਰਿਤ੍ਰ ਬੀਬੀ ਨਾਨਕੀ ਜੀ**

ਇਹ ਰਚਨਾ 1913 ਈ. ਦੀ ਹੈ ਤੇ ਇਸ ਦੇ ਲੇਖਕ ਕੇਸਰ ਸਿੰਘ ਮੁਲਤਾਨੀ ਹਨ। ਮੁੱਢਲੇ ਪੰਨੇ ਤੇ ਲਿਖਿਆ ਹੈ, ਸੋਧਕ ਭਾਈ ਕਾਨ੍ਹ ਸਿੰਘ ਨਾਭਾ, ਅਗਲੇ ਪੰਨੇ ਤੇ ਲਿਖਿਆ ਹੈ, ਇਹ ਪੁਸਤਕ ਨਾਭਾ ਨਿਵਾਸੀ ਸ੍ਰੀ ਮਾਨ ਸਰਦਾਰ ਕਾਨ੍ਹ ਸਿੰਘ ਦੀ ਸੇਵਾ ਵਿਚ ਦੇਖਣ ਲਈ ਭੇਜੀ ਗਈ ਸੀ, ਉਨ੍ਹਾਂ ਨੇ ਸ਼ੁੱਧ ਕਰਕੇ ਆਪਣੀ ਇਹ ਸੰਮਤੀ ਪ੍ਰਗਟ ਕੀਤੀ ਹੈ ;

*"ਆਪ ਦੀ ਇੱਛਾ ਅਨੁਸਾਰ ਸੋਧਕੇ ਭੇਜਦਾ ਹਾਂ। ਜੀਵਨ ਚਰਿਤ੍ਰ ਉਤਮ ਰੀਤੀ ਨਾਲ ਲਿਖਿਆ ਹੈ।"*

*(ਦ) ਕਾਨ੍ਹ ਸਿੰਘ"*[20]

*18-10-13*

6. **'ਗੁਰਮੁਖੀ ਕਾ ਨਾਵਲ' ਕ੍ਰਿਤ ਕਮਲ ਕ੍ਰਿਸ਼ਨ ਭਦ੍ਰ (ਤਿੰਨ ਭਾਗ)**

ਐਨ.ਜੀ. ਬੈਰੀਅਰ ਨੇ, 'ਦੀ ਸਿਖਜ਼ ਐਂਡ ਦੇਅਰ ਲਿਟਰੇਚਰ' ਵਿਚ ਇਸ ਰਚਨਾਂ ਨੂੰ ਭਾਈ ਸਾਹਿਬ ਦੀ ਕ੍ਰਿਤ ਅੰਕਿਤ ਕੀਤਾ ਹੈ। ਪਰ ਇਹ ਉਨ੍ਹਾਂ ਦੁਆਰਾ ਸੰਸ਼ੋਧਿਤ ਰਚਨਾ ਹੈ। ਇਸ ਨਾਵਲ ਵਿਚ ਫਰਾਂਸ ਦੇ ਪ੍ਰਸਿੱਧ ਡਾਕੂ ਮੇਕੇਅਰ ਅਤੇ ਬਹਾਦਰ ਸਰਦਾਰ ਰਾਮ ਪਾਲ ਸਿੰਘ ਦੀ ਕਹਾਣੀ ਹੈ। ਭਾਈ ਸਾਹਿਬ ਨੇ ਕ੍ਰਮਵਾਰ 1886 ਈ., 1899 ਈ. ਅਤੇ 1910 ਈ. ਵਿਚ ਤਿੰਨਾਂ ਭਾਗਾਂ ਦੀ ਸੁਧਾਈ ਕੀਤੀ।[21]

7. ਪੰਦ ਸੂਦ ਮੰਦ ਅਰਥਾਤ ਵਿਦਵਾਨ ਸਿਰੋਮਣਿ ਹਕੀਮ ਲੁਕਮਾਨ

ਇਹ ਰਚਨਾ ਰਾਮ ਗੋਪਾਲ ਨਾਭਾ ਨੇ ਭਾਸ਼ਾ ਵਿਚ ਛੰਦ-ਬੱਧ ਕੀਤੀ ਅਤੇ ਇਸ ਦਾ ਸੰਸ਼ੋਧਨ ਭਾਈ ਸਾਹਿਬ ਦੁਆਰਾ 1898 ਈ. ਵਿਚ ਕੀਤਾ ਗਿਆ। ਖੋਜ ਕਰਤਾ ਨੂੰ ਇਸ ਦੀ ਕਾਪੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬਰੇਰੀ ਦੇ ਭਾਈ ਕਾਨ੍ਹ ਸਿੰਘ ਕੁਲੈਕੱਸ਼ਨ ਵਿਚ ਵੇਖਣ ਨੂੰ ਮਿਲੀ। ਇਸ ਵਿਚ ਸਵੈਯਾ, ਦੋਹਰੇ ਅਤੇ ਚੌਪਈ ਛੰਦਾਂ ਵਿਚ ਜੀਵਨ ਲਈ ਜ਼ਰੂਰੀ ਗੱਲਾਂ ਦੱਸੀਆਂ ਹਨ, ਜਿਵੇਂ ਕਿ :

*ਸੁਨ ਸੁਨ ਅੰਧੇ ਪਰਤ ਮਗ ਜਗਤ ਮਾਹਿ ਵਿਖਯਾਤ*
*ਮੂੜ ਚਤੁਰ ਬਨ ਜਾਤ ਹੈਂ ਸੁਨ ਸੁਘਰਨ ਕੀ ਬਾਤ*

ਅਖੀਰਲੇ ਛੰਦ ਵਿਚ ਮਿਤੀ, ਬਿਕ੍ਰਮੀ 1955 ਪੋਹ ਸੁਦੀ ਇਕ ਅਤੇ ਮੁੱਢਲੇ ਪੰਨੇ ਤੇ ਸੂਚਨਾ ਹੈ :

"*ਸਰਦਾਰ ਕਾਨ੍ਹ ਸਿੰਘ ਸਾਹਿਬ ਨਾਜ਼ਿਮ ਬਾਵਲ ਰਿਆਸਤ ਨਾਭਾ ਨੇ ਸੋਧਨ ਕੀਆ।*"[22]

8. ਫਰੀਦਕੋਟੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ

ਰਿਆਸਤ ਫਰੀਦਕੋਟ ਦੇ ਮਹਾਰਾਜਾ ਬ੍ਰਿਜੇਂਦਰਾ ਸਿੰਘ ਨੇ ਫਰੀਦਕੋਟੀ ਟੀਕੇ ਦੀ ਸੁਧਾਈ ਦੇ ਕੰਮ ਲਈ ਇਕ ਪੰਜ ਮੈਂਬਰੀ ਕਮੇਟੀ ਬਣਾਈ ਸੀ। ਉਨ੍ਹਾਂ ਪੰਜ ਵਿਦਵਾਨਾਂ ਵਿਚ ਭਾਈ ਕਾਨ੍ਹ ਸਿੰਘ ਨੂੰ ਵੀ ਸ਼ਾਮਿਲ ਕੀਤਾ ਗਿਆ ਸੀ। ਇਸ ਦੇ ਸੰਕੇਤ ਭਾਈ ਸਾਹਿਬ ਦੀਆਂ ਨਿੱਜੀ ਡਾਇਰੀਆਂ ਵਿਚ ਵੇਖੇ ਜਾ ਸਕਦੇ ਹਨ।[23]

9. ਰਸ ਚਮਤਕਾਰ ਚੰਦ੍ਰਿਕਾ

ਪ੍ਰਸਿੱਧ ਕਵਿਤ੍ਰੀ ਅੰਮ੍ਰਿਤਾ ਪ੍ਰੀਤਮ ਨੇ ਇਕ ਮੁਲਾਕਾਤ ਦੌਰਾਨ ਇਸ ਖੋਜ ਪ੍ਰਬੰਧ ਦੇ ਲੇਖਕ ਨੂੰ ਦੱਸਿਆ ਕਿ ਉਨ੍ਹਾਂ ਦੇ ਪਿਤਾ ਕਰਤਾਰ ਸਿੰਘ 'ਪੀਯੂਖ' ਨੇ ਆਪਣੀ ਰਚਨਾ 'ਰਸ ਚਮਤਕਾਰ ਚੰਦ੍ਰਿਕਾ' ਭਾਈ ਕਾਨ੍ਹ ਸਿੰਘ ਨਾਭਾ ਨੂੰ ਸਮਰਪਣ ਕੀਤੀ ਸੀ। ਉਪਰੋਕਤ ਪੁਸਤਕ 1925 ਈ. ਵਿਚ ਅਮੋਲਕ ਰਤਨ ਭੰਡਾਰ ਵਲੋਂ, ਲਾਲਾ ਧਨੀ ਰਾਮ ਚਾਤ੍ਰਿਕ ਦੇ ਸੁਦਰਸ਼ਨ ਪ੍ਰੈਸ ਵਿਚੋਂ ਛਪਵਾਈ।

ਇਸ ਪੁਸਤਕ ਦੇ ਟਾਇਟਲ ਉਤੇ ਦਰਜ ਹੈ :

*"੧ੴ ਸਤਿਗੁਰ ਪ੍ਰਸਾਦਿ*

*ਕ੍ਰਿਤ*

*ਸ੍ਰੀਮਾਨ ਕਵਿਰਾਜ*

*ਗਯਾਨੀ ਕਰਤਾਰ ਸਿੰਘ ਜੀ "ਪੀਯੂਖ"*

*ਜਿਸ ਨੂੰ*

*ਪੰਥ ਰਤਨ ਕਵਿ ਕੋਵਿਦ ਵਿਦਿਆਰਣਵ ਸ੍ਰੀ ਮਾਨ ਭਾਈ ਕਾਨ੍ਹ ਸਿੰਘ ਜੀ ਸਾਹਿਬ ਨਾਭਾ ਨਿਵਾਸੀ ਨੇ ਸੋਧਿਆ।"*[24] ਜਾਪਦਾ ਹੈ ਕਿ ਮੂਲ ਲੇਖਕ ਨੇ ਰਚਨਾ ਛਾਪਣ ਤੋਂ ਪਹਿਲਾਂ ਇਸ ਦਾ ਖਰੜਾ ਭਾਈ ਕਾਨ੍ਹ ਸਿੰਘ ਨੂੰ ਦਿਖਾਇਆ ਸੀ ਅਤੇ ਉਸ ਵਿਚ ਲੋੜੀਂਦੀ ਸੋਧ-ਸੁਧਾਈ ਇਕ ਉਸਤਾਦ ਕਵੀ ਅਤੇ ਸੂਝਵਾਨ ਸਲਾਹਕਾਰ ਦੇ ਨਾਤੇ, ਭਾਈ ਕਾਨ੍ਹ ਸਿੰਘ ਨੇ ਕੀਤੀ ਸੀ।

### 10. ਅਖਬਾਰਾਂ ਵਿਚ ਟਿੱਪਣੀਆਂ, ਭੂਮਿਕਾਵਾਂ ਤੇ ਰਿਵੀਊ

ਜਿਥੇ ਆਪ ਨੇ ਪੁਸਤਕਾਂ ਦੀ ਸੁਧਾਈ ਕੀਤੀ, ਅਨੇਕ ਅਖਬਾਰਾਂ ਅਤੇ ਮੈਗਜ਼ੀਨਾਂ ਵਿਚ ਵੀ ਛੋਟੀਆਂ ਛੋਟੀਆਂ ਟਿੱਪਣੀਆਂ ਦੁਆਰਾ ਪੰਜਾਬੀ ਸ੍ਹਾਹਿਤ ਦੀ ਸੋਧ-ਸੁਧਾਈ ਦਾ ਕੰਮ ਕਰਦੇ ਰਹੇ। "ਕਵੀ" ਮੈਗਜ਼ੀਨ (ਨਵੰਬਰ-ਦਸੰਬਰ 1929) ਵਿਚ ਪੰਜਾਬੀ ਸ਼ਬਦ ਜੋੜਾਂ ਦੀਆਂ ਹੋਈਆਂ ਅਸ਼ੁੱਧੀਆਂ ਬਾਰੇ ਭਾਈ ਸਾਹਿਬ ਲਿਖਦੇ ਹਨ :

"ਪਰਮ ਸੱਜਨ ਕਾਵਯ ਪ੍ਰੇਮੀ ਜੀ, ਅਕਤੂਬਰ ਦੇ ਪਰਚੇ ਸੰਬੰਧੀ ਨਿਵੇਦਨ ਹੈ ਕਿ ਸਫੇ 311 ਤੇ ਦਿੱਤੇ ਪਦਾਂ ਵਿਚ **ਸੁੰਦ੍ਰ** ਸ਼ਬਦ **ਸੁੰਦਰ** ਦੀ ਥਾਂ ਗਦਯ ਪਦਯ ਵਿਚ ਕਦੇ ਭੀ ਨਹੀਂ ਵਰਤਣਾ ਚਾਹੀਏ ਇਸੇ ਤਰ੍ਹਾਂ **ਚਾਤ੍ਰਕ** ਨੂੰ **ਚਾਤ੍ਰਿਕ** ਨਹੀਂ ਲਿਖਣਾ ਚਾਹੀਏ। ਸੰਸਕ੍ਰਿਤ **ਵਿਰਹ** ਨੂੰ **ਬਿਰਹੋਂ** ਲਿਖਣਾ ਬੁਰਾ ਨਹੀਂ ਪਰ **ਬ੍ਰਿਹੋਂ** ਠੀਕ ਨਹੀਂ, **ਤਰੰਗ** ਨੂੰ **ਤ੍ਰੰਗ** ਲਿਖਣਾ ਆਯੋਗ ਹੈ। ਮੈਂ ਜਾਣਦਾ ਹਾਂ ਆਪ ਦਾ ਇਹ ਦੋਸ਼ ਨਹੀਂ, ਆਪ ਉਚ ਕੋਟਿ ਦੇ ਕਵੀ ਹੋ, ਪਰ ਲੋਕਾਂ ਦਾ ਧਿਆਨ ਇਸ ਪਾਸੇ ਜ਼ਰੂਰ ਦਿਵਾਇਆ ਕਰੋ।"

'ਕਵੀ' (ਪੋਹ-ਮਾਘ 1985 ਬਿਕ੍ਰਮੀ) ਵਿਚ ਆਪਣੇ ਇਕ ਹੋਰ ਨਿਬੰਧ 'ਕਵੀਆਂ ਲਈ ਜ਼ਰੂਰੀ ਗੱਲਾਂ' ਵਿਚ ਭਾਈ ਸਾਹਿਬ ਲਿਖਦੇ ਹਨ :

"ਭਾਸ਼ਾ (ਬੋਲੀ) ਰਸ, ਅਲੰਕਾਰ ਆਦਿ ਕਾਵਯ ਦੇ ਪ੍ਰਧਾਨ ਅੰਗ ਹਨ, ਅਰ ਇਨਾਂ ਦੇ ਇਕੱਠ ਨੂੰ ਵਿਦ੍ਵਾਨ 'ਸਾਹਿਤਯ' ਆਖਦੇ ਹਨ ਇਹਨਾਂ ਸਾਰਿਆਂ ਵਿਚੋਂ ਮੁੱਖ ਅੰਗ ਭਾਸ਼ਾ ਹੈ। ਜਿਸ ਕਵੀ ਨੂੰ ਬੋਲੀ ਦਾ ਪੂਰਾ ਗਯਾਨ ਨਹੀਂ ਅਰ ਜੋ ਸ਼ਬਦ ਉਹ ਵਰਤ ਰਿਹਾ ਹੈ। ਉਸਦੇ ਧਾਤੂ ਨਹੀਂ ਜਾਣਦਾ ਅਤੇ ਸ਼ਬਦ ਨੂੰ ਆਪਣੇ ਛੰਦ ਦੀ ਚਾਲ ਲਈ ਵਿਗਾੜ ਕੇ ਲਿਖਦਾ ਹੈ, ਉਹ ਕਵੀ ਪਦਵੀ ਦਾ ਅਧਿਕਾਰੀ ਨਹੀਂ ਹੋ ਸਕਦਾ।

ਅਸੀਂ **ਦੇਖਣਾ** ਅਤੇ **ਵੇਖਣਾ** ਸ਼ਬਦ ਹੋਣ ਤੇ ਬੋਲਦੇ ਅਤੇ ਲਿਖਦੇ ਹਾਂ, ਪਰ ਇਹ ਭੇਦ ਨਹੀਂ ਜਾਣਦੇ ਕਿ **ਦੇਖਣਾ** ਕੇਵਲ **ਨੇਤ੍ਰਾਂ** ਤੋਂ ਹੈ ਅਤੇ **ਵੇਖਣਾ** ਨੇਤ੍ਰਾਂ ਦ੍ਵਾਰਾ **ਦਰਸ਼ਨ** ਅਤੇ ਬੁੱਧੀ ਨਾਲ **ਵਿਚਾਰਨਾ** ਭੀ ਹੈ। ਅਸੀਂ ਕਿਸੇ ਦੇ ਮਨ ਦੇ ਭਾਵ **ਵੇਖ** ਸਕਦੇ ਹਾਂ ਪਰ **ਦੇਖ** ਨਹੀਂ ਸਕਦੇ।"

ਇਸੇ ਨਿਬੰਧ ਵਿਚ ਭਾਈ ਸਾਹਿਬ ਨੇ ਪੰਜਾਬੀ ਵਿਚ ਵਰਤੇ ਜਾਣ ਵਾਲੇ ਕੁਝ ਸ਼ਬਦਾਂ ਦੇ ਸ਼ੁੱਧ ਤੇ ਅਸ਼ੁੱਧ ਰੂਪ ਇਸ ਤਰ੍ਹਾਂ ਦੱਸੇ ਹਨ :

| ਅਸ਼ੁੱਧ | ਸ਼ੁੱਧ |
|---|---|
| "*ਉਤ੍ਰ* | *ਉਤਰ* |
| *ਪਰਤਾਪ* | *ਪ੍ਰਤਾਪ* |
| *ਪਰਸਾਦ* | *ਪ੍ਰਸ਼ਾਦ* |
| *ਸ੍ਰਬ* | *ਸਰਵ* |
| *ਸਿਰੀ* | *ਸ੍ਰੀ* |
| *ਵਿਸ਼* | *ਵਿਸ ਜਾਂ ਵਿਖ* |
| *ਮਨੁਸ਼ਯ* | *ਮਨੁੱਖ* |
| *ਕਰਜ਼* | *ਕਰਜ* |
| *ਕਰਨ* | *ਕਰਣ* |
| *ਮਾਸਕ* | *ਮਾਸਿਕ* |
| *ਸੁਦੀਵਦੀ* | *ਸ਼ੁਦਿ ਵਦਿ* |
| *ਸਰਗਮ* | *ਸ਼ਰਗਮ* " |

ਇਸੇ ਨਿਬੰਧ ਵਿਚ ਭਾਈ ਸਾਹਿਬ ਦੱਸਦੇ ਹਨ ਕਿ **ਅਰਜੁਨ** ਨੂੰ **ਅਰਜਨ**, **ਪਰਿਵਾਰ** ਨੂੰ **ਪਰਵਾਰ** ਲਿਖਣਾ ਬੁਰਾ ਨਹੀਂ। ਅਨੇਕਾਂ ਕਵੀ ਖਿਆਲ ਕਰਦੇ ਹਨ ਕਿ ਖੜਗ, ਅਸਿ, ਕ੍ਰਿਪਾਣ, ਸਿਰੋਹੀ, ਚੰਦ੍ਰ ਹਾਸ, ਨਿਸਤ੍ਰਿੰਸ, ਸ਼ਮਸ਼ੇਰ, ਸੈਫ ਆਦਿ ਸ਼ਬਦ ਤਲਵਾਰ ਮਾਤ੍ਰ ਲਈ ਵਰਤੇ ਜਾ ਸਕਦੇ ਹਨ, ਪਰ ਇਹ ਭਾਰੀ ਭੁੱਲ ਹੈ।

ਉਪਰੋਕਤ ਵਾਂਗ ਹੀ ਸੋਧ ਸੁਧਾਈ ਦੀ ਪਰਵਿਰਤੀ ਅਧੀਨ, 'ਰਣਜੀਤ ਨਗਾਰਾ' ਪੰਜਾਬੀ ਮਾਸਿਕ ਪੱਤਰ (ਜੁਲਾਈ 1929) ਵਿਚ 'ਨਵੇਂ-ਘੜੇ ਅਲੰਕਾਰਾਂ ਦੀ ਲੋੜ' ਸਿਰਲੇਖ ਅਧੀਨ ਭਾਈ ਸਾਹਿਬ ਇਕ ਪ੍ਰਸ਼ਨ ਪੁੱਛਦੇ ਹਨ :

"ਮੈਂ ਕਵੀ ਵਿਚ ਕਿਸੇ ਸੱਜਣ ਦਾ ਲੇਖ ਪੜਿਆ ਹੈ ਕਿ ਕਵੀਆਂ ਨੂੰ ਪੁਰਾਣੇ ਛੰਦ-ਅਲੰਕਾਰਾਂ ਦਾ ਕੁਝ ਧਿਆਨ ਨਹੀਂ ਰੱਖਣਾ ਚਾਹੀਦਾ, ਉਨ੍ਹਾਂ ਨੂੰ ਆਪਣੇ ਨਵੇਂ ਅਲੰਕਾਰ ਆਪ ਘੜਨੇ ਚਾਹੀਏ। ਕੀ ਕ੍ਰਿਪਾ ਕਰਕੇ ਇਸ ਲੇਖ ਦਾ ਲੇਖਕ, ਜਾਂ ਇਸੇ ਖਿਆਲ ਦਾ ਕੋਈ ਹੋਰ ਸੱਜਣ ਖੇਚਲ ਕਰਕੇ ਇਕ ਸੂਚੀ (ਫ਼ਿਹਰਿਸਤ) ਪ੍ਰਕਾਸ਼ਤ ਕਰੇਗਾ ਕਿ ਹੁਣ ਤੱਕ ਉਸ ਨੇ ਕਿਹੜੇ ਕਿਹੜੇ ਛੰਦ ਤੇ ਅਲੰਕਾਰ ਨਵੇਂ ਘੜੇ ਹਨ? ਮੇਰੇ ਆਨੰਦ ਦੀ ਕੋਈ ਹੱਦ ਨਹੀਂ ਰਹੇਗੀ ਜਦ ਮੈਂ ਨਵੇਂ ਅਲੰਕਾਰਾਂ ਨੂੰ ਆਪਣੇ ਸਾਹਿਤ ਵਿਚ ਸ਼ਾਮਲ ਕਰਕੇ ਵਿਸ਼ੇਸ਼ ਗਯਾਨ ਪ੍ਰਾਪਤ ਕਰਾਂਗਾ।"

ਅਕਾਲੀ ਕੌਰ ਸਿੰਘ ਰਚਿਤ 'ਸ੍ਰੀ ਗੁਰੂ ਸ਼ਬਦ ਰਤਨ ਪ੍ਰਕਾਸ਼' (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕੁੱਲ ਤੁਕਾਂ ਦਾ ਅਖਰਵਾਰ ਮਾਤ੍ਰਕ ਸੂਚੀ ਪਤ੍ਰ ਤਤਕਰਾ) ਜੋ ਸੰਤ ਸਿੰਘ ਨੇ 1923 ਈ. ਵਿਚ, ਕਾਰੋਨੇਸ਼ਨ ਪ੍ਰੈਸ ਸਦਰ ਪਿਸਾਵਰ ਤੋਂ ਛਪਵਾਯਾ, ਇਸ ਦੀ ਭੂਮਿਕਾ ਵਿਚ ਭਾਈ ਸਾਹਿਬ ਲਿਖਦੇ ਹਨ :

"ਇਸ ਅਧਭੁਤ ਤਤਕਰੇ ਦੀ ਸਿੱਖ ਕੌਮ ਨੂੰ ਚਿਰ ਤੋਂ ਡਾਢੀ ਲੋੜ ਸੀ, ਕਿਉਂਕਿ ਜਦ ਵਾਂਛਿਤ ਤੁਕ ਲਭਣੀ ਹੁੰਦੀ, ਤਦ ਬਹੁਤ ਯਤਨ ਕਰਨ ਪਰ ਭੀ ਨਹੀਂ ਮਿਲਦੀ ਸੀ। ਅਰ ਅਨੇਕ ਅਨ-ਮਤੀਏ ਅਸ਼ੁੱਧ ਤੁਕਾਂ ਪੜਕੇ ਮਨ ਨੂੰ ਭ੍ਰਮ ਚਕ੍ਰ ਵਿਚ ਪਾ ਦੇਂਦੇ, ਅਰ ਲੋਕਾਂ ਨੂੰ ਯਥਾਰਥ ਪਾਠ ਦੇਖਣ ਲਈ ਕੋਈ ਸਹਾਇਤਾ ਨਾ ਮਿਲਣ ਕਾਰਨ ਵਯਾਕੁਲਤਾ ਹੁੰਦੀ, ਜੈਸੇ ਅਸੀਂ ਕਈ ਚਾਲਾਕ ਅਥਵਾ ਅਗਯਾਨੀਆਂ ਦੇ ਮੁਖ ਤੋਂ ਐਸੇ ਪਾਠ ਸੁਣਦੇ ਹਾਂ :

*'ਹਿੰਦੂ ਸਲਾਹੀ ਸਲਾਹ'...*

*'ਭਦਣ ਉਨੇਤ ਕਰਾਓ'...*

*'ਸਾਲਗ੍ਰਾਮ ਬਿਪ ਪੂਜ ਮਨਾਓ'*

*'ਪਾਥਰ ਪੂਜੇ ਮੋਲ ਲੈ'*

*'ਫੂਲ ਹਰਿ ਸਰੀ ਪਾਓ'*

*'ਉਨ ਝਟਕਾ ਉਨ ਬਿਸਮਿਲ ਕੀਨਾ ਦਯਾ ਦੁਹੂੰ ਤੇ ਭਾਗੀ'* ਆਦਿਕ, ਜੇ ਸਾਡੇ ਪਾਸ ਕੋਈ ਐਸਾ ਤਤਕਰਾ ਹੁੰਦਾ ਜਿਸ ਤੋਂ ਅਸੀਂ ਤੁਰੰਤ ਦੇਖ ਸਕਦੇ ਕਿ ਇਹ ਤੁਕ ਹੈ ਅਥਵਾ ਨਹੀਂ ਜਾਂ ਸ਼ੁੱਧ ਇਉਂ ਹੈ, ਤਦ ਵਿਤੰਡਾਵਾਦੀ ਨੂੰ ਨਿਰੁੱਤਰ ਕਰਣ ਤਥਾ ਅਸਲ ਗੁਰਮਤ ਸਮਝਣ ਵਿਚ ਸਾਨੂੰ ਕਿਤਨੀ ਸਹਾਯਤਾ ਮਿਲਦੀ?"

ਇਸ ਤਰ੍ਹਾਂ ਜਿਥੇ ਆਪ ਨੇ ਪੁਸਤਕਾਂ ਦੀ ਸੁਧਾਈ ਤੇ ਸੰਸ਼ੋਧਨ ਕੀਤਾ, ਉਥੇ ਅਨੇਕਾਂ ਪੁਸਤਕਾਂ ਦੇ ਰਿਵੀਊ, ਰਾਇ ਤੇ ਭੂਮਿਕਾਵਾਂ ਤੇ ਛੋਟੀਆਂ ਛੋਟੀਆਂ ਟਿੱਪਣੀਆਂ ਕਰਕੇ ਵੀ ਸੋਧਾਤਮਕ ਸਾਹਿਤ ਦੀ ਸਿਰਜਣਾ ਕੀਤੀ। 'ਕੇ ਸਰ ਕਿਆਰੀ' ਕ੍ਰਿਤ ਧਨੀ ਰਾਮ ਚਾਤ੍ਰਿਕ ਦੀ ਭੂਮਿਕਾ ਅਤੇ 'ਭਾਸ਼ਾ ਵਿਗਿਆਨ' ਕ੍ਰਿਤ ਪ੍ਰੋ. ਰਾਮ ਸਿੰਘ, ਪੁਸਤਕ ਦਾ ਆਪ ਵਲੋਂ ਰਿਵੀਊ ਕੀਤਾ ਗਿਆ। 'ਅੰਮ੍ਰਿਤ ਪੱਤਰ' (ਸਤੰਬਰ 1934 ਈ.) ਵਿਚ ਭਾਈ ਸ਼ੇਰ ਸਿੰਘ ਦੀ ਪੁਸਤਕ 'ਆਤਮ ਦਰਸ਼ਨ' ਬਾਰੇ ਜਾਣਕਾਰੀ ਦਿੱਤੀ।

ਉਪਰੋਕਤ ਸੋਧਾਤਮਕ ਰਚਨਾਵਾਂ ਅਤੇ ਛੋਟੀਆਂ ਛੋਟੀਆਂ ਸੂਚਨਾਵਾਂ ਦੇ ਸਮੁੱਚੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਭਾਈ ਸਾਹਿਬ ਆਪਣੀਆਂ ਕਲਾਸਿਕ ਰਚਨਾਵਾਂ ਤੋਂ ਇਲਾਵਾ, ਪੰਜਾਬੀ ਸਾਹਿਤ ਦੀ ਉਨਤੀ ਲਈ ਫੁਟਕਲ ਲਿਖਤਾਂ ਵਿਚ ਪੰਜਾਬੀ ਪਾਠਕਾਂ ਲਈ ਹੋਰ ਵੀ ਬਹੁਤ ਕੁਝ ਛੱਡ ਗਏ ਹਨ ਜਿਸ ਦੀ ਖੋਜ ਅਜੇ ਬਾਕੀ ਹੈ।

### *ਅ. ਸੰਪਾਦਨ, ਸੰਕਲਨ ਤੇ ਪੁਰਾਤਨ ਸਾਹਿਤ ਦੀ ਸੰਭਾਲ*

ਭਾਈ ਕਾਨ੍ਹ ਸਿੰਘ ਨੇ ਪੁਰਾਤਨ ਸਾਹਿਤ ਦੀ ਸੰਭਾਲ ਅਤੇ ਸੰਪਾਦਨਾਂ ਦਾ ਕੰਮ ਵਿਗਿਆਨਕ ਢੰਗ ਨਾਲ ਕੀਤਾ। ਪੁਰਾਤਨ ਸਾਹਿਤ ਬਾਰੇ ਵੱਡਮੁਲੀ ਜਾਣਕਾਰੀ ਦੇਣ ਵਾਲੀਆਂ, ਭਾਈ ਸਾਹਿਬ ਦੇ ਮੁੱਢਲੇ ਦੌਰ ਦੀਆਂ ਰਚਨਾਵਾਂ 'ਟੀਕਾ ਜੈਮਨੀ ਅਸ੍ਵਮੇਧ'

ਅਤੇ 'ਨਾਟਕ ਭਾਵਾਰਥ ਦੀਪਕਾ' ਤੋਂ ਹੀ ਉਨ੍ਹਾਂ ਦੀ ਸੰਪਾਦਨ ਕਲਾ ਦਾ ਆਰੰਭ ਹੁੰਦਾ ਹੈ। ਭਾਈ ਸਾਹਿਬ ਨੇ ਸਿੱਖ ਇਤਿਹਾਸ, ਰਹਿਤਨਾਮੇ ਅਤੇ ਸੰਸਕਾਰ ਵਿਧੀ ਆਦਿਕ ਅਨੇਕ ਪੁਸਤਕਾਂ ਦੀ ਖੋਜ ਤੋਂ ਬਾਅਦ, ਗੁਰਮਤ ਨੂੰ ਮਨਮੱਤ ਵਿਚੋਂ ਨਿਖੇੜ ਕੇ ਹਰ ਮਸਲੇ ਉਤੇ ਨਿਰਣਾਇਕ ਅਤੇ ਪ੍ਰਮਾਣਿਕ ਸਮੱਗਰੀ ਪੇਸ਼ ਕਰਨ ਵਾਲੀਆਂ ਪੁਸਤਕਾਂ, ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ ਅਤੇ ਗੁਰੁਮਤ-ਮਾਰਤੰਡ ਦੀ ਸੰਪਾਦਨਾ ਕੀਤੀ। ਦਰਅਸਲ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਨੂੰ ਵੀ ਭਾਈ ਸਾਹਿਬ ਦੀ ਮੌਲਿਕ ਰਚਨਾ ਦੀ ਥਾਂ ਸੰਪਾਦਿਤ ਰਚਨਾ ਕਹਿਣਾ ਉਚਿਤ ਬਣਦਾ ਹੈ, ਕਿਉਂਕਿ ਇਸ ਦੀਆਂ ਐਂਟਰੀਆਂ ਲਿਖਾਉਣ ਲਈ ਭਾਈ ਸਾਹਿਬ ਨੇ ਆਪਣੇ ਸਮਕਾਲੀ ਬਹੁਤ ਸਾਰੇ ਵਿਦਵਾਨਾਂ ਤੋਂ ਸਹਾਇਤਾ ਲਈ ਹੈ, ਜਿਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਉਨ੍ਹਾਂ ਨੇ ਆਪਣੀ ਭੂਮਿਕਾ ਵਿਚ ਵੀ ਕੀਤਾ ਹੈ। ਜਿਵੇਂ ਕਿ ਭਾਈ ਮੋਹਨ ਸਿੰਘ ਵੈਦ ਪਾਸੋਂ ਵੈਦਗੀ ਨਾਲ ਸੰਬੰਧਿਤ ਇੰਦਰਾਜ ਲਿਖਵਾਏ ਸ. ਧਰਮਾਨੰਤ ਸਿੰਘ ਪਾਸੋਂ ਯੂਨਾਨ ਨਾਲ ਸੰਬੰਧਿਤ ਵਿਸ਼ਿਆਂ ਉਤੇ ਇੰਦਰਾਜ ਲਿਖਵਾਏ ਅਤੇ ਪ੍ਰੋ. ਤੇਜਾ ਸਿੰਘ ਨੇ ਵੀ ਕੁਝ ਇੰਦਰਾਜ ਲਿਖੇ। 'ਠੱਲ ਲੀਲ੍ਹਾ' ਦਸਮ ਗ੍ਰੰਥ ਦੇ 266ਵੇਂ ਚਰਿਤ੍ਰ, ਦੀ ਸੰਪਾਦਨਾ ਵੀ ਭਾਈ ਸਾਹਿਬ ਨੇ ਕੀਤੀ ਹੈ। ਭਾਈ ਸਾਹਿਬ ਵਲੋਂ ਸੰਪਾਦਨ ਤੇ ਸੰਕਲਨ ਕੀਤੀਆਂ ਕੁਝ ਹੋਰ ਰਚਨਾਵਾਂ :

1. *ਅਨੇਕਾਰਥ ਤੇ ਨਾਮਮਾਲਾ ਕੋਸ਼*

ਸਿੱਖ ਵਿਸ਼ਿਆਂ ਤੋਂ ਛੁੱਟ ਭਾਈ ਸਾਹਿਬ ਨੇ ਵਿਦਿਆਰਥੀਆਂ ਤੇ ਸਾਹਿਤ – ਪ੍ਰੇਮੀਆਂ ਦੇ ਲਾਭ ਲਈ ਕਵੀ ਨੰਦ ਦਾਸ ਦੇ ਤਿਆਰ ਕੀਤੇ ਪ੍ਰਸਿੱਧ ਕੋਸ਼ਾਂ 'ਅਨੇਕਾਰਥ ਕੋਸ਼' ਤੇ 'ਨਾਮ ਮਾਲਾ ਕੋਸ਼' ਦੀ ਸੁਧਾਈ ਕੀਤੀ। ਉਨ੍ਹਾਂ ਵਿਚ ਲੋੜ ਅਨੁਸਾਰ ਵਾਧੇ ਕੀਤੇ ਤੇ ਟਿੱਪਣੀਆਂ ਸਹਿਤ ਸੰਪਾਦਿਤ ਕਰਕੇ ਕ੍ਰਮਵਾਰ 1925 ਤੇ 1938 ਈ. ਵਿਚ ਪ੍ਰਕਾਸ਼ਿਤ ਹੋਣ ਦੇ ਯੋਗ ਬਣਾਏ। ਭਾਈ ਸਾਹਿਬ ਵਲੋਂ ਸੰਪਾਦਿਤ ਉਪਰੋਕਤ ਰਚਨਾਵਾਂ ਦਾ ਸਰਵੇਖਣ ਇਸ ਖੋਜ ਨਿਬੰਧ ਵਿਚ ਵਿਸ਼ੇ ਮੁਤਾਬਕ ਅਲੱਗ ਅਲੱਗ ਥਾਵਾਂ ਤੇ ਕਰ ਦਿੱਤਾ ਗਿਆ ਹੈ ਅਤੇ ਉਨ੍ਹਾਂ ਦੀਆਂ ਕੁਝ ਹੋਰ ਸੰਪਾਦਿਤ ਤੇ ਸੰਕਲਿਤ ਰਚਨਾਵਾਂ ਹਨ, ਗੁਰੂ ਮਹਿਮਾ ਰਤਨਾਵਲੀ, ਸਮਸਯਾ ਪੂਰਤੀ ਅਤੇ ਖਟ ਰਿਤੁ।

2. *ਗੁਰੂ ਮਹਿਮਾ ਰਤਨਾਵਲੀ*

ਇਸ ਪੁਸਤਕ ਵਿਚ 99 ਪੁਰਾਤਨ ਪੰਜਾਬੀ ਕਵੀਆਂ ਦੇ ਜੀਵਨ ਤੇ ਨਮੂਨੇ ਵਜੋਂ ਗੁਰੂ ਜਸ ਸੰਬੰਧੀ ਉਨ੍ਹਾਂ ਦੀਆਂ ਕਵਿਤਾਵਾਂ ਦਿੱਤੀਆਂ ਹੋਈਆਂ ਹਨ। ਇਸ ਦਾ ਖਰੜਾ ਹਾਲੀ ਪੂਰੀ ਤਰ੍ਹਾਂ ਤਿਆਰ ਨਹੀਂ ਸੀ ਹੋਇਆ ਕਿ ਭਾਈ ਸਾਹਿਬ ਚਲਾਣਾ ਕਰ ਗਏ। ਸ਼ਮਸ਼ੇਰ ਸਿੰਘ ਅਸ਼ੋਕ ਨੇ ਇਹ ਖਰੜਾ ਭਾਈ ਸਾਹਿਬ ਦੇ ਪਰਿਵਾਰ ਪਾਸੋਂ ਪ੍ਰਾਪਤ ਕਰਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਛਪਣ ਲਈ ਦਿੱਤਾ। ਪ੍ਰੋ. ਪ੍ਰੀਤਮ ਸਿੰਘ ਅਤੇ ਕ੍ਰਿਸ਼ਨ ਲਾਲ ਵਲੋਂ ਸੰਪਾਦਿਤ ਕੀਤੀ ਇਹ ਪੁਸਤਕ 1984 ਈ. ਵਿਚ ਪੰਜਾਬੀ ਪਾਠਕਾਂ ਸਾਹਮਣੇ ਆਈ। ਇਸ ਦੇ ਕੁਲ ਪੰਨੇ 402, ਅਤੇ ਉਸ ਤੋਂ ਬਾਅਦ ਅੰਤਿਕਾ ਦੇ 21 ਪੰਨੇ ਅਲੱਗ ਹਨ। ਟਾਈਟਲ ਤੋਂ ਅਗਲੇ ਪੰਨੇ ਤੇ ਲਿਖਿਆ ਹੈ, ਭਾਈ ਕਾਨ੍ਹ ਸਿੰਘ ਸੰਕਲਿਤ "ਗੁਰੂ ਮਹਿਮਾ ਰਤਨਾਵਲੀ"

ਪ੍ਰੋ. ਪ੍ਰੀਤਮ ਸਿੰਘ ਅਨੁਸਾਰ ਜਿਸ ਸੂਰਤ ਵਿਚ ਖਰੜਾ ਵਿਭਾਗ ਨੂੰ ਪ੍ਰਾਪਤ ਹੋਇਆ ਉਸ ਤੋਂ ਸਪਸ਼ਟ ਸੀ ਕਿ ਜੇ ਭਾਈ ਕਾਨ੍ਹ ਸਿੰਘ ਜੀ ਕੁਝ ਦੇਰ ਹੋਰ ਜੀਵਤ ਰਹਿੰਦੇ ਤਾਂ ਭਾਈ ਸਾਹਿਬ ਆਪ ਇਸ ਵਿਚ ਕਈ ਵਾਧੇ ਘਾਟੇ ਕਰਦੇ। ਦਰਅਸਲ ਇਸਦੇ ਖਰੜੇ ਵਿਚ ਉਸ ਸਮੇਂ ਦੇ ਕਈ ਕਵੀਆਂ ਦੀ ਜੀਵਨੀ ਦਿੱਤੀ ਸੀ ਤੇ ਰਚਨਾਵਾਂ ਨਹੀਂ ਤੇ ਕਈਆਂ ਦੀਆਂ ਰਚਨਾਵਾਂ ਸਨ ਪਰੰਤੂ ਜੀਵਨੀ ਨਹੀਂ ਸੀ। ਇਸੇ ਤਰ੍ਹਾਂ ਕਈ ਰਚਨਾਵਾਂ ਦਾ ਸੰਬੰਧ 'ਗੁਰੂ-ਮਹਿਮਾ' ਨਾਲ ਨਹੀਂ ਸੀ।[25] ਵਾਧੇ ਘਾਟੇ ਤੋਂ ਬਾਅਦ ਪ੍ਰੋ. ਪ੍ਰੀਤਮ ਸਿੰਘ ਇਸ ਪੁਸਤਕ ਬਾਰੇ ਵੇਰਵਾ ਇਸ ਪ੍ਰਕਾਰ ਦਿੰਦੇ ਹਨ:

1. ਡਾ. ਚਰਨ ਸਿੰਘ ਤੇ ਦੀਵਾਨ ਸਿੰਘ ਸੋਢੀ ਬਾਰੇ ਕੁਝ ਸਮੱਗਰੀ ਕ੍ਰਮਵਾਰ ਆਪਣੇ ਪਾਸੋਂ ਤੇ ਮਹਾਨ ਕੋਸ਼ ਵਿਚੋਂ ਦੇ ਦਿੱਤੀ ਗਈ ਹੈ ; ਭੂਪ ਸਿੰਘ ਦਾ ਅਤਾ-ਪਤਾ ਨਾ ਮਿਲਣ ਕਰਕੇ ਉਹ ਜਿਉਂ ਦੀ ਤਿਉਂ ਰੱਖ ਲਿਆ ਗਿਆ ਹੈ।
2. ਭਾਈ ਮਨੀ ਸਿੰਘ ਤੇ ਮੰਨਾ ਲਾਲ ਬਾਰੇ ਭਾਈ ਸਾਹਿਬ ਦੀ ਦਿੱਤੀ ਸੂਚਨਾ ਪੁਸਤਕ ਦੇ ਅੰਤ ਵਿਚ ਦੇ ਦਿੱਤੀ ਗਈ। ਇਸੇ ਤਰ੍ਹਾਂ ਆਤਮਾ ਸਿੰਘ, ਜੀਵਨ ਸਿੰਘ ਬੇਦੀ, ਦੇਸਾ ਸਿੰਘ, ਧੰਨਾ ਸਿੰਘ, ਬਸੰਤ ਸਿੰਘ-2, ਮੁਲਤਾਨੀ ਰਾਏ ਤੇ ਵ੍ਰਿੰਦ ਵਾਲੇ ਇੰਦਰਾਜ ਅੰਤ ਵਿਚ ਸ਼ਾਮਿਲ ਕਰ ਲਏ ਗਏ ਹਨ। ਭਾਈ ਨੰਦ ਲਾਲ ਦੇ ਸ਼ਿਅਰ 'ਜ਼ਿੰਦਗੀ ਨਾਮਹ' ਵਿਚੋਂ ਚੁਣੇ ਗਏ ਹਨ। ਡਾ. ਗੰਡਾ

ਸਿੰਘ ਸੰਪਾਦਿਤ ਕੁਲੀਆ ਤੇ ਭਾਈ ਨੰਦ ਲਾਲ ਗੋਯਾ (1963) ਵਿਚ ਦਿੱਤੇ ਜ਼ਿੰਦਗੀ ਨਾਮਹ ਦੇ ਪਾਠ ਦੀ ਤਰਤੀਬ ਨਾਲ ਇਹ ਨਹੀਂ ਮਿਲਦੇ। ਇਹ ਸਾਰੇ ਸ਼ਿਅਰ ਵੀ ਸਿਧੇ ਗੁਰੂ-ਮਹਿਮਾ ਵੱਲ ਨਹੀਂ ਲਾਏ ਜਾ ਸਕਦੇ। ਇਸ ਲਈ ਇਨ੍ਹਾਂ ਨੂੰ ਵੀ ਅੰਤ ਵਿਚ ਰੱਖ ਲਿਆ ਹੈ।

3. ਭਾਈ ਗੁਰਦਾਸ ਦੀ ਕੇਵਲ ਸੰਬੰਧਿਤ ਪਉੜੀ ਰੱਖ ਲਈ ਗਈ ਹੈ ਤੇ ਮਹਿਮਾ ਨਾਲ ਸੰਬੰਧ ਨਾ ਰੱਖਣ ਵਾਲੀਆਂ ਪਉੜੀਆਂ ਤੇ ਕਬਿਤ ਛੱਡ ਦਿੱਤੇ ਗਏ ਹਨ।

ਭੂਮਿਕਾ ਵਿਚ ਭਾਈ ਸਾਹਿਬ ਦੱਸਦੇ ਹਨ "ਗੁਰੂ ਮਹਿਮਾ ਭਰੀ ਰਚਨਾ ਕਰਨ ਵਾਲੇ ਸਿੱਖ ਅਤੇ ਹੋਰ ਅਨੇਕ ਸ੍ਰਧਾਵਾਨ ਵਿਦਵਾਨ ਕਵੀ ਹੋਏ ਹਨ, ਪਰ ਉਨ੍ਹਾਂ ਦੇ ਜੀਵਨ ਸੰਬੰਧੀ ਹਾਲਾਤ ਤੇ ਕਾਵਯ ਇਕ ਥਾਂ ਨਹੀਂ ਮਿਲ ਸਕਦਾ। ਇਸ ਘਾਟੇ ਨੂੰ ਅਨੁਭਵ ਕਰਕੇ ਮੈਂ ਯਥਾ ਸ਼ਕਤਿ ਗੁਣੀਆਂ ਦੀ ਮਨੋਹਰ ਸਹਿਤਯ ਰਚਨਾ ਇਸ ਪੁਸਤਕ ਵਿਚ ਸੰਚਯ ਕਰਨ ਦਾ ਯਤਨ ਕੀਤਾ ਹੈ। ਪਾਠਕਾਂ ਦੇ ਸੌਖ ਲਈ ਔਖੇ ਸ਼ਬਦਾਂ ਦੇ ਅਰਥ ਫੁਟ ਨੋਟਾਂ ਵਿਚ ਦੇ ਦਿੱਤੇ ਹਨ। ਆਸ਼ਾ ਹੈ ਕਿ ਸਿੱਖ ਕਵੀਆਂ ਵਾਸਤੇ ਇਹ ਸੰਗ੍ਰਹਿ ਲਾਭਦਾਯਕ ਸਿੱਧ ਹੋਵੇਗਾ।

ਇਸ ਗ੍ਰੰਥ ਵਿਚ ਕਿਤਨੇ ਕਵੀਆਂ ਦੇ ਖ਼ਯਾਲਾਤ ਅਜਿਹੇ ਭੀ ਹਨ ਜੋ ਗੁਰਮਤ ਦੇ ਨਿਯਮਾਂ ਅਨੁਸਾਰ ਨਹੀਂ, ਪਰ ਗੁਣ ਗ੍ਰਾਹਕ ਸਜਨਾ ਨੂੰ ਜਾਣ ਲੈਣਾ ਚਾਹੀਏ ਕਿ ਇਹ ਸਿੱਖ ਧਰਮ ਦੇ ਨਿਯਮਾਂ ਦਾ ਗ੍ਰੰਥ ਨਹੀਂ ਹੈ, ਇਹ ਚਮਤਕਾਰੀ ਸਿੱਖ ਸਾਹਿਤਯ ਹੈ।"[26]

ਅਸ਼ੋਕ ਜੀ ਅਨੁਸਾਰ "ਇਹ ਪੁਸਤਕ ਪੰਜਾਬੀ ਤੇ ਪੰਜਾਬ ਦੇ ਹੱਥ ਲਿਖਤ ਸਾਹਿਤ ਦੀ ਖੋਜ ਨਾਲ ਗੂੜ੍ਹਾ ਤੇ ਗਹਿਰਾ ਸੰਬੰਧ ਰੱਖਦੀ ਹੈ। ਇਸ ਵਿਚ ਜੋ ਵੱਖ ਵੱਖ ਕਵੀਆਂ ਦੇ ਹਾਲ ਕਾਫ਼ੀ ਖੋਜ ਭਾਲ ਕਰਕੇ ਜਾਂ ਇਧਰੋਂ ਉਧਰੋਂ ਉਨ੍ਹਾਂ ਦੀਆਂ ਹੱਥ ਲਿਖਤ ਪੁਸਤਕਾਂ ਦੇ ਆਧਾਰ ਤੇ ਦਿੱਤੇ ਹਨ, ਉਹ ਕਿਤੇ ਛਪੇ ਹੋਏ ਨਹੀਂ ਮਿਲਦੇ। ਇਸੇ ਕਾਰਣ ਇਹ ਪੁਸਤਕ ਨਵੇਂ ਖੋਜੀਆਂ ਲਈ ਬੜੇ ਕੰਮ ਦੀ ਚੀਜ਼ ਤੇ ਆਪਣੀ ਕਿਸਮ ਦਾ ਮੀਲ ਪੱਥਰ ਹੈ।"[27]

ਪੰਜਾਬੀ ਹੱਥ ਲਿਖਤ 'ਰਾਜਨੀਤ ਬੁਧਿ ਬਾਰਿਧ' ਉਪਰ ਪੀ-ਐਚ.ਡੀ. ਦੀ

ਡਿਗਰੀ ਹਾਸਿਲ ਕਰਨ ਵਾਲੇ ਖੋਜਕਾਰ ਇਕਬਾਲ ਸਿੰਘ ਆਪਣੇ ਖੋਜ-ਪ੍ਰਬੰਧ ਵਿਚ ਲਿਖਦੇ ਹਨ 'ਰਾਜਨੀਤ ਬੁਧਿ ਬਾਰਿਧ' ਰਣਜੀਤ ਸਿੰਘ ਲਈ ਲਿਖੀ ਗਈ ਸੀ। 'ਬੁਧਿ ਬਾਰਿਧ' ਨੂੰ ਕਵੀ ਬੁੱਧ ਸਿੰਘ ਨੇ 1841 ਈ. ਵਿਚ ਸੋਧਕੇ ਲਿਖਿਆ। ਬੁੱਧ ਸਿੰਘ ਦੇ ਜੀਵਨ ਬਾਰੇ ਕੋਈ ਪ੍ਰਮਾਣਿਕ ਹਵਾਲਾ ਨਹੀਂ ਮਿਲਦਾ।[28] ਫਿਰ ਇਹੋ ਖੋਜਕਾਰ ਬੁੱਧ ਸਿੰਘ ਦੇ ਜੀਵਨ ਬਾਰੇ ਹਵਾਲਾ 'ਗੁਰੂ ਮਹਿਮਾ' ਰਤਨਾਵਲੀ ਵਿਚੋਂ ਦਿੰਦਾ ਹੈ।

ਖੋਜਕਾਰਾਂ ਅਤੇ ਵਿਦਿਆਰਥੀਆਂ ਲਈ ਇਹ ਪੁਸਤਕ ਕਿਤਨੀ ਲਾਭਦਾਇਕ ਹੈ ਇਸ ਬਾਰੇ (ਪੰਜਾਬ ਦੇ ਦਰਬਾਰੀ ਕਵੀ ਗਵਾਲ ਉਪਰ ਖੋਜ ਕਰਨ ਵਾਲੇ) ਡਾ. ਦੇਵਿੰਦਰ ਸਿੰਘ ਵਿਦਿਆਰਥੀ ਲਿਖਦੇ ਹਨ "ਇਸ ਸੰਗ੍ਰਹਿ ਵਿਚ ਕਵੀ ਗਵਾਲ ਅਤੇ ਕਵੀ ਚੰਦਰ ਸ਼ੇਖਰ ਦੇ ਰਚੇ ਦੋ 'ਗੁਰਪਚਾਸੇ' ਪੂਰੇ ਦੇ ਪੂਰੇ ਸ਼ਾਮਿਲ ਹਨ, ਜੋ ਪਾਠ ਸੋਧ ਦੇ ਵਿਦਿਆਰਥੀਆਂ ਲਈ ਬੜੇ ਮਹੱਤਵ ਦੇ ਹਨ। ਅੰਮ੍ਰਿਤਸਰ ਨਿਵਾਸੀ ਕਵੀਆਂ ਬਾਰੇ ਆਪਣੀ ਖੋਜ ਲਈ ਮੇਰੇ ਇਕ ਵਿਦਿਆਰਥੀ ਨੂੰ ਸਭ ਤੋਂ ਵੱਧ ਸੂਚਨਾਵਾਂ ਇਸੇ ਪੁਸਤਕ ਦੇ ਖਰੜੇ ਤੋਂ ਪ੍ਰਾਪਤ ਹੋਈਆਂ, ਜਿਨ੍ਹਾਂ ਤੋਂ ਸੇਧ ਲੈ ਕੇ ਉਹ ਆਪਣਾ ਪੀ-ਐਚ.ਡੀ. ਦੀ ਉਪਾਧੀ ਲਈ ਲਿਖਿਆ ਖੋਜ ਪ੍ਰਬੰਧ ਪੂਰਾ ਕਰ ਸਕਿਆ ਸੀ। ਮੈਨੂੰ ਆਪ (ਗੁਰੂ ਨਾਨਕ ਦੇਵ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ) ਗੁਰੂ ਨਾਨਕ ਅਭਿਨੰਦਨ ਅਤੇ ਗੁਰੂ ਗੋਬਿੰਦ ਸਿੰਘ ਅਭਿਨੰਦਨ ਗ੍ਰੰਥ ਦੀ ਤਿਆਰੀ ਸਮੇਂ ਕਵੀ ਜੀਵਨੀਆਂ ਬਾਰੇ ਸੂਚਨਾਵਾਂ ਇਕੱਤਰ ਕਰਨ ਵਿਚ ਇਸ ਪੁਸਤਕ ਤੋਂ ਬਹੁਤ ਸਹਾਇਤਾ ਮਿਲੀ।"[29]

ਭਾਈ ਸਾਹਿਬ ਦੀ ਇਹ ਪੁਸਤਕ ਪੰਜਾਬ ਦਾ ਸਾਹਿਤਕ ਇਤਿਹਾਸ ਖੋਜਣ ਵਾਲਿਆਂ ਲਈ ਬੜੀ ਲਾਭਦਾਇਕ ਹੈ। ਇਸ ਵਿਚ ਬਹੁਤ ਸਾਰੇ ਕਵੀ ਐਸੇ ਹਨ ਜਿਨ੍ਹਾਂ ਬਾਰੇ ਹੋਰ ਕਿਧਰੇ ਕੋਈ ਵੇਰਵਾ ਨਹੀਂ ਮਿਲਦਾ, ਜਿਵੇਂ ਕਵੀ ਅਜੈ ਸਿੰਘ। ਇਸ ਦਾ ਪ੍ਰਯੋਜਨ ਗੁਰੂ-ਜਸ ਤੋਂ ਬਿਨਾਂ ਪੁਰਾਣੇ ਕਵੀਆਂ ਦੇ ਕਾਵਿ ਨੂੰ ਪਾਠਕਾਂ ਸਾਹਮਣੇ ਲਿਆਉਣਾ ਅਤੇ ਉਨ੍ਹਾਂ ਬਾਰੇ ਲੋੜੀਂਦੀ ਜਾਣਕਾਰੀ ਜੁਟਾਣਾ ਹੈ। ਇਸ ਵਿਚ ਕਵੀਆਂ ਦਾ ਕ੍ਰਮ ਸਮੇਂ ਅਨੁਸਾਰ ਨਹੀਂ, ਅੱਖਰ ਕ੍ਰਮ, ਕੋਸ਼ ਰੀਤੀ ਅਨੁਸਾਰ ਹੈ।

### 3. ਸਮਸਯਾ ਪੂਰਤੀ

ਸਮੱਸਿਆ ਸ਼ਬਦ ਦੇ ਕੋਸ਼ਗਤ ਅਰਥ ਹਨ - ਇਸ਼ਾਰਾ ਪੇਚੀਦਾ ਗੱਲ, ਮਿਲਾਪ, ਇਕੱਠ, ਸੰਖੇਪ ਅਰਥ ਵਾਲਾ ਵਾਕ, ਛੰਦ ਦਾ ਇਕ ਵਾਕ ਜੋ ਪੂਰਤੀ ਲਈ ਦਿੱਤਾ ਜਾਵੇ।[30] ਉਰਦੂ ਜਾਂ ਫ਼ਾਰਸੀ ਵਿਚ ਇਸ ਨੂੰ 'ਤਰਹ' ਆਖਦੇ ਹਨ। ਸਮੱਸਿਆ ਪੂਰਤੀ ਹਿੰਦੁਸਤਾਨ ਦੀ ਇਕ ਪੁਰਾਣੀ ਚੀਜ਼ ਹੈ। ਪਹਿਲਾਂ ਸਮੱਸਿਆ ਦਾ ਕੇਵਲ ਕਾਵਯ-ਸਾਹਿਤ ਨਾਲ ਹੀ ਸੰਬੰਧ ਸੀ, ਪਰ ਪਿੱਛੋਂ ਇਹ ਆਮ ਅਰਥਾਂ ਵਿਚ ਵੀ ਗ੍ਰਹਣ ਕਰ ਲਈ ਗਈ।

ਗੁਣੀ ਸਮਾਜ ਵੱਲੋਂ ਪੁਰਾਣੇ ਸਮਿਆਂ ਵਿਚ ਸਮੱਸਿਆ-ਪੂਰਤੀ ਦੇ ਰੂਪ ਵਿਚ ਕਵੀ-ਰਤਨਾ ਦੀ ਅੰਤਿਮ ਪਰੀਖਿਆ ਹੋਇਆ ਕਰਦੀ ਸੀ। ਪਾਰਖੂ ਵਿਦਵਾਨਾਂ ਦੀ ਦ੍ਰਿਸ਼ਟੀ ਵਿਚ ਜੋ ਕਵੀ ਸੋਨੇ ਵਾਂਗੂੰ ਇਸ ਕਸਵੱਟੀ ਤੇ ਲੱਗ ਕੇ ਪੂਰੇ ਉਤਰਦੇ ਸਨ, ਉਹੀ ਕੌਮ ਦੇ ਸਾਹਿਤ-ਮੰਡਲ ਵਿਚ ਦਾਖਲ ਸਮਝੇ ਜਾਂਦੇ ਸਨ ਅਤੇ ਉਨ੍ਹਾਂ ਦਾ ਹਰ ਤਰ੍ਹਾਂ ਪੂਰਾ ਪੂਰਾ ਸਨਮਾਨ ਕੀਤਾ ਜਾਂਦਾ ਸੀ।

ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ "ਸੰਸਕ੍ਰਿਤ ਵਿਚ ਭੋਜ-ਪ੍ਰਬੰਧ ਇਕ ਅਜਿਹਾ ਗ੍ਰੰਥ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਧਾਰਾ ਨਗਰੀ ਦੇ ਨਰੇਸ਼ ਮਹਾਰਾਜਾ ਭੋਜ ਦੇ ਦਰਬਾਰ ਵਿਚ ਸਮਸਯਾ ਪੂਰਤੀ ਦਾ ਬਹੁਤ ਪ੍ਰਚਾਰ ਸੀ। ਮਹਾਰਾਜਾ ਭੋਜ (ਸੰਮਤ 1053 ਤੋਂ 1108) ਸੰਸਕ੍ਰਿਤ ਦੇ ਬਹੁਤ ਅੱਛੇ ਕਵੀ ਸਨ। ਆਪ ਸਮੱਸਿਆ ਪੂਰਤੀ ਵਿਚ ਹੀ ਕਵੀਆਂ ਦੀ ਪ੍ਰਤਿਭਾ ਪਰਖਿਆ ਕਰਦੇ ਸਨ।"[31]

ਮਹਾਰਾਜਾ ਪ੍ਰਿਥਵੀ ਰਾਜ, ਅਕਬਰ ਅਤੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਸਮੱਸਿਆ ਪੂਰਤੀ ਤੇ ਕਾਵਯ ਚਰਚਾ ਕਿਸੇ ਨਾ ਕਿਸੇ ਰੂਪ ਵਿਚ ਹੁੰਦੀ ਹੀ ਰਹੀ।

ਮਹਾਰਾਜਾ ਰਣਜੀਤ ਸਿੰਘ, ਮਹਾਰਾਜਾ ਨਰੇਂਦ੍ਰ ਸਿੰਘ ਜੀ ਪਟਿਆਲੇ ਵਾਲੇ, ਮਹਾਰਾਜਾ ਭਰਪੂਰ ਸਿੰਘ ਨਾਭੇ ਵਾਲੇ, ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੇ ਸਮੱਸਿਆ ਪੂਰਤੀ ਨੂੰ ਖੂਬ ਸਤਿਕਾਰਿਆ ਤੇ ਪੰਜਾਬ ਵਿਚ ਵੀ ਇਸ ਦਾ ਖ਼ਾਸਾ ਮਾਣ ਕੀਤਾ ਗਿਆ।[32]

ਸ੍ਰੀ ਗੁਰੂ ਸਿੰਘ ਸਭਾ ਲਹਿਰ ਦੇ ਬਹੁਤ ਸਾਰੇ ਕਵੀ ਸਮੱਸਿਆ ਪੂਰਤੀ ਵਿਚ

ਚੰਗੀ ਯੋਗਤਾ ਰੱਖਦੇ ਸਨ। ਭਾਈ ਕਾਨ੍ਹ ਸਿੰਘ, ਭਾਈ ਦਿੱਤ ਸਿੰਘ, ਮਹਾਰਾਜਾ ਰਿਪੁਦਮਨ ਸਿੰਘ ਤੇ ਕਈ ਹੋਰ ਕਵੀਆਂ ਦੀਆਂ ਪੂਰਤੀਆਂ ਇਕ ਟ੍ਰੈਕਟ ਦੀ ਸ਼ਕਲ ਵਿਚ ਛਪੀਆਂ ਹੋਈਆਂ ਹਨ, ਜਿਨ੍ਹਾਂ ਨੂੰ ਅਸ਼ੋਕ ਜੀ, ਬੀਬੀ ਸੁਖਜੀਤ ਕੌਰ, ਪ੍ਰੋ. ਪ੍ਰੀਤਮ ਸਿੰਘ ਅਤੇ ਡਾ. ਤੇਜਵੰਤ ਮਾਨ ਨੇ ਭਾਈ ਕਾਨ੍ਹ ਸਿੰਘ ਦੀਆਂ ਰਚਨਾਵਾਂ ਦੀ ਗਿਣਤੀ ਵਿਚ ਸ਼ਾਮਿਲ ਕੀਤਾ ਹੈ। ਇਸ ਵਿਚ '*ਨਾਰੀ ਚੜੀ ਹੈ ਅਟਾਰੀ ਨਾ ਉਤਾਰੀ ਉਤਰਤ ਹੈ*' ਅਤੇ '*ਕਿਹ ਕਾਰਣ ਨਾਰਿ ਨਰੇਲ ਉਛਾਲੇ*' ਆਦਿ ਸਮੱਸਿਆਵਾਂ ਉਤੇ ਪੂਰਤੀਆਂ ਲਿਖੀਆਂ ਹੋਈਆਂ ਹਨ। ਇਹ ਸੰਗ੍ਰਹਿ ਟ੍ਰੈਕਟ ਦੀ ਸ਼ਕਲ ਵਿਚ ਖ਼ਾਲਸਾ ਪ੍ਰੈਸ ਲਾਹੌਰ ਤੋਂ 1899 ਈ. (ਸੰਮਤ 430 ਨਾਨਕ ਸ਼ਾਹੀ) ਵਿਚ ਛਪਿਆ। ਇਸ ਦੇ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਇਸ ਦੇ ਸੰਬੰਧ ਵਿਚ ਮਹਾਰਾਜਾ ਰਿਪੁਦਮਨ ਸਿੰਘ ਭਾਈ ਸਾਹਿਬ ਨੂੰ ਇਕ ਚਿੱਠੀ ਲਿਖਦੇ ਹਨ :

"ਆਪ ਨੇ ਜੋ ਪਹਿਲੀ ਸਮੱਸਿਆ ਪਰ ਏਕ ਕਬਿੱਤ ਲਿਖਾ ਹੈ ਉਸਕੀ ਪ੍ਰਸੰਸਾ ਕਰਨੇ ਮੇਂ ਮੈਂ ਅਸਮਰਥ ਹੂੰ। 'ਅਟਾਰੀ' ਸ਼ਬਦ ਦਾ ਜੋ ਕੁਛ ਆਪਨੇ ਉਸਮੇਂ ਭਾਵ ਰੱਖਾ ਹੈ ਵੁਹ ਅਦੁਤੀਯ ਹੈ। ਚੂੰਕਿ ਮੁਝੇ ਆਪ ਕੇ ਸ਼ਿਸ਼ ਹੋਨੇ ਕਾ ਫ਼ਖ਼ਰ ਹਾਸਿਲ ਹੈ। ਇਸ ਲੀਏ ਸਾਬਿਨਯ ਪ੍ਰਾਰਥਨਾ ਹੈ ਜੋ ਆਪ ਮੁਝੇ ਇਨ ਕਬਿਤੋਂ ਔਰ ਸਵੈਯੋਂ ਕੋ ਖ਼ਾਲਸਾ ਅਖਬਾਰ ਮੇਂ ਛਪਵਾਨੇ ਕੀ ਆਗਯਾ ਦੇ ਜਿਸਸੇ ਮੈਂ ਆਪਣੀ ਅਭਿਲਾਖਾ ਕੋ ਪੂਰਣ ਕਰ ਸਕੂੰ। ਮੇਰੀ ਯਹ ਪ੍ਰਾਰਥਨਾ ਨਿਸ਼ਫਲ ਨਾ ਜਾਵੇ, ਅਵਸ਼ਯ ਸਵੀਕਾਰ ਹੋਵੇ।

25 ਦਸੰਬਰ, 1898 – ਰਿਪੁਦਮਨ ਸਿੰਘ"

ਭਾਈ ਸਾਹਿਬ ਨੇ ਸਮੱਸਿਆ ਪੂਰਤੀ ਦੀਆਂ ਕਵਿਤਾਵਾਂ ਵਿਚੋਂ ਪਹਿਲੀ ਵਿਚ ਰਾਜਾ ਪ੍ਰਿਥਵੀ ਰਾਜ ਤੇ ਮੁਹੰਮਦ ਗੌਰੀ ਦੀ ਜੰਗ ਦਾ ਇਤਿਹਾਸਕ ਪ੍ਰਸੰਗ, ਦੂਜੀ ਵਿਚ ਬ੍ਰਾਹਮਣ ਤੇ ਇਕ ਇਸਤ੍ਰੀ ਦਾ ਪ੍ਰਸੰਗ, ਅਤੇ ਤੀਜੀ ਕਵਿਤਾ ਵਿਚ ਸਿੱਖ ਇਤਿਹਾਸ ਵਿਚੋਂ ਮਾਈ ਭਾਗੋ ਦੀ ਕਥਾ ਦਾ ਵਰਣਨ ਕੀਤਾ ਹੈ। '*ਚੜੀ ਹੈ ਅਟਾਰੀ ਨਾ ਉਤਾਰੀ ਉਤਰਤ ਹੈ*' ਕਬਿਤ ਦੇ ਕੇ ਵਾਰਤਕ ਵਿਚ ਵਿਆਖਿਆ ਕੀਤੀ ਹੈ ਕਿ ਮਾਝੇ ਦੀ ਬੀਰ ਇਸਤ੍ਰੀ ਭਾਗੋ ਨੇ ਜਦ ਸਿੱਖਾਂ ਵਲੋਂ ਸਿੱਖੀ ਨੂੰ ਬੇਦਾਵਾਂ ਲਿਖਿਆ

ਸੁਣਿਆ ਤਦ ਹੋਰਨਾਂ ਨੂੰ ਜੋਸ਼ ਦੇਂਦੀ ਹੋਈ ਆਪ ਸ਼ਸਤ੍ਰ ਪਹਿਨਕੇ ਜੰਗ ਵਿਚ ਜਾਣ ਵਾਸਤੇ ਘੋੜੇ ਪਰ ਸਵਾਰ ਹੋ ਗਈ। ਸੰਬੰਧੀਆਂ ਦੀ ਵਰਜੀ ਹੋਈ ਭੀ ਅਮੋੜ ਭਾਗੋ ਘੋੜੇ ਤੋਂ ਨਾ ਉਤਰੀ ਅਤੇ ਰਣਭੂਮੀ ਜਾਣੋ ਨਾ ਟਲੀ।[33]

ਡਾ: ਦੇਵਿੰਦਰ ਸਿੰਘ ਵਿਦਿਆਰਥੀ ਦਾ ਅਨੁਮਾਨ ਹੈ ਕਿ ਇਹ ਰਚਨਾ ਟਿੱਕਾ ਰਿਪੁਦਮਨ ਸਿੰਘ ਵੱਲੋਂ ਸੰਪਾਦਿਤ ਕੀਤੀ ਗਈ।[34] ਪਰੰਤੂ ਇਸ ਪੁਸਤਕ ਉਤੇ ਸੰਪਾਦਕ ਵਜੋਂ ਨਾਹੀ ਭਾਈ ਸਾਹਿਬ ਅਤੇ ਨਾ ਹੀ ਟਿੱਕਾ ਸਾਹਿਬ ਦਾ ਨਾਂ ਦਰਜ ਹੈ। ਪਰੰਤੂ ਇਸ ਵਿਚ ਕਵੀਆਂ ਦਾ ਕ੍ਰਮ ਉਨ੍ਹਾਂ ਦੇ ਦਰਜੇ ਮੁਤਾਬਿਕ ਹੈ, ਅਤੇ ਸਭ ਤੋਂ ਪਹਿਲਾਂ ਭਾਈ ਕਾਨ੍ਹ ਸਿੰਘ, ਫਿਰ ਭਾਈ ਦਿੱਤ ਸਿੰਘ, ਉਪਰੰਤ (ਇੱਕ ਕਵੀ ਨਾਭਾ ਨਿਵਾਸੀ) ਟਿੱਕਾ ਰਿਪੁਦਮਨ ਸਿੰਘ, ਰਾਮ ਗੋਪਾਲ, ਜੀਵਨ ਰਾਮ, ਪੰਡਿਤ ਸ੍ਰੀਧਰ, (ਇੱਕ ਕਵੀ ਸੰਗਰੂਰ) ਮਦਨ ਸਿੰਘ, ਭਾਈ ਪ੍ਰੇਮ ਸਿੰਘ (ਬੁਧਿ ਬਾਰਿਧ ਵਾਰਤਕ ਦੇ ਕਰਤਾ), ਸਰਦਾਰ ਸ਼ੁਮੇਰ ਸਿੰਘ ਅਤੇ ਭਾਈ ਤਾਰਾ ਸਿੰਘ ਹੈ।

ਉਪਰੋਕਤ ਪੁਸਤਕਾਂ ਦੇ ਸੰਪਾਦਨ ਤੇ ਸੰਕਲਨ ਤੋਂ ਇਲਾਵਾ ਭਾਈ ਸਾਹਿਬ ਦੀ ਅਪ੍ਰਕਾਸ਼ਿਤ ਰਚਨਾ 'ਖਟ ਰਿਤੁ' ਵੀ ਸੰਕਲਿਤ ਰਚਨਾ ਹੈ, ਜਿਸਦੀ ਸੰਪਾਦਨਾ ਦਾ ਕੰਮ ਭਾਈ ਸਾਹਿਬ ਕਰ ਨਹੀਂ ਕਰ ਸਕੇ, ਇਸ ਦਾ ਸਰਵੇਖਣ, ਇਸ ਅਧਿਆਇ ਵਿਚ ਅਪ੍ਰਕਾਸ਼ਿਤ ਰਚਨਾਵਾਂ ਸਿਰਲੇਖ ਅਧੀਨ ਕਰ ਦਿੱਤਾ ਗਿਆ ਹੈ।

**ੲ. ਨਿਬੰਧਕਾਰੀ ਦੈਣ**

ਨਿਬੰਧ ਜਾਂ ਲੇਖ ਵਾਰਤਕ ਦਾ ਅਤਿ ਵਿਕਸਤ ਰੂਪ ਹੈ। ਆਧੁਨਿਕ ਯੁਗ ਦੀ ਵਾਤਰਕ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ।

'ਨਿਬੰਧ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ। ਪ੍ਰਾਚੀਨ ਕਾਲ ਵਿਚ ਜਦੋਂ ਕਾਗਜ਼ ਬਣਨਾ ਸ਼ੁਰੂ ਨਹੀਂ ਸੀ ਹੋਇਆ, ਉਦੋਂ ਲੇਖਕ ਭੋਜ-ਪੱਤਰਾਂ ਉਤੇ ਲਿਖਕੇ, ਫਿਰ ਉਨ੍ਹਾਂ ਨੂੰ ਚੰਗੀ ਤਰ੍ਹਾਂ ਬੰਨ੍ਹ ਜਾਂ ਪਰੋ ਦਿੰਦੇ ਸਨ। ਇਸ ਬੰਨ੍ਹਣ ਜਾਂ ਪਰੋਣ ਦੀ ਕ੍ਰਿਆ ਨੂੰ 'ਨਿਬੰਧਨ' ਕਹਿੰਦੇ ਸਨ ਅਤੇ ਬੰਨ੍ਹੇ ਗਏ ਸੰਗ੍ਰਹਿ ਨੂੰ 'ਨਿਬੰਧ' ਆਖਦੇ ਸਨ। ਇਸ ਤਰ੍ਹਾਂ ਨਿਬੰਧ ਦਾ ਅਰਥ ਹੋਇਆ ਚੰਗੀ ਤਰ੍ਹਾਂ ਬੰਨ੍ਹਿਆ ਜਾਂ ਪਰੋਇਆ ਹੋਇਆ। ਸਹਿਜੇ ਸਹਿਜੇ ਇਸ ਸ਼ਬਦ ਦੀ ਵਰਤੋਂ ਕਿਸੇ ਚੰਗੀ ਤਰ੍ਹਾਂ ਗੁੰਦੀ ਸਵਾਰੀ

ਰਚਨਾ ਲਈ ਕੀਤੀ ਜਾਣ ਲੱਗੀ।[35]

ਪੱਛਮੀ ਸਾਹਿਤ ਦੇ ਪ੍ਰਭਾਵ ਕਾਰਣ ਨਵੇਂ ਸਾਹਿਤ-ਰੂਪ ਹੋਂਦ ਵਿਚ ਆਏ। ਅੰਗਰੇਜ਼ੀ ਦੇ ਐੱਸੇ (essay) ਸਾਹਿਤ-ਰੂਪ ਲਈ ਪੰਜਾਬੀ ਵਿਚ ਪਹਿਲਾ 'ਲੇਖ' ਸ਼ਬਦ ਵਰਤਿਆ ਜਾਣ ਲੱਗਿਆ। ਪਰ 'ਲੇਖ' (article) ਦੇ ਘੇਰੇ ਵਿਚ ਕਈ ਪ੍ਰਕਾਰ ਦੀਆਂ ਨਿੱਕੀਆਂ ਵੱਡੀਆਂ ਰਚਨਾਵਾਂ ਸ਼ਾਮਿਲ ਕੀਤੀਆਂ ਜਾ ਸਕਦੀਆਂ ਹਨ, ਇਸ ਲਈ ਐੱਸੇ, (essay) ਸਾਹਿਤ ਰੂਪ ਲਈ 'ਨਿਬੰਧ' ਸ਼ਬਦ ਨੂੰ ਢੁੱਕਵਾਂ ਅਤੇ ਭਾਵ-ਪੂਰਤ ਸਮਝਿਆ ਗਿਆ। ਇਸ ਤਰ੍ਹਾਂ 'ਨਿਬੰਧ' ਅੰਗਰੇਜ਼ੀ ਦੇ ਐੱਸੇ ਸਾਹਿਤ-ਰੂਪ ਦਾ ਲਖਾਇਕ ਬਣ ਗਿਆ।[36]

ਇਨਸਾਈਕਲੋਪੀਡੀਆ ਬ੍ਰੀਟੇਨਿਕਾ ਅਨੁਸਾਰ ਨਿਬੰਧ ਤੋਂ ਭਾਵ ਅਜਿਹੀ ਸਾਹਿਤਕ ਰਚਨਾ ਹੈ, ਜੋ ਦਰਮਿਆਨੇ ਜਾਂ ਉਚਿਤ ਅਕਾਰ ਦੀ ਹੁੰਦੀ ਹੈ ਅਤੇ ਜਿਸ ਰਾਹੀਂ ਲੇਖਕ ਆਪਣੇ ਨਿੱਜੀ ਅਨੁਭਵ ਅਤੇ ਨਿੱਜੀ ਦ੍ਰਿਸ਼ਟੀਕੋਣ ਦੇ ਆਧਾਰ ਉਤੇ ਕਿਸੇ ਇਕ ਵਿਸ਼ੇ ਬਾਰੇ ਆਪਣੇ ਵਿਚਾਰ ਸਹਿਜ ਸੁਭਾ ਜਾਂ ਸਰਸਰੀ ਤੌਰ ਤੇ ਪ੍ਰਗਟ ਕਰਦਾ ਹੈ।[37]

ਡਾ. ਜਾਨਸਨ ਨੇ ਨਿਬੰਧ ਨੂੰ 'ਮਨ ਜਾਂ ਬੇਲਗਾਮ ਵੇਗ' ਆਖਿਆ ਹੈ। ਕਈ ਹੋਰ ਵਿਦਵਾਨਾਂ ਅਨੁਸਾਰ ਇਹ ਸਰੋਦੀ-ਕਾਵਿ (lyric) ਦੇ ਨੇੜੇ ਦੀ ਵਾਰਤਕ ਰਚਨਾ ਹੈ। ਪੱਛਮੀ ਵਿਦਵਾਨ ਇਸ ਨੂੰ ਗੈਰ-ਤਕਨੀਕੀ (non-technical) ਵਾਰਤਕ ਵੀ ਆਖਦੇ ਹਨ।[38]

ਪੰਜਾਬੀ ਵਿਚ ਨਿਬੰਧਕਾਰੀ ਵੀਹਵੀਂ ਸਦੀ ਦੀ ਹੀ ਉਪਜ ਹੈ। ਪੰਜਾਬ ਵਿਚ ਚਲਾਏ ਜਾ ਰਹੇ ਅੰਗਰੇਜ਼ੀ ਸਿਖਿਆ ਸਿਸਟਮ ਨੇ ਕਈ ਨਿਬੰਧਕਾਰਾਂ ਨੂੰ ਪ੍ਰਭਾਵਿਤ ਕੀਤਾ। ਅੰਗਰੇਜ਼ੀ ਸਿਖਿਆ ਕਾਰਣ ਲੋਕਾਂ ਦੀ ਸਾਂਝ ਪੱਛਮੀ ਸਾਹਿਤ ਰੂਪਾਂ ਨਾਲ ਵਧੀ। ਪਹਿਲਾਂ ਪਹਿਲ ਅੰਗਰੇਜ਼ੀ ਨਿਬੰਧਾਂ ਦੇ ਅਨੁਵਾਦ ਭਾਈ ਮੋਹਨ ਸਿੰਘ ਵੈਦ ਨੇ 'ਬੇਕਨ ਵਿਚਾਰ ਰਤਨਾਵਲੀ' ਸਿਰਲੇਖ ਹੇਠ ਕੀਤੇ। ਭਾਈ ਹਜ਼ਾਰਾ ਸਿੰਘ ਤੇ ਅਮਰ ਸਿੰਘ ਨੇ ਉਰਦੂ ਨਿਬੰਧਾਂ ਦੇ ਅਨੁਵਾਦ ਕੀਤੇ। ਐਮਰਸ਼ਨ ਦੇ ਲੇਖ ਅਨੁਵਾਦੇ ਗਏ। ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਬਹੁਤੇ ਨਿਬੰਧ ਉਪਦੇਸ਼ਾਤਮਕ, ਖ਼ਾਸ ਕਰਕੇ ਧਰਮ ਪ੍ਰਚਾਰ ਲਈ, ਲਿਖੇ ਗਏ। ਪੰਜਾਬੀ ਦੇ ਨਿਬੰਧਕਾਰਾਂ ਵਿਚ ਬਿਸ਼ਨ

ਦਾਸ ਪੁਰੀ, ਭਾਈ ਦਿੱਤ ਸਿੰਘ, ਯੋਗੀ ਸ਼ਿਵ ਨਾਥ, ਜੀ.ਬੀ. ਸਿੰਘ, ਸਰਦੂਲ ਸਿੰਘ ਕਵੀਸ਼ਰ, ਗਿਆਨੀ ਖਜ਼ਾਨ ਸਿੰਘ, ਗਿਆਨੀ ਸ਼ੇਰ ਸਿੰਘ, ਮੰਗਲ ਸਿੰਘ ਅਕਾਲੀ, ਰਾਜਿੰਦਰ ਸਿੰਘ ਐਡੀਟਰ ਆਦਿ ਨਾਂ ਵਰਨਣ ਯੋਗ ਹਨ। ਇਨ੍ਹਾਂ ਸਾਰੇ ਨਿਬੰਧਕਾਰਾਂ ਦੇ ਬਹੁਤੇ ਨਿਬੰਧ ਮੱਧ ਕਾਲੀਨ ਵਾਰਤਕ ਦੇ ਅੰਸ਼ਾਂ ਦਾ ਹੀ ਵਿਕਾਸ ਰੂਪ ਹਨ। ਪ੍ਰੋ. ਪੂਰਨ ਸਿੰਘ, ਗੁਰਬਖਸ਼ ਸਿੰਘ ਪ੍ਰੀਤ ਲੜੀ, ਭਾਈ ਵੀਰ ਸਿੰਘ, ਗਿ. ਲਾਲ ਸਿੰਘ ਸੰਗਰੂਰ, ਪ੍ਰੋ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ, ਸ. ਕਪੂਰ ਸਿੰਘ, ਲਾਲ ਸਿੰਘ ਕਮਲਾ ਅਕਾਲੀ, ਗੋਪਾਲ ਸਿੰਘ ਦਰਦੀ, ਹਰਿੰਦਰ ਸਿੰਘ ਰੂਪ, ਡਾ. ਜੀਤ ਸਿੰਘ ਸੀਤਲ, ਡਾ. ਕਾਲਾ ਸਿੰਘ ਬੇਦੀ ਨੇ ਨਿਬੰਧ ਰਚਨਾ ਨੂੰ ਸਾਹਿਤਕ ਬਣਾਉਣ ਵਿਚ ਵਿਸ਼ੇਸ਼ ਹਿੱਸਾ ਪਾਇਆ।

ਵਾਰਤਕ ਦੇ ਜਿਸ ਰੂਪ ਨੂੰ ਨਿਬੰਧ ਜਾਂ ਲੇਖ ਕਿਹਾ ਜਾਂਦਾ ਹੈ ਭਾਈ ਸਾਹਿਬ ਨੇ ਉਸ ਉਤੇ ਵੀ ਸਫ਼ਲਤਾ ਸਹਿਤ ਹੱਥ ਅਜ਼ਮਾਇਆ। ਖੋਜ ਕਰਤਾ ਨੂੰ ਖੋਜ ਦੌਰਾਨ ਭਾਈ ਸਾਹਿਬ ਦੇ ਲਿਖੇ ਕਾਫੀ ਨਿਬੰਧ ਪ੍ਰਾਪਤ ਹੋਏ ਹਨ ਜਿਨ੍ਹਾਂ ਵਿਚ ਲੇਖ ਰਚਨਾ ਦੇ ਪੱਖ ਤੋਂ ਵਿਭਿੰਨ ਵਿਸ਼ਿਆਂ ਉਤੇ ਸਾਹਿਤਕ ਢੰਗ ਨਾਲ ਵਿਚਾਰ ਕੀਤੀ ਗਈ ਹੈ ਅਤੇ ਵਿਚਾਰਧੀਨ ਵਿਸ਼ੇ ਨਾਲ ਸੰਬੰਧਤ ਸਾਰੇ ਪੱਖਾਂ ਨੂੰ ਦਲੀਲ ਦੀ ਵਰਤੋਂ ਦੁਆਰਾ ਉਜਾਗਰ ਕੀਤਾ ਗਿਆ ਹੈ। ਭਾਈ ਸਾਹਿਬ ਦੇ ਸਮਕਾਲੀ ਵੱਖੋ ਵੱਖ ਅਖ਼ਬਾਰਾਂ, ਮੈਗਜ਼ੀਨਾਂ ਅਤੇ ਰਸਾਲਿਆਂ ਵਿਚੋਂ ਪ੍ਰਾਪਤ ਹੋਏ ਉਨ੍ਹਾਂ ਦੇ ਨਿਬੰਧਾਂ ਦਾ ਵੇਰਵਾ ਇਸ ਪ੍ਰਕਾਰ ਹੈ :

*1. ਸੂਕੇ ਹਰੇ ਕੀਏ ਖਿਨ ਮਾਹਿ*

ਸ੍ਰੀ ਭੈਣੀ ਸਾਹਿਬ ਤੋਂ ਛਪਦੇ 'ਸਤਿਜੁਗ' (22ਮਾਘ 1994) ਵਿਚ ਛਪੇ ਇਸ ਨਿਬੰਧ ਵਿਚ ਭਾਈ ਸਾਹਿਬ ਵਿਅੰਗਾਤਮਕ ਸ਼ੈਲੀ ਵਿਚ ਦੱਸਦੇ ਹਨ ਕਿ ਜਿਵੇਂ ਪ੍ਰਕਿਰਤੀ ਦੇ ਨਿਯਮ ਅਨੁਸਾਰ ਸ਼ਿਸ਼ਿਰ ਦੇ ਅੰਤ ਵਿਚ ਬਸੰਤ ਰਿਤੁ ਆ ਕੇ ਸੋਭਾਹੀਨ ਬਨਸਪਤੀ ਨੂੰ ਸੌਂਦਰਯ ਪ੍ਰਦਾਨ ਕਰਦੀ ਹੈ... ਤਿਵੇਂ ਪਰਉਪਕਾਰੀ ਮਹਾਨਭਾਵ ਮਹਾਤਮਾ ਸੰਸਾਰ ਵਿਚ ਪ੍ਰਗਟ ਹੋ ਕੇ 'ਸੂਕੇ ਹਰੇ ਕੀਏ ਖਿਨ ਮਾਹਿ' ਦਾ ਚਮਤਕਾਰ ਦਿਖਾਉਂਦੇ ਹਨ।

ਨਿਬੰਧ ਦੇ ਅਖੀਰ ਵਿਚ ਭਾਈ ਸਾਹਿਬ ਉਪਰ ਲਿਖੇ ਦ੍ਰਿਸ਼ਟਾਂਤ ਅਨੁਸਾਰ

ਦੱਸਦੇ ਹਨ ਕਿ ਸਾਡੇ ਦੇਸ਼ ਦੀ ਦੁਰਦਸ਼ਾ ਰੂਪ ਸ਼ਿਸ਼ਿਰ ਦਾ ਅੰਤ ਕਰਨ ਲਈ ਸ੍ਰੀ 108 ਬਾਬਾ ਰਾਮ ਸਿੰਘ ਸਾਹਿਬ ਬਸੰਤ ਰੂਪ ਇਸ ਬਸੰਤ ਪੰਚਮੀ ਨੂੰ ਪ੍ਰਗਟ ਹੋਏ ਜਿਨ੍ਹਾਂ ਨੇ ਨਾਮ ਅੰਮ੍ਰਿਤ ਦੀ ਵਰਖਾ ਨਾਲ ਮੁਰਝਾਏ ਮਨਾਂ ਨੂੰ ਟਹਿਕਾ ਦਿੱਤਾ। ਇਹ ਨਿਬੰਧ ਭਾਈ ਸਾਹਿਬ ਨੇ ਨਾਮਧਾਰੀ ਲਹਿਰ ਦੇ ਆਗੂ ਬਾਬਾ ਰਾਮ ਸਿੰਘ ਜੀ ਦੇ ਜਨਮ ਦਿਨ ਦੀ ਵਧਾਈ ਵਜੋਂ ਲਿਖਿਆ ਹੈ।

2. ***ਇਤਿਹਾਸ ਦੇ ਅਣਲਿਖੇ ਪਤਰੇ***

ਇਹ ਨਿਬੰਧ ਬਾਬਾ ਅਜਾਪਾਲ ਸਿੰਘ ਬਾਰੇ ਹੈ ਜੋ ਭਾਈ ਕਾਨ੍ਹ ਸਿੰਘ ਨੇ ਪਾਠਕਾਂ ਲਈ ਗਿਆਨੀ ਹੀਰਾ ਸਿੰਘ ਜੀ ਦਰਦ ਦੀ ਦਰਖਾਸਤ ਤੇ ਲਿਖਿਆ[39] ਅਤੇ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੁੰਦੇ 'ਫੁਲਵਾੜੀ' ਮੈਗਜ਼ੀਨ ਦੇ ਮਾਰਚ 1927 ਦੇ ਅੰਕ ਵਿਚ ਛਪਿਆ। ਭਾਈ ਸਾਹਿਬ ਨੇ ਆਪਣੇ ਪਿਤਾ ਜੀ (ਬਾਬਾ ਨਾਰਾਇਣ ਸਿੰਘ) ਪਾਸੋਂ ਜੋ ਕੁਝ ਪਰਮ ਪਰਤਾਪੀ ਤੇਜ ਬਾਬਾ ਅਜਾਪਾਲ ਸਿੰਘ ਬਾਰੇ ਸੁਣਿਆ ਸੀ, ਉਸ ਨੂੰ ਨਿਬੰਧ ਰੂਪ ਵਿਚ ਪਾਠਕਾਂ ਲਈ ਭੇਟ ਕਰਕੇ 'ਬਾਬਾ ਜੀ' ਬਾਰੇ ਕਈ ਭੁਲੇਖੇ ਦੂਰ ਕੀਤੇ। ਭਾਈ ਸਾਹਿਬ ਦਾ ਇਹ ਮਹੱਤਵਪੂਰਣ ਨਿਬੰਧ, ਸਿੱਖ ਧਰਮ ਦੀ ਇਤਿਹਾਸਕ ਖੋਜ ਨਾਲ ਸੰਬੰਧਿਤ ਹੈ।

3. ***ਰਣਜੀਤ ਨਗਾਰਾ***

ਰਣਜੀਤ ਨਗਾਰਾ (ਅਪ੍ਰੈਲ 1929) ਲਾਹੌਰ ਤੋਂ ਛਪੇ ਮਾਸਿਕ ਪੱਤਰ ਵਿਚ ਭਾਈ ਸਾਹਿਬ ਦਾ ਉਪਰੋਕਤ ਨਿਬੰਧ (ਰਣਜੀਤ ਨਗਾਰਾ) ਛਪਿਆ ਮਿਲਿਆ ਹੈ, ਜਿਸ ਵਿਚ (ਸੰਗੀਤ) ਸਾਜ਼ਾਂ ਨਾਲ ਸੰਬੰਧਿਤ ਮਨੋਵਿਗਿਆਨਕ ਪੱਖ ਨੂੰ ਉਜਾਗਰ ਕੀਤਾ ਗਿਆ ਕਿ ਕਿਸੇ ਵਿਦਿਆ ਵਿਚ ਕਮਾਲ ਰਖਣ ਵਾਲੇ ਆਚਾਰਯ, ਜੜ ਪਦਾਰਥਾਂ ਨੂੰ ਚੇਤਨ ਸਮਾਨ ਬਣਾ ਦਿੰਦੇ ਹਨ, ਅਤੇ ਆਪਣੇ ਮਨ ਦੇ ਭਾਵਾਂ ਨੂੰ ਵਾਜਿਆਂ ਵਿਚੋਂ ਅੱਖਰ ਰੂਪ ਕਰਕੇ ਪ੍ਰਗਟ ਕਰ ਦਿਖਾਉਂਦੇ ਹਨ। ਇਸਦੀ ਪੁਸ਼ਟੀ ਲਈ ਭਾਈ ਸਾਹਿਬ ਸ਼ਿਵ ਦੇ 'ਡੌਰੂ', ਸਤਿਗੁਰੂ ਨਾਨਕ ਜੀ ਦੇ 'ਰਬਾਬ' ਅਤੇ ਦਸ਼ਮੇਸ਼ ਜੀ ਦੇ ਰਣਜੀਤ 'ਨਗਾਰੇ' ਦੀਆਂ ਉਦਾਹਰਣਾਂ ਪੇਸ਼ ਕਰਦੇ ਹਨ। "ਨਗਾਰੇ ਦੀ ਆਵਾਜ਼ ਵਿਚੋਂ ਅੰਮ੍ਰਿਤ ਵੇਲੇ ਸ਼ਾਂਤ ਰਸ, ਸਿਮਰਨ, ਇਸ਼ਨਾਨ ਲਈ ਪ੍ਰੇਰਣ ਵਾਲੇ ਭਾਵ, ਲੰਗਰ ਵਰਤਨ ਵੇਲੇ ਇਸੇ ਨਗਾਰੇ ਦੀ ਧੁਨੀ ਹੋਕਾ ਦੇ ਕੇ

ਆਖਦੀ ਸੀ ਕਿ ਆਉ ਪ੍ਰੇਮੀਓ, ਜਿਸ ਸਤਿਗੁਰੂ ਨੇ ਤੁਹਾਡੇ ਮਨ ਦੀ ਭੁੱਖ ਮਿਟਾਈ ਹੈ, ਉਸਦੇ ਭੰਡਾਰੇ ਤੋਂ ਪਵਿਤ੍ਰ ਅੰਨ ਲੈ ਕੇ ਸਰੀਰ ਨੂੰ ਵੀ ਤ੍ਰਿਪਤ ਕਰੋ, ਅਤੇ ਜੰਗ ਦੇ ਮੈਦਾਨ ਵਿਚ 'ਰਣਜੀਤ ਨਗਾਰੇ' ਦੀ ਧੁਨੀ ਇਨ੍ਹਾਂ ਸ਼ਬਦਾਂ ਵਿਚ ਗੂੰਜ ਉਠਦੀ ਹੈ ਕਿ ਹੇ ਸ਼ਾਸਤ੍ਰਕਾਰ ਤਯਾਗੀ ਬੁਜ਼ਦਿਲੋ, ਕਯੋਂ ਬਲ ਤਿਆਗਕੇ ਅਨਯਾਈ ਜ਼ਾਲਮਾਂ ਤੋਂ ਅਸਹਿ ਕਸ਼ਟ ਸਹਿ ਰਹੇ ਹੋ? ਉਠੋ, ਹਿੰਮਤ ਕਰੋ ! ਸ਼ਸਤ੍ਰ ਧਾਰੀ ਹੋ ਕੇ ਕਲਗੀਧਰ ਦੇ ਝੰਡੇ ਹੇਠ ਆਉ ਅਤੇ ਭਾਰਤ ਦੇ ਉਧਾਰ ਲਈ ਆਪਣਾ ਤਨ ਮਨ ਧਨ ਕੁਰਬਾਨ ਕਰ ਦਿਓ।" ਭਾਈ ਸਾਹਿਬ ਦੇ ਇਸ ਨਿਬੰਧ ਤੋਂ ਪਤਾ ਲੱਗਦਾ ਹੈ ਕਿ ਸੰਗੀਤ ਨਾਲ ਮਨੁੱਖ ਦੀਆਂ ਸੁਭਾਵਿਕ ਪ੍ਰਵਿਰਤੀਆਂ ਦਾ ਕੀ ਸੰਬੰਧ ਹੈ। ਪੰਜਾਬੀ ਪਾਠਕਾਂ ਲਈ ਅਜਿਹੀ ਜਾਣਕਾਰੀ ਨਿਬੰਧ ਦੇ ਪ੍ਰਕਾਸ਼ਿਤ ਹੋਣ ਸਮੇਂ ਅਤਿ ਨਵੀਂ ਅਤੇ ਜ਼ਰੂਰੀ ਸੀ।

*4. ਕਵੀਆਂ ਲਈ ਜ਼ਰੂਰੀ ਗੱਲਾਂ*

ਕਵੀ ਮੈਗਜ਼ੀਨ ਦੇ (ਮੱਘਰ-ਪੋਹ 1985 ਬਿਕ੍ਰਮੀ) ਵਿਚ ਛਪੇ ਉਪਰੋਕਤ ਲੇਖ ਦੇ ਸਿਰਲੇਖ ਤੋਂ ਹੀ ਪਤਾ ਲੱਗਦਾ ਹੈ ਕਿ ਇਹ ਭਾਈ ਸਾਹਿਬ ਨੇ ਖ਼ਾਸ ਕਰ ਕਵੀਆਂ ਲਈ ਲਿਖਿਆ ਹੈ, ਤਾਂ ਜੋ ਉਨ੍ਹਾਂ ਨੂੰ 'ਸਾਹਿਤਯ' ਦੇ ਸਾਰੇ ਅੰਗਾਂ, ਭਾਸ਼ਾ (ਬੋਲੀ), ਰਸ, ਅਲੰਕਾਰ ਆਦਿ ਦਾ ਪੂਰਾ ਗਿਆਨ ਹੋ ਜਾਵੇ। ਲੇਖਕ ਅਨੁਸਾਰ, ਜਿਸ ਕਵੀ ਨੂੰ ਬੋਲੀ ਦਾ ਪੂਰਾ ਗਿਆਨ ਨਹੀਂ ਅਰ ਜੋ ਸ਼ਬਦ ਉਹ ਵਰਤ ਰਿਹਾ ਹੈ ਜਿਸਦੇ ਧਾਤੂ ਨੂੰ ਨਹੀਂ ਜਾਣਦਾ ਅਤੇ ਸ਼ਬਦ ਨੂੰ ਆਪਣੇ ਛੰਦ ਦੀ ਚਾਲ ਲਈ ਵਿਗਾੜ ਕੇ ਲਿਖਦਾ ਹੈ, ਉਹ ਕਦੀ ਕਵੀ ਪਦਵੀ ਦਾ ਅਧਿਕਾਰੀ ਨਹੀਂ ਹੋ ਸਕਦਾ।

*5. ਮਿਲਾਪ*

ਫੁਲਵਾੜੀ (ਕੱਤਕ-ਮੱਘਰ 1991) ਵਿਚਲੇ 'ਮਿਲਾਪ' ਨਿਬੰਧ ਵਿਚ ਭਾਈ ਸਾਹਿਬ 'ਪੰਥਕ ਏਕਤਾ' ਦ੍ਰਿੜ੍ਹ ਕਰਾਉਣ ਲਈ ਲਿਖਦੇ ਹਨ ਕਿ "ਦੁਨੀਆ ਦੇ ਵਿਚ ਜਿਤਨੇ ਵੀ ਰਿਸ਼ੀ, ਅਵਤਾਰ, ਪੈਗੰਬਰ ਆਦਿ ਹੋਏ ਹਨ ਸਭ ਦੁਨੀਆ ਦੇ ਸੁਧਾਰ ਲਈ ਖ਼ਾਸ ਨਿਯਮ ਲੈ ਕੇ ਆਏ, ਪਰੰਤੂ ਅਸਾਡੇ ਮੁਕਤੀ ਦਾਤਾ ਸ੍ਰੀ ਗੁਰੂ ਨਾਨਕ ਦੇਵ ਸੁਆਮੀ ਦਾ ਕੇਵਲ ਇਹ ਉਦੇਸ਼ ਸੀ ਕਿ ਇਕ ਪਿਤਾ ਦੇ ਪੁੱਤ੍ਰਾਂ ਵਿਚ

ਜੋ ਫੁੱਟ ਪੈ ਗਈ ਹੈ ਉਸ ਨੂੰ ਮੇਟ ਕੇ ਮਿਲਾਪ ਕਰਾਇਆ ਜਾਵੇ, ਜਿਸ ਤੋਂ ਸਾਰੇ ਸਹੋਦਰ ਹੋ ਕੇ ਸ਼ਾਂਤੀ ਨਾਲ ਜੀਵਨ ਬਤੀਤ ਕਰਨ।... ਸਿੱਖੀ ਅਤੇ ਮਿਲਾਪ ਇਕ ਥਾਂ ਨਿਵਾਸ ਰੱਖਦੇ ਹਨ। ਜਿੱਥੇ ਫੁੱਟ ਹੈ ਉਥੇ ਸਿੱਖੀ ਦਾ ਹੋਣਾ ਕਠਿਨ ਹੀ ਨਹੀਂ ਸਗੋਂ ਅਸੰਭਵ ਹੈ।" ਭਾਈ ਸਾਹਿਬ ਦਾ ਇਹ ਨਿਬੰਧ ਅਜੋਕੇ ਸਮੇਂ ਵਿਚ ਵੀ ਸਿੱਖ ਕੌਮ ਲਈ ਬੜਾ ਮਹੱਤਵਪੂਰਨ ਹੈ।

6. *ਕੀਰਤਨ*

ਇਸ ਨਿਬੰਧ ਵਿਚ ਜੋ ਕਿ ਪਿਸ਼ਾਵਰ ਤੋਂ ਛਪਦੇ 'ਬੀਰ ਸਰਹੱਦੀ' (ਨਵੰਬਰ 1934 ਈ.) ਮੈਗਜ਼ੀਨ ਵਿਚ ਲੱਗਿਆ ਹੈ, 'ਗੁਰਮਤ ਸੰਗੀਤ' ਬਾਰੇ ਬਹੁਪੱਖੀ ਅਤੇ ਵਡਮੁੱਲੀ ਜਾਣਕਾਰੀ ਪੇਸ਼ ਕੀਤੀ ਹੈ। ਭਾਈ ਸਾਹਿਬ ਨੇ ਭਾਰਤੀ ਸੰਗੀਤ ਦਾ ਅਧਿਐਨ ਕਰਕੇ, ਗੁਰਬਾਣੀ ਕੀਰਤਨ ਪਰੰਪਰਾ ਦੀ ਵਿਲੱਖਣਤਾ ਨੂੰ ਪਛਾਣਦਿਆਂ ਇਸਦੇ ਨਿਵੇਕਲੇ ਸਰੂਪ ਦੀ ਵਿਆਖਿਆ ਕੀਤੀ ਹੈ। ਭਾਈ ਸਾਹਿਬ ਅਨੁਸਾਰ "ਕੀਰਤਨ ਸੰਸਕ੍ਰਿਤ ਸ਼ਬਦ ਹੈ, ਜਿਸਦਾ ਅਰਥ ਹੈ ਉਚਾਰਨ ਕਰਨਾ ਅਤੇ ਗੁਣਾਂ ਦਾ ਗਾਉਣਾ, ਭਾਵੇਂ ਸੰਸਕ੍ਰਿਤ ਗ੍ਰੰਥਾਂ ਵਿਚ ਕੀਰਤਨ ਦਾ ਜ਼ਿਕਰ ਆਉਂਦਾ ਹੈ ਅਰ ਕੀਰਤਨ ਯੋਗਯ ਅਨੇਕ ਛੰਦ ਰਿਖੀਆਂ ਅਤੇ ਕਵੀਆਂ ਦੁਆਰਾ ਰਚੇ ਗਏ ਹਨ, ਜਿਨ੍ਹਾਂ ਵਿਚ ਸਿੰਗਾਰ ਰਸ ਭਰੇ ਹਾਭ ਭਾਵ, ਦੇਵਤਿਆਂ, ਰਾਜਿਆਂ, ਸੂਰਵੀਰਾਂ ਦੇ ਯਸ਼ ਅਤੇ ਅਵਤਾਰਾਂ ਦੀ ਲੀਲਾ, ਰਾਗ, ਲਯ, ਤਾਲ ਵਿਚ ਗਾਉਣ ਦੇ ਪ੍ਰਕਾਰ ਦੱਸੇ ਹਨ, ਪਰ 'ਨਿਰਬਾਣ ਕੀਰਤਨ' ਦਾ ਪ੍ਰਚਾਰ ਕੇਵਲ ਸਤਿਗੁਰੂ ਨਾਨਕ ਦੇਵ ਸਵਾਮੀ ਨੇ ਜੀਵਾਂ ਦੇ ਉਧਾਰ ਵਾਸਤੇ ਕੀਤਾ ਅਤੇ ਆਪਣੇ ਅਨੰਨ ਸਿੱਖ ਭਾਈ ਮਰਦਾਨੇ ਨੂੰ ਸਭ ਤੋਂ ਪਹਿਲਾਂ ਇਹ ਦਾਤ ਬਖਸ਼ੀ।" ਇਸ ਵਿਚ ਭਾਈ ਸਾਹਿਬ ਨੇ ਪੁਰਾਣੇ ਕੀਰਤਨੀ ਸਿੱਖਾਂ ਦੇ ਸਾਜ਼ਾਂ ਬਾਰੇ ਜਾਣਕਾਰੀ, ਰਾਗ ਦੇ ਸ਼ੁੱਧ ਆਲਾਪ, ਮੰਗਲਾਚਰਣ, ਸ਼ੁੱਧ ਉਚਾਰਣ, ਗਵਈਏ ਅਤੇ ਸਾਜ਼ਾਂ ਦੀ ਆਵਾਜ਼ ਕਿੰਨੀ ਉਚੀ ਹੋਵੇ, ਕੀਰਤਨ ਸਮੇਂ ਬੈਠਣ ਦਾ ਤਰੀਕਾ, ਕੀਰਤਨ ਦੇ ਭਾਵ ਪੁਸ਼ਟੀ ਲਈ ਪ੍ਰਮਾਣ, ਆਦਿ ਗੱਲਾਂ ਬਾਰੇ ਵਡਮੁੱਲੀ ਜਾਣਕਾਰੀ ਦਿੱਤੀ ਹੈ।

ਭਾਈ ਸਾਹਿਬ ਨੇ ਪੂਰਬਲੇ ਸਿੱਖ ਸੰਗੀਤਕਾਰਾਂ, ਰਾਗੀ, ਰਬਾਬੀ ਸਿੰਘਾਂ ਸੰਬੰਧੀ ਪ੍ਰਾਪਤ ਤੱਥਾਤਮਕ ਜਾਣਕਾਰੀ ਦੇ ਨਾਲ ਸਮਕਾਲੀਨ ਸੰਗੀਤ ਨੂੰ ਅਧਿਐਨ ਦਾ

ਆਧਾਰ ਬਣਾਇਆ। ਆਪ ਜੀ ਦੀ ਸੰਗੀਤ ਦ੍ਰਿਸ਼ਟੀ ਸਿਰਜਨਾ ਵਿਚ ਮਹੰਤ ਗੱਜਾ ਸਿੰਘ ਦਾ ਵਿਸ਼ੇਸ਼ ਹੱਥ ਸੀ। ਜੋ ਆਪਣੇ ਸਮੇਂ ਦੇ ਨਾਮਵਰ ਧਰੁਪਦ ਸ਼ੈਲੀ ਦੇ ਗਾਇਕ ਅਤੇ ਵੀਣਾ ਤੇ ਤਾਊਸ ਵਾਦਕ ਸਨ। ਇਹ ਨਿਬੰਧ ਆਲੋਚਨਾਤਮਕ ਜਾਂ ਸਮੀਖਿਆਤਮਕ ਨਿਬੰਧਾਂ ਵਿਚ ਆਉਂਦਾ ਹੈ।

7. *ਤਰਣ ਤਾਰਣ ਸਾਹਿਬ*

ਫੁਲਵਾੜੀ ਦੇ ਤਰਨਤਾਰਨ ਨੰਬਰ ਵਿਚ ਛਪੇ ਇਸ ਨਿਬੰਧ ਵਿਚ ਭਾਈ ਸਾਹਿਬ 'ਤਰਨ ਤਾਰਨ ਸਾਹਿਬ' ਨਾਲ ਸੰਬੰਧਿਤ ਇਤਿਹਾਸਕ, ਸਭਿਆਚਾਰਕ ਅਤੇ ਸਾਹਿਤਕ ਜਾਣਕਾਰੀ ਇਸ ਪ੍ਰਕਾਰ ਪੇਸ਼ ਕਰਦੇ ਹਨ :

"ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ 17 ਵੈਸਾਖ ਸੰਮਤ 1647 ਨੂੰ ਇਸ ਮਹਾਨ ਤੀਰਥ ਦਾ ਆਰੰਭ ਕੀਤਾ। ਸ੍ਰੀ ਅੰਮ੍ਰਿਤਸਰ ਜੀ ਤੋਂ ਥੋੜ੍ਹੀ ਵਿੱਥ ਤੇ ਇਸ ਪਵਿੱਤਰ ਅਸਥਾਨ ਨੂੰ ਬਨਾਣ ਦਾ ਇਹ ਭਾਵ ਸੀ ਕਿ ਸਰੀਰਕ ਰੋਗਾਂ ਦੇ ਗ੍ਰਸੇ ਅਤੇ ਅਨਾਥ ਮਹਿੱਟਰ ਲੋਕ ਇਥੇ ਰਹਿਕੇ ਅਰੋਗਤਾ, ਪਰਵਰਿਸ਼ ਅਤੇ ਸਿਖਿਆ ਪਾ ਕੇ ਕੇਵਲ ਆਪਣਾ ਜੀਵਨ ਹੀ ਸੁੱਖ ਸ਼ਾਂਤੀ ਨਾਲ ਬਿਤਾਉਣ ਦੀ ਜੁਗਤਿ ਨਾ ਸਿੱਖਣ, ਸਗੋਂ ਜਗਤ ਗੁਰੂ ਨਾਨਕ ਦੇਵ ਦੇ ਅਕਾਲੀ ਧਰਮ ਦਾ ਪ੍ਰਚਾਰ ਕਰਦੇ ਹੋਏ, ਅਨੇਕਾਂ ਨੂੰ ਅਰੋਗ, ਉਦਮੀ, ਕਿਰਤੀ ਅਤੇ ਵਪਾਰੀ ਬਣਾਕੇ ਦੇਸ਼ ਅੰਦਰ ਸੁਖ ਦਾ ਸਾਧਨ ਸਿੱਧ ਹੋਣ। ਇਸੇ ਭਾਵ ਨੂੰ ਲੈ ਕੇ ਪੰਜਵੇ ਪਾਤਸ਼ਾਹ ਨੇ ਇਸਦਾ ਨਾਮ 'ਤਰਣ ਤਾਰਣ' ਰਖਿਆ ਹੈ। ਸੰਸਕ੍ਰਿਤ ਵਿਚ ਤਰਣ ਦਾ ਅਰਥ ਹੈ ਜਹਾਜ਼, ਅਤੇ ਤਾਰਣ ਦਾ ਅਰਥ ਹੈ ਪਾਰ ਕਰਨਾ। ਜੋ ਉਧਾਰ ਲਈ ਜਹਾਜ਼ ਰੂਪ ਹੋਵੇ, ਉਹ ਤਰਣ ਤਾਰਣ ਹੈ।"

ਨਿਬੰਧ ਦੇ ਅਖੀਰ ਵਿਚ ਉਪਦੇਸ਼ਾਤਮਕ ਸ਼ੈਲੀ ਵਿਚ ਭਾਈ ਸਾਹਿਬ ਲਿਖਦੇ ਹਨ "ਸਿੱਖ ਇਤਿਹਾਸ ਪੜ੍ਹ ਕੇ ਹੁਣ ਅਸਾਂ ਇਹ ਵੇਖਣਾ ਹੈ ਕਿ ਜਿਸ ਉਦੇਸ਼ ਨਾਲ ਇਹ ਪਵਿੱਤ੍ਰ ਧਾਮ ਰਚਿਆ ਗਿਆ ਹੈ। ਉਹ ਪੂਰਾ ਹੋ ਰਿਹਾ ਹੈ ਜਾਂ ਨਹੀਂ; ਜੇ ਨਹੀਂ ਤਾਂ ਸਾਨੂੰ ਚਾਹੀਏ ਕਿ ਉਸਦੇ ਪੂਰਣ ਕਰਨ ਲਈ ਤਨ, ਮਨ, ਧਨ ਤੋਂ ਯਤਨ ਕਰੀਏ, ਜਿਸ ਤੋਂ ਸਤਿਗੁਰੂ ਦੀ ਕ੍ਰਿਪਾ ਅਤੇ ਅਸ਼ੀਰਵਾਦ ਦੇ ਅਧਿਕਾਰੀ ਹੋਈਏ।"

ਇਹ ਭਾਈ ਸਾਹਿਬ ਦਾ ਵਰਣਨਾਤਮਕ ਨਿਬੰਧ ਹੈ ਅਜਿਹੇ ਨਿਬੰਧਾਂ ਦੀ ਵਿਸ਼ੇਸ਼ਤਾ ਸੰਬੰਧਿਤ ਸਥਾਨਾਂ ਜਾਂ ਦ੍ਰਿਸ਼ਾਂ ਦੀ ਤਸਵੀਰ ਉਲੀਕਣ ਵਿਚ ਹੁੰਦੀ ਹੈ। ਨਿਬੰਧਕਾਰ ਆਪਣੀ ਨਿਰੀਖਣ ਸ਼ਕਤੀ ਨਾਲ ਵਿਸ਼ੇ ਨਾਲ ਸੰਬੰਧਿਤ ਸਥਾਨ ਆਦਿਕ ਦੀ ਇਤਿਹਾਸ, ਸਭਿਆਚਾਰਕ ਅਤੇ ਸਾਹਿਤਕ ਪੱਖਾਂ ਬਾਰੇ ਜਾਣਕਾਰੀ ਪਾਠਕਾਂ ਨੂੰ ਦਿੰਦਾ ਹੈ।

### 8. *ਸਾਹਿਬ ਗੋਬਿੰਦ ਸਿੰਘ ਨਵੋਂ ਰਸ ਭੀਨੋ*

ਇਹ ਨਿਬੰਧ ਅੰਗਰੇਜ਼ੀ ਅਖ਼ਬਾਰ (The Khalsa, Jan 1933) ਵਿਚੋਂ ਪ੍ਰਾਪਤ ਹੋਇਆ ਹੈ। ਨਿਬੰਧ ਦੇ ਸਿਰਲੇਖ ਤੋਂ ਬਾਅਦ ਭਾਈ ਸਾਹਿਬ ਲਿਖਦੇ ਹਨ "ਖ਼ਾਸ 'ਦੀ ਖ਼ਾਲਸਾ' ਲਈ।" ਇਸਦਾ ਸਿਰਲੇਖ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ 'ਅੰਮ੍ਰਿਤਰਾਯ' ਦੀ ਕਵਿਤਾ ਵਿਚੋਂ ਲਿਆ ਹੈ।

ਇਸ ਵਿਚ ਭਾਈ ਸਾਹਿਬ ਸਾਹਿਤ ਵਿਚਲੇ ਮਨੁੱਖੀ ਭਾਵਾਂ ਨਾਲ ਸੰਬੰਧਿਤ ਨੌਂ ਰਸਾਂ ਨੂੰ ਆਧਾਰ ਬਣਾ ਕੇ, ਦਸ਼ਮੇਸ਼ ਜੀ ਮਹਾਰਾਜ ਦੀ ਅਦੁੱਤੀ ਸ਼ਖਸੀਅਤ ਦਾ ਵਰਨਣ ਕਰਦੇ ਹਨ :

"ਸੰਸਾਰ ਵਿਚ ਜਿਤਨੇ ਰਿਖੀ ਅਵਤਾਰ ਪੈਗੰਬਰ ਆਦਿ ਹੋਏ ਹਨ, ਉਨ੍ਹਾਂ ਵਿਚ ਕਿਸੇ ਨਾ ਕਿਸੇ ਇਕ ਰਸ ਦੀ ਵਿਸ਼ੇਸ਼ਤਾ ਹੋਈ ਹੈ, ਜਿਵੇਂ ਕ੍ਰਿਸ਼ਨ ਮਹਾਰਾਜ ਵਿਚ ਸ਼ਿੰਗਾਰ ਰਸ, ਸ੍ਰੀ ਰਾਮ ਚੰਦਰ ਜੀ ਵਿਚ ਬੀਰ ਰਸ, ਪਰਸ਼ਰਾਮ ਜੀ ਵਿਚ ਰੁਦਰ ਰਸ, ਬੁਧ ਭਗਵਾਨ ਵਿੱਚ ਸ਼ਾਂਤ ਰਸ ਆਦਿ ਆਪ ਇਕ ਵੀ ਧਰਮ ਆਗੂ ਅਜਿਹਾ ਨਹੀਂ ਦਸ ਸਕਦੇ ਕਿ ਜਿਸ ਵਿਚ ਯੋਗਯ ਰੀਤੀ ਨਾਲ ਸਾਰੇ ਰਸ ਪਾਏ ਜਾਣ ਅਤੇ ਫੇਰ ਸਾਰੇ ਰਸਾਂ ਤੋਂ ਨਿਰਲੇਪ ਹੋਵੇ, ਕੇਵਲ ਸ੍ਰੀ ਦਸ਼ਮੇਸ਼ ਜੀ ਮਹਾਰਾਜ ਹੀ ਸਰਵ ਰਸਾਂ ਦਾ ਆਧਾਰ ਹਨ। ਭਾਈ ਸਾਹਿਬ ਨੇ ਇਸ ਨਿਬੰਧ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਕੁਝ ਖ਼ਾਸ ਘਟਨਾਵਾਂ ਦਾ ਵਰਨਣ ਕਰਕੇ, ਇਸ ਨੂੰ ਭਾਵਾਤਮਕ ਨਿਬੰਧਾਂ ਵਿਚ ਸ਼ਾਮਿਲ ਕਰ ਲਿਆ ਹੈ।"

### 9. *ਇਤਿਹਾਸ*

ਫੁਲਵਾੜੀ ਦੇ ਸਿੱਖ ਇਤਿਹਾਸ ਨੰਬਰ (ਜਨਵਰੀ 1930) ਵਿਚ ਛਪੇ ਨਿਬੰਧ 'ਇਤਿਹਾਸ' ਦੀ ਵਿਦਵਾਨਾਂ ਵਲੋਂ ਬੜੀ ਪ੍ਰਸੰਸਾ ਹੋਈ। ਕਰਮ ਸਿੰਘ ਹਿਸਟੋਰੀਅਨ

ਵਲੋਂ ਸੰਪਾਦਿਤ ਕੀਤੀ ਪੁਸਤਕ 'ਬਹੁਮੁੱਲੇ ਇਤਿਹਾਸਕ ਲੇਖ' ਵਿਚ ਵੀ ਇਹ ਦਰਜ ਹੈ।[40] ਭਾਈ ਸਾਹਿਬ ਵੱਲੋਂ ਇਤਿਹਾਸ ਸ਼ਬਦ ਦੀ ਪਰਿਭਾਸ਼ਾ ਇਉਂ ਦਿੱਤੀ ਹੋਈ ਹੈ "ਇਤਿਹਾਸ ਇਕ ਸੰਸਕ੍ਰਿਤ ਸ਼ਬਦ ਹੈ ਇਤ-ਹ-ਆਸ, ਜਿਸ ਦਾ ਅਰਥ ਹੈ ਇਹ ਘਟਨਾ, ਇਸ ਸਮੇਂ, ਇਸ ਤਰ੍ਹਾਂ ਹੋਈ। ਜੋ ਗ੍ਰੰਥ ਠੀਕ ਸਮੇਂ ਦੇ ਵਾਕਿਆਂ ਨੂੰ ਇੰਨ ਬਿੰਨ ਯਥਾਰਥ ਪਰਗਟ ਕਰਦਾ ਹੈ, ਉਹ ਇਤਿਹਾਸ ਹੈ। ਜਿਸ ਪੁਸਤਕ ਵਿਚ ਘਟਨਾ ਦਾ ਸਮਾਂ ਹੋਰ ਅਤੇ ਉਸਦਾ ਹੋਣਾ ਹੋਰ ਤਰ੍ਹਾਂ ਦੱਸਿਆ ਹੈ, ਉਸਨੂੰ ਇਤਿਹਾਸ ਆਖਣਾ ਭੁੱਲ ਹੈ। ਵਯਾਸ ਜੀ ਨੇ ਮਹਾਭਾਰਤ ਵਿਚ ਲਿਖਿਆ ਹੈ ਕਿ ਇਤਿਹਾਸ ਦੀਪਕ ਨਾਲ ਅਵਿਦਿਆ ਦਾ ਹਨੇਰਾ ਦੂਰ ਹੁੰਦਾ ਹੈ।" ਇਤਿਹਾਸਕਾਰ ਲਈ ਸਮਯ, ਘਟਨਾ, ਮਤ ਅਤੇ ਭਾਵ ਦੇ ਯਥਾਰਥ ਗਿਆਨ ਦਾ ਹੋਣਾ ਜ਼ਰੂਰੀ ਦੱਸਿਆ ਹੈ। ਇਸ ਵਿਚ ਲੇਖਕ ਨੇ ਗੁਰੂ ਅਮਰਦਾਸ, ਅਕਬਰ, ਗੁਰੂ ਤੇਗ ਬਹਾਦਰ, ਰਾਜਾ ਬਿਸ਼ਨ ਸਿੰਘ, ਜੈਮਲ ਫੱਤਾ, ਸੁੰਦਰ ਕੰਨਿਆ ਪਦਮਨੀ, ਅਲਾਉਦੀਨ ਖਿਲਜੀ ਅਤੇ ਮਹਾਰਾਜਾ ਰਣਜੀਤ ਸਿੰਘ ਨਾਲ ਸੰਬੰਧਿਤ ਇਤਿਹਾਸਕ ਪ੍ਰਸੰਗਾਂ ਦੇ ਬਿਆਨ ਵਿਚ ਹੋਈਆਂ ਭੁੱਲਾਂ ਦੀ ਸੋਧ ਸੁਧਾਈ ਕਰਕੇ, ਸ਼ੁੱਧ ਇਤਿਹਾਸ ਲਿਖਣ ਲਈ ਪ੍ਰੇਰਿਆ ਹੈ।

*10. ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ*

ਫੁਲਵਾੜੀ (ਮੱਘਰ-ਪੋਹ 1990) ਵਿਚ ਛਪੇ ਇਸ ਨਿਬੰਧ ਵਿਚ ਭਾਈ ਸਾਹਿਬ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਸਾਹਿਤਕ ਪੱਖਾਂ ਨੂੰ ਉਜਾਗਰ ਕੀਤਾ ਹੈ। ਇਹ ਨਿਬੰਧ ਕਵੀਆਂ ਦੇ ਗਿਆਨ ਵਿਚ ਵਾਧਾ ਕਰਨ ਲਈ ਲਿਖਿਆ ਹੈ। ਮਹਾਂਕਵੀ ਵਿਚ ਹੋਣ ਵਾਲੇ ਜ਼ਰੂਰੀ ਗੁਣਾਂ ਬਾਰੇ ਦੱਸਿਆ ਹੈ ਕਿ ਜਿਸ ਕਵੀ ਦੀ ਰਚਨਾ ਵਿਚ ਮਾਧੁਰਯ, ਓਜ ਅਤੇ ਪ੍ਰਸਾਦ ਤਿੰਨੇ ਗੁਣ ਮਿਲਦੇ ਹਨ ਉਹ ਮਹਾਂਕਵੀ ਹੈ। ਦਸਮ ਗ੍ਰੰਥ ਬਾਰੇ ਦੱਸਿਆ ਹੈ ਕਿ ਇਸ ਗ੍ਰੰਥ ਵਿਚ ਜਿਤਨੇ ਪ੍ਰਕਾਰ ਦੇ ਛੰਦ, ਅਲੰਕਾਰ, ਸੰਗੀਤਕ ਧਾਰਣਾ, ਇਤਿਹਾਸ ਅਤੇ ਬੋਲੀਆਂ ਦਾ ਵਰਤਾਉ ਹੋਇਆ ਹੈ, ਇਤਨਾ ਆਪ ਕਿਸੇ ਇਕ ਗ੍ਰੰਥ ਵਿਚ ਨਹੀਂ ਵੇਖੋਗੇ।

ਇਸ ਨੂੰ ਉਤਮ ਰੀਤੀ ਨਾਲ ਪੜ੍ਹਨ ਅਤੇ ਸਮਝਣ ਵਾਲੇ ਬਹੁਤ ਹੀ ਘੱਟ ਹਨ ਕਿਉਂਕਿ ਸਾਹਿਤ ਦੇ ਸਾਰੇ ਅੰਗ ਜਾਣੇ ਬਿਨਾਂ ਦਸਮ ਗ੍ਰੰਥ ਦਾ ਪੂਰਨ ਗਿਆਨ ਅਸੰਭਵ ਹੈ।

*11. ਵਾਹਗੁਰੂ ਜੀ ਕੀ ਫਤਹ*

ਸਪਤਾਹਿਕ ਵਿਸ਼ਵਨੂਰ ਪਟਿਆਲਾ (ਜਨਵਰੀ 1975) ਵਿਚ ਛਪੇ ਇਸ ਨਿਬੰਧ ਵਿਚ 'ਫਤਹ' ਸ਼ਬਦ ਸਾਰੇ ਬੜੇ ਹੀ ਕਲਾਮਈ ਢੰਗ ਨਾਲ ਦੱਸਿਆ ਹੈ ਕਿ "ਮੁੱਢ ਤੋਂ ਸਾਰੇ ਰਿਖੀ, ਮੁਨੀ, ਅਵਤਾਰ, ਪੈਗੰਬਰ ਫਤਹ ਦੇ ਸਾਧਨ ਆਪਣੀ ਬੁੱਧੀ ਅਨੁਸਾਰ ਵਿਚਾਰਦੇ ਅਤੇ ਪਰਚਾਰ ਕਰਦੇ ਆਏ ਹਨ। ਕਿਸੇ ਨੇ ਸਰੀਰ ਅਤੇ ਸ਼ਸਤਰਾਂ ਦੇ ਜ਼ੋਰ ਲੋਕਾਂ ਨੂੰ ਦਬਾਕੇ ਫਤਹ ਮੰਨੀ ਕਿਸੇ ਨੇ ਚਰਚਾ ਵਿਚ ਜਿੱਤਨ ਤੋਂ ਫਤਹ ਖਿਆਲ ਕੀਤੀ, ਕਿਸੇ ਨੇ ਤਪ-ਵਤ ਨਾਲ ਸਰੀਰ ਸੁਕਾ ਦੇਣ ਤੋਂ ਫਤਹ ਸਿੱਧ ਕਰੀ, ਕਿਸੇ ਨੇ ਪਰਾਣਾਯਾਮ ਆਦਿਕ ਯੋਗ ਸਾਧਨਾਂ ਦਵਾਰਾ ਫਤਹ ਦੀ ਪਰਾਪਤੀ ਦੱਸੀ, ਪਰ ਫਤਹ ਦਾ ਗੁੱਝਾ ਭੇਤ ਅਤੇ ਕੁੰਜੀ ਸਤਿਗੁਰੂ ਨਾਨਕ ਦੇਵ ਨੇ ਪ੍ਰਗਟ ਕੀਤੀ ਅਰਥਾਤ '*ਮਨਿ ਜੀਤੈ ਜਗੁ ਜੀਤ*'। ਜਿਨ੍ਹਾਂ ਨੇ ਆਪਣਾ ਮਨ ਕਾਬੂ ਕਰ ਲਿਆ ਉਹਨਾਂ ਨੇ ਸਾਰੇ ਵਿਸ਼ੇ ਵਿਕਾਰਾਂ ਤੇ ਫਤਹ ਪਾ ਲਈ ਅਰ ਜਿਨ੍ਹਾਂ ਨੇ ਦੂਜਿਆਂ ਦੇ ਮਨ ਜਿੱਤ ਲਏ ਉਹ ਪੂਰੇ ਫਤਹਮੰਦ ਹੋ ਗਏ।" ਨਿਬੰਧ ਦੇ ਅਖੀਰ ਵਿਚ ਭਾਈ ਸਾਹਿਬ ਗੁਰਮਤ ਦੇ ਸਿਧਾਂਤਕ ਪੱਖ ਨੂੰ ਸਪਸ਼ਟ ਕਰਦੇ ਹੋਏ ; ਹੰਕਾਰ ਨਿਵਰਤੀ ਲਈ ਲਿਖਦੇ ਹਨ :

" ਕਿਸੇ ਵੀ ਹਾਲਤ ਵਿਚ ਤੁਸੀਂ ਆਪਣੀ ਫਤਹ ਨਾ ਖਿਆਲ ਕਰੋ, ਗੁਰੂ ਅਤੇ ਆਪਣੀ ਕਰਨੀ ਦੇ ਬਲ ਜੋ ਤੁਸਾਂ ਨੂੰ ਫਤਹ ਪ੍ਰਾਪਤ ਹੋਈ ਹੈ, ਉਹ - ਵਾਹਗੁਰੂ ਜੀ ਕੀ ਫਤਹ ਹੈ।"

*12. ਸਿੱਖ ਕੌਮ ਦਾ ਭਵਿੱਖਤ*

ਇਸ ਨਿਬੰਧ ਵਿਚ ਭਾਈ ਸਾਹਿਬ ਦੱਸਦੇ ਹਨ ਕਿ ਸਿੱਖ ਕੌਮ ਦਾ ਭਵਿੱਖ ਸਿੱਖ ਧਰਮ ਦੇ ਸੁਨਹਿਰੀ ਅਸੂਲਾਂ ਉਤੇ ਨਿਰਭਰ ਹੈ। ਜੇਕਰ ਅਸੀਂ ਆਪਣੇ ਆਗੂਆਂ, ਗੁਰੂਆਂ ਵੱਲੋਂ ਦੱਸੇ ਅਸੂਲਾਂ ਨੂੰ ਮੰਨਦੇ ਹਾਂ ਤਾਂ ਸਾਡਾ ਕੋਈ ਭਵਿੱਖ ਹੈ, ਜੇਕਰ ਨਹੀਂ ਮੰਨਦੇ ਤਾਂ ਕੋਈ ਭਵਿੱਖ ਨਹੀਂ। ਸਿੱਖ ਧਰਮ ਦੇ ਅਸੂਲਾਂ ਤੋਂ ਜਾਣੂ ਕਰਾਉਣ ਤੋਂ ਬਾਅਦ ਭਾਈ ਸਾਹਿਬ ਕੌਮ ਦੇ ਭਵਿੱਖ ਲਈ ਕੁਝ ਜ਼ਰੂਰੀ ਗੱਲਾਂ ਦ੍ਰਿੜ੍ਹ ਕਰਾਉਂਦੇ ਹਨ:

"1. ਕੀ ਸਾਡੇ ਭਾਈ ਜਾਤ ਪਾਤ ਤੋਂ ਛੁਟਕਾਰਾ ਪਾ ਕੇ '*ਏਕੁ ਪਿਤਾ ਏਕਸ ਕੇ*

*ਹਮ ਬਾਰਿਕ* ਬਣੇ ਹਨ?

2. ਕੀ ਸਰਬਲੋਹੀਏ, ਬਿਬੇਕੀਏ, ਰੈਹਤੀਏ, ਆਦਿਕ ਪੂਰਬੀਆਂ ਦੇ ਇਕ ਘਰ ਵਿਚ ਦਸ ਚੁੱਲ੍ਹੇ ਤਾਂ ਨਹੀਂ ਬਲ ਰਹੇ?
3. ਕੀ ਪ੍ਰਚਾਰ ਲਈ ਆਪ ਕਸ਼ਟ ਉਠਾਕੇ, ਅਥਵਾ ਵਿਦਯਾ ਧਨ ਆਦਿਕ ਦੀ ਸਹਾਇਤਾ ਨਾਲ ਸਿੱਖ ਧਰਮ ਦੇ ਫੈਲਾਉਣ ਦਾ ਯਤਨ ਕਰਦੇ ਹਨ?
4. ਕੀ ਮਹੰਤੀਆਂ ਅਤੇ ਜਾਗੀਰਾਂ ਨੂੰ ਜੱਦੀ ਜਾਇਦਾਦ ਸਮਝਕੇ ਜੱਫਾ ਤਾਂ ਨਹੀਂ ਪਾਈ ਬੈਠੇ? ਅਰ *'ਆਧਿਸਟ ਥਾਨ ਭਰਿਸ਼ਟ ਹੋਏ ਡੂਬਤਾ ਇਵ ਜਗ'* ਮਹਾਂਵਾਕ ਅਨੁਸਾਰ ਬੇੜਾ ਡੋਬੂ ਮਲਾਹ ਤਾਂ ਧਰਮ ਅਸਥਾਨਾਂ ਤੇ ਮੁਹਾਣੇ ਨਹੀਂ ਹੈਨ?
5. ਕੀ ਦੇਸ਼ ਭਾਸ਼ਾ ਦੀ ਉਨਤੀ ਦਾ ਪੂਰਾ ਯਤਨ ਹੋ ਰਿਹਾ ਹੈ?
6. ਕੀ ਆਪਣੇ ਧਰਮ ਗ੍ਰੰਥਾਂ ਪਰ ਪੂਰਾ ਭਰੋਸਾ ਹੈ?
7. ਕੀ ਅਸੀਂ ਆਪਣੇ ਪੜੋਸੀਆਂ ਦੇ ਹੱਕਾਂ ਦੀ ਰਛਿਆ ਕਰਦੇ ਹਾਂ, ਅਰ ਉਨ੍ਹਾਂ ਨਾਲ ਅਨਿਆਯੇ ਤਾਂ ਨਹੀਂ ਕਰਦੇ?
8. ਕੀ ਸਾਡੇ ਵਿਚ ਕੁਰਬਾਨੀ ਦਾ ਭਾਵ ਦ੍ਰਿੜ ਨਿਵਾਸ ਕਰਦਾ ਹੈ?
9. ਕੀ ਅਸੀਂ ਕਲਗੀਧਰ ਦੇ ਪੂਰਨਿਆਂ ਪਰ ਚਲ ਰਹੇ ਹਾਂ? ਅਰ ਜਾਤੀ ਪ੍ਰਧਾਨਤਾ ਛੱਡਕੇ ਪੰਚਾਇਤੀ ਰਾਏ ਨੂੰ ਸਨਮਾਨ ਦੇਂਦੇ ਹਾਂ?

ਪ੍ਰੇਮੀ ਜੀ, ਜੇ ਤਾਂ ਇਹਨਾਂ ਪ੍ਰਸ਼ਨਾਂ ਦਾ ਉਤਰ ਹੈ 'ਹਾਂ' ਤਦ ਸਾਡਾ ਭਵਿਸ਼ਤ ਉਜਲਾ ਅਰ ਸੁਖ ਸੰਪਦਾ ਨਾਲ ਪੂਰਤ ਹੈ ਪਰ ਜੇ ਉਤਰ 'ਨਹੀਂ' ਤਦ ਕੌਮ ਦੀ ਸਮਾਪਤੀ ਸਮਝੋ।"

ਪ੍ਰੇਰਨਾਤਮਕ ਸ਼ੈਲੀ ਵਾਲੇ ਇਸ ਨਿਬੰਧ ਵਿਚ ਭਾਈ ਸਾਹਿਬ ਨੇ ਖ਼ਾਸ ਕਰ ਸਿੱਖ ਪਾਠਕਾਂ ਨੂੰ ਉਨ੍ਹਾਂ ਦੇ ਸਦਾਚਾਰਕ ਅਤੇ ਧਾਰਮਿਕ ਭਾਵਾਂ ਤੋਂ ਜਾਣੂ ਕਰਵਾਇਆ ਹੈ। ਇਹ ਨਿਬੰਧ ਪੰਥ ਸੇਵਕ, ਅੰਮ੍ਰਿਤਸਰ, (5 ਮਈ 1920) ਵਿਚ ਛਪਿਆ ਮਿਲਦਾ ਹੈ।

*13. ਸਿੱਖ ਧਰਮ*

ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਭਾਈ ਸਾਹਿਬ ਨੇ ਲੋਕਾਂ ਨੂੰ ਸਿੱਧੇ

ਅਪੀਲ ਕਰਨ ਵਾਲੇ ਨਿਬੰਧ ਵੀ ਲਿਖੇ। 'ਸਿੱਖ ਧਰਮ' ਨਿਬੰਧ ਦੀ ਸ਼ੈਲੀ ਉਪਦੇਸ਼ਾਤਮਕ ਅਤੇ ਇਸਦਾ ਮੁੱਖ ਆਸ਼ਾ ਧਰਮ ਪ੍ਰਚਾਰ ਹੈ। ਇਸ ਵਿਚ ਪਹਿਲਾਂ ਧਰਮ ਦੀ ਪਰਿਭਾਸ਼ਾ ਤੇ ਫਿਰ ਸਿੱਖ ਧਰਮ ਬਾਰੇ ਸੰਖੇਪ ਵਿਚ ਦੱਸਿਆ ਹੈ "ਮਨੁੱਖਾ ਜੀਵਨ ਦੇ ਮਨੋਰਥ ਦੀ ਸਿੱਧੀ ਲਈ ਜੋ ਮਹਾਂਪੁਰਖਾਂ ਨੇ ਰਸਤਾ ਦੱਸਿਆ ਹੈ ਉਸਨੂੰ ਧਰਮ ਕਹਿੰਦੇ ਹਨ। ਧਰਮ ਦੇ ਅਨੇਕ ਰਸਤਿਆਂ ਵਿਚੋਂ ਇਕ ਸ਼ਿਰੋਮਣੀ ਰਸਤਾ ਉਹ ਹੈ, ਜੋ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ **ਦੱਸ** ਗੁਰੂਆਂ ਨੇ ਦੱਸਿਆ ਹੈ, ਇਸ ਦਾ ਨਾਉਂ 'ਸਿੱਖ ਧਰਮ' ਹੈ।... ਸਿੱਖ ਧਰਮ ਦਾ ਮੁੱਖ ਮਨੋਰਥ ਸਵਰਗ ਆਦਿਕ ਲੋਕਾਂ ਦੀ ਪ੍ਰਾਪਤੀ ਨਹੀਂ, ਸਗੋਂ ਪਰਮਪਤੀ ਵਾਹਿਗੁਰੂ ਨਾਲ ਅਖੰਡ ਲਿਵ ਜੋੜ ਕੇ ਇਕਮਿਕ ਹੋ ਜਾਣਾ ਹੈ, ਜਿਸ ਬਿਨਾਂ ਆਵਾਗਉਣ ਦੀ ਸਮਾਪਤੀ ਨਹੀਂ ਹੁੰਦੀ।" ਇਸ ਨਿਬੰਧ ਵਿਚ ਫੁਟ ਨੋਟ ਵਿਚ ਗੁਰਬਾਣੀ ਦੀਆਂ ਤੁਕਾਂ ਦੇ ਕੇ 'ਸਿੱਖ ਧਰਮ' ਦੀ ਵਿਵੇਕਪੂਰਨ ਵਿਆਖਿਆ ਪੇਸ਼ ਕੀਤੀ ਹੈ।[41]

ਭਾਈ ਸਾਹਿਬ ਨੇ ਨਿਬੰਧਾਂ ਨੂੰ ਨਿਬੰਧਾਂ ਦੀ ਖ਼ਾਤਿਰ ਨਹੀਂ ਲਿਖਿਆ, ਨਾ ਹੀ ਉਨ੍ਹਾਂ ਦਾ ਮਨੋਰਥ ਕੋਈ ਸਾਹਿਤਕ ਸ਼ੈਲੀ ਜਾਂ ਗੱਦ-ਕਲਾ ਵਿਕਸਿਤ ਕਰਨਾ ਜਾਪਦਾ ਹੈ। ਉਨ੍ਹਾਂ ਨੇ ਵਾਰਤਕ ਦੇ ਇਸ ਰੂਪ ਨੂੰ ਆਪਣੇ ਵਿਚਾਰਾਂ ਤੇ ਖੋਜ-ਕਾਰਜਾਂ ਦੇ ਮਾਧਿਅਮ ਦੇ ਰੂਪ ਵਿਚ ਵਰਤਿਆ ਅਤੇ ਆਪਣੀ ਖੋਜ ਦੇ ਸਿੱਟੇ, ਨਿਬੰਧਾਂ ਰਾਹੀਂ ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤੇ। ਇਸ ਪ੍ਰਕ੍ਰਿਆ ਦੇ ਅੰਤਰਗਤ ਉਹ ਪੰਜਾਬੀ ਵਾਰਤਕ ਨੂੰ ਆਪਣੀ ਦੇਣ ਦੇ ਗਏ, ਜੋ ਪੰਜਾਬੀ ਨਿਬੰਧਕਾਰੀ ਦੇ ਵਿਕਾਸ ਵਿਚ ਆਪਣੀ ਥਾਂ ਬਣਾਉਂਦੀ ਗਈ।

ਭਾਈ ਸਾਹਿਬ ਦੇ ਨਿਬੰਧਾਂ ਦਾ ਮੀਰੀ ਗੁਣ ਉਨ੍ਹਾਂ ਦੀ ਨਵੀਨਤਾ ਹੈ। ਸਭਨਾਂ ਲੇਖਕਾਂ ਦੇ ਸਿਰਲੇਖ ਹੀ ਪ੍ਰਗਟ ਕਰ ਦਿੰਦੇ ਹਨ ਕਿ ਭਾਈ ਸਾਹਿਬ ਨੇ ਆਪਣੇ ਵਿਚਾਰ ਨਵੇਂ ਵਿਸ਼ਿਆਂ ਉਤੇ ਪ੍ਰਗਟਾਏ। ਇਹ ਭਾਈ ਸਾਹਿਬ ਦੀ ਮੌਲਿਕ ਸੋਚ ਦਾ ਪ੍ਰਮਾਣ ਹੈ। ਭਾਈ ਸਾਹਿਬ ਵਿਚ ਇਕ ਨਿਬੰਧਕਾਰ ਵਾਲੀ ਦਲੇਰੀ ਹੈ। ਦ੍ਰਿਸ਼ਟਾਂਤ ਵਜੋਂ, 'ਸਿੱਖ ਕੌਮ ਦਾ ਭਵਿਖਤ' ਦੱਸ ਸਕਦੇ ਹਾਂ।

ਭਾਈ ਸਾਹਿਬ ਦੀ ਸ਼ੈਲੀ ਵਿਚ ਇਕ ਸੁਲਝੇ ਹੋਏ ਸੋਚਵਾਨ ਦੀ ਸਾਦਗੀ ਤੇ

ਸਪਸ਼ਟਤਾ ਹੈ। ਉਹ ਵਿਚਾਰ ਨੂੰ ਗੁੰਝਲਦਾਰ ਨਹੀਂ ਸਗੋਂ ਸੁਖੈਨ ਬਣਾ ਕੇ ਪੇਸ਼ ਕਰਦੇ ਹਨ। ਸਗੋਂ ਕਈ ਨਿਬੰਧਾਂ ਜਿਵੇਂ ਕਿ 'ਕਵੀਆਂ ਲਈ ਜ਼ਰੂਰੀ ਗੱਲਾਂ', 'ਕੀਰਤਨ', 'ਮਿਲਾਪ' ਅਤੇ 'ਸਿੱਖ ਧਰਮ', ਵਿਚ ਭਾਈ ਸਾਹਿਬ ਆਪਣੇ ਖਿਆਲਾਂ ਨੂੰ ਵੱਧ ਤੋਂ ਵੱਧ ਸਪਸ਼ਟ ਕਰਨ ਲਈ ਫੁੱਟ ਨੋਟ ਵੀ ਦਿੰਦੇ ਹਨ। ਜਿਸ ਕਾਰਨ ਭਾਈ ਸਾਹਿਬ ਉਪਦੇਸ਼ਾਤਮਕ ਲੇਖਕ ਦੇ ਤੌਰ ਤੇ ਸਾਹਮਣੇ ਆਉਂਦੇ ਹਨ। ਉਨ੍ਹਾਂ ਦੀ ਸ਼ਬਦ ਚੋਣ ਤੇ ਵਾਕ ਬਣਤਰ ਆਦਿ ਸੰਬੰਧੀ ਵੀ ਇਹੋ ਨਿਰਣਾ ਲੈ ਸਕਦੇ ਹਾਂ ਕਿ ਉਨ੍ਹਾਂ ਨੇ ਸੁਖੈਨ ਤੋਂ ਸੁਖੈਨ ਭਾਸ਼ਾ ਜਾਂ ਸ਼ਬਦਾਂ ਵਿਚ ਆਪਣੇ ਵਿਚਾਰ ਜਨ ਸਾਧਾਰਨ ਤੱਕ ਪੁਚਾਉਣ ਦਾ ਤੇ ਫਿਰ ਮਨਾਉਣ ਦਾ ਸਫਲ ਯਤਨ ਕੀਤਾ ਹੈ। ਭਾਈ ਸਾਹਿਬ ਵੱਲੋਂ ਲਿਖੇ ਨਿਬੰਧਾਂ ਨੇ ਪੰਜਾਬੀ ਗਦ ਨੂੰ ਬਲਵਾਨ ਕਰਨ ਵਿਚ ਬਹੁਤ ਸਹਾਇਤਾ ਕੀਤੀ।

*ਸ. ਹੋਰ ਗੱਦ ਰੂਪ (ਟ੍ਰੈਕਟ ਅਤੇ ਪ੍ਰਕਾਸ਼ਿਤ ਭਾਸ਼ਣ)*

ਨਿਬੰਧ ਅਤੇ ਕਈ ਹੋਰ ਗਦ-ਰੂਪਾਂ ਵਿਚ ਕੁਝ ਇਕ ਤੱਤਾਂ ਦੀ ਸਾਂਝ ਵੇਖ ਕੇ ਕਈ ਪਾਠਕ ਇਹ ਭੁਲੇਖਾ ਖਾ ਜਾਂਦੇ ਹਨ ਕਿ ਸੰਬੰਧਿਤ ਗਦ ਰੂਪ ਵੀ ਨਿਬੰਧ ਸਾਹਿਤ ਦਾ ਭਾਗ ਹਨ। ਮਿਸਾਲ ਵਜੋਂ ਗਦ ਰੂਪ ਨਿਕੀ ਕਹਾਣੀ, ਸੰਖਿਪਤ ਜੀਵਨ-ਚਰਿਤ੍ਰ, ਸੰਸਮਰਣ ਅਤੇ ਰੇਖਾ-ਚਿਤ੍ਰ ਵਿਚ ਨਿਬੰਧ ਸਾਹਿਤ ਦੀਆਂ ਕੁਝ ਵਿਸ਼ੇਸ਼ਤਾਵਾਂ ਜ਼ਰੂਰ ਵਿਖਾਈ ਦੇਂਦੀਆਂ ਹਨ, ਪਰ ਇਨ੍ਹਾਂ ਗਦ-ਰੂਪਾਂ ਦਾ ਨਿਬੰਧ-ਸਾਹਿਤ ਨਾਲੋਂ ਕਈ ਪੱਖਾਂ ਤੋਂ ਸੂਖਮ ਅੰਤਰ ਹੈ। ਇਸੇ ਤਰ੍ਹਾਂ ਕਈ ਹੋਰ ਗਦ-ਰੂਪਾਂ (ਯੋਜਨਾਬੱਧ ਲੇਖ, ਖੋਜਪਰਕ ਲੇਖ, ਸੋਧ-ਪ੍ਰਬੰਧ, ਟ੍ਰੈਕਟ, ਪ੍ਰਕਾਸ਼ਿਤ ਭਾਸ਼ਣ, ਰੇਡੀਓ-ਵਾਰਤਾ ਆਦਿਕ) ਦਾ ਨਿਬੰਧ ਨਾਲੋਂ ਕਈ ਪੱਖਾਂ ਵਿਚ ਅੰਤਰ ਹੈ। ਭਾਈ ਸਾਹਿਬ ਦੀਆਂ ਪ੍ਰਕਾਸ਼ਿਤ ਰਚਨਾਵਾਂ ਵਿਚ ਇਕ ਟ੍ਰੈਕਟ 'ਛੀਪਾ ਸ਼ਬਦ ਦੀ ਉਤਪੱਤੀ' (1930 ਈ.) ਅਤੇ '21ਵੀਂ ਸਿੱਖ ਐਜੂਕੇਸ਼ਨਲ ਕਾਨਫਰੰਸ ਦੀ ਸਪੀਚ' (1931 ਈ.) ਮਿਲਦੀਆਂ ਹਨ, ਜਿਨ੍ਹਾਂ ਬਾਰੇ ਹੋਰ ਵੇਰਵਾ ਇਸ ਪ੍ਰਕਾਰ ਹੈ :

*1. ਛੀਪਾ ਸ਼ਬਦ ਦੀ ਉਤਪੱਤੀ (1930 ਈ.)*

ਭਾਈ ਸਾਹਿਬ ਉਪਰ ਲਿਖਣ ਵਾਲੇ ਵਿਦਵਾਨਾਂ ਸ਼ਮਸ਼ੇਰ ਸਿੰਘ ਅਸ਼ੋਕ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਦੇਵਿੰਦਰ ਸਿੰਘ ਵਿਦਿਆਰਥੀ, ਡਾ. ਪਿਆਰ ਸਿੰਘ,

ਬੀਬੀ ਸੁਖਜੀਤ ਕੌਰ, ਡਾ. ਤੇਜਵੰਤ ਮਾਨ ਆਦਿ ਨੇ ਆਪਣੀਆਂ ਪੁਸਤਕਾਂ ਵਿਚ ਉਪਰੋਕਤ ਟ੍ਰੈਕਟ ਦਾ ਜ਼ਿਕਰ ਨਹੀਂ ਕੀਤਾ। ਖੋਜ ਕਰਤਾ ਨੂੰ ਇਸ ਦੀ ਕਾਪੀ ਵਿਜੇਸ਼ ਭਵਨ ਨਾਭਾ ਤੋਂ ਪ੍ਰਾਪਤ ਹੋਈ, ਇਸਦੇ ਕੁਲ ਪੰਨੇ 8, ਅਤੇ ਰਚਨਾ 1930 ਈ. ਦੀ ਹੈ, ਮੁੱਢਲੇ ਪੰਨੇ ਤੇ ਲਿਖਿਆ ਹੈ :

*ਛੀਪਾ ਸ਼ਬਦ ਦੀ ਉਤਪੱਤੀ*

**THE ORIGIN OF CHHIPA**

*By*

***S.B.S. Kahn Singh M.R.A.S.***

*Ex Foreign Minister and Judge of*

*the high court of Nabha State*

ਇਸ ਖੋਜਪਰਕ ਟ੍ਰੈਕਟ ਵਿਚ ਭਾਈ ਸਾਹਿਬ ਦੱਸਦੇ ਹਨ ਕਿ ਛੀਪਾ (ਛੀਂਬਾ) ਸ਼ਬਦ ਸੰਸਕ੍ਰਿਤ ਸ਼ਿਲਪੀ (शिल्पिन्) ਤੋਂ ਹੈ, ਜਿਸ ਦਾ ਅਰਥ ਹੈ ਦਸਤਕਾਰੀ ਕਰਨ ਵਾਲਾ, ਜਿਨ੍ਹਾਂ ਲੋਕਾਂ ਨੇ ਰੰਗਣਾ, ਛਾਪਣਾ, ਸਿਉਂਣਾ ਆਦਿਕ ਕਰਮ ਅਖਤਿਆਰ ਕੀਤੇ, ਉਹ ਛੀਂਬੇ ਪ੍ਰਸਿੱਧ ਹੋ ਗਏ।[42] ਫੁੱਟ ਨੋਟ ਵਿਚ ਦੱਸਿਆ ਹੈ :

"ਦਰਅਸਲ ਛੀਪਾ ਕੋਈ ਜਾਤਿ ਨਹੀਂ ਹੈ, ਇਹ ਇਕ ਪੇਸ਼ੇ ਦਾ ਨਾਉਂ ਹੈ, ਕਿੰਤੂ ਏਥੇ ਆਮ ਰਵਾਜ ਅਨੁਸਾਰ ਛੀਪੇ ਪਦ ਨਾਲ ਜਾਤੀ ਸ਼ਬਦ ਵਰਤਿਆ ਗਿਆ ਹੈ, ਜਾਤੀ ਵੰਡ ਅਨੁਸਾਰ ਇਹ ਲੋਕ 'ਟਾਂਕ ਛੱਤ੍ਰੀ' ਹਨ।"

ਲੇਖਕ ਨੇ ਆਪਣੇ ਵਿਚਾਰ ਦੀ ਪੁਸ਼ਟੀ ਲਈ ਵੇਦ, ਕਸ਼ੱਤ੍ਰਿਯੋਤਪੱਤਿ ਮਾਰਤੰਡ, ਕਸ਼ੱਤ੍ਰਿਯਵੰਸ਼ ਪ੍ਰਦੀਪ, ਟਾਂਕ ਕਸ਼ੱਤ੍ਰਿਯ ਮੀਮਾਂਸਾ, ਮਹਾਭਾਰਤ, ਮਨੁ-ਸਿਮ੍ਰਿਤੀ, ਬ੍ਰਮ ਵੈਵਰਤ, ਕਲਾਵਿਲਾਸ, ਲਲਿਤ ਵਿਸਤਾਰ, ਸ਼ੁਕ੍ਰਨੀਤੀ ਅਤੇ ਸਰ ਜੇਮਸ ਟਾਡ (Sir James Tod) ਦੀ ਕਿਤਾਬ 'ਰਾਜਸਥਾਨ' ਵਿਚੋਂ ਹਵਾਲੇ ਦਿੱਤੇ ਹਨ।

ਭਾਈ ਸਾਹਿਬ ਨੇ ਇਤਿਹਾਸ ਰੀਤੀ ਨਾਲ ਪ੍ਰਮਾਣ ਦੇ ਕੇ ਸਿੱਧ ਕੀਤਾ ਹੈ ਕਿ ਕਸ਼ੱਤ੍ਰੀ ਟਾਂਕ ਦਰਜੀ ਛੀਪਾ ਦਾ ਕੰਮ ਕਰਨ ਵਾਲੇ ਲੋਕਾਂ ਦੀ ਉਤਪੱਤੀ ਸੂਰਜਵੰਸ਼ ਤੋਂ ਹੋਈ ਹੈ ; ਇਨ੍ਹਾਂ ਦਾ ਸੂਦ੍ਰ ਜਾਤਿ ਨਾਲ ਕੋਈ ਸੰਬੰਧ ਨਹੀਂ ਹੈ। ਇਸ ਟ੍ਰੈਕਟ ਦੇ ਅਧਿਐਨ ਤੋਂ ਭਾਈ ਸਾਹਿਬ ਦੇ ਮਾਨਵਵਾਦੀ ਦ੍ਰਿਸ਼ਟੀਕੋਣ ਦਾ ਪਤਾ ਲੱਗਦਾ

ਹੈ। ਅਜਿਹੇ ਟ੍ਰੈਕਟ ਲਿਖਣ ਲਈ ਪ੍ਰੋੜ ਬੁੱਧੀ, ਵਿਸ਼ਾਲ ਅਧਿਐਨ ਅਤੇ ਹੰਸ ਬਿਬੇਕ ਵਾਲੀ ਬਿਰਤੀ ਦੀ ਜ਼ਰੂਰਤ ਪੈਂਦੀ ਹੈ। ਭਾਈ ਸਾਹਿਬ ਦੀ ਇਹ ਲਿਖਤ ਲਾਭਕਾਰ ਤੱਥਾਂ ਅਤੇ ਡੂੰਘੇ ਵਿਸ਼ਲੇਸ਼ਣ ਨਾਲ ਭਰੇ ਹੋਣ ਕਰਕੇ ਖੋਜ/ਸ਼ੋਧ ਪੱਤਰ ਦੀ ਕੋਟੀ ਦੀ ਬਣਦੀ ਹੈ। ਭਾਈ ਸਾਹਿਬ ਵਲੋਂ ਰਚਿਤ ਨਿਬੰਧਾਂ ਅਤੇ ਇਸ ਟ੍ਰੈਕਟ ਵਿਚ ਇਹੋ ਹੀ ਅੰਤਰ ਹੈ।

*2. ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੀ ਸਪੀਚ (1931 ਈ.)*

ਜਿਥੋਂ ਤਕ ਪ੍ਰਕਾਸ਼ਿਤ ਭਾਸ਼ਨ ਦਾ ਸੰਬੰਧ ਹੈ, ਨਿਬੰਧ ਸਾਹਿਤ ਦੇ ਮੁਢਲੇ ਕਾਲ ਵਿਚ ਭਾਵ ਸੋਲ੍ਹਵੀਂ - ਸਤਾਰ੍ਹਵੀਂ ਸਦੀ ਦੇ ਯੂਰਪ ਵਿਚ ਈਸਾਈ ਮਿਸ਼ਨਰੀਆਂ ਦੇ ਗਿਰਜਾ-ਘਰਾਂ ਵਿਚ ਦਿੱਤੇ ਧਾਰਮਿਕ ਅਤੇ ਨੈਤਿਕ ਭਾਸ਼ਨ ਕਈ ਵਾਰ ਛਾਪੇ ਦਾ ਜਾਮਾਂ ਪਹਿਨਾਏ ਜਾਣ ਉਪਰੰਤ ਗਿਰਜਾ-ਘਰਾਂ ਤੋਂ ਬਾਹਰ ਵੀ ਦੂਰ ਦੂਰ ਤੱਕ ਈਸਾਈ ਸ਼ਰਧਾਲੂਆਂ ਤੱਕ ਪਹੁੰਚ ਕੇ ਉਨ੍ਹਾਂ ਨੂੰ ਈਸਾਈ ਧਰਮ ਬਾਰੇ ਟੁੰਬਦੇ ਰਹਿੰਦੇ ਸਨ।

ਸਵਾਮੀ ਵਿਵੇਕਾਨੰਦ ਦੇ ਯੂਰਪ ਅਤੇ ਅਮਰੀਕਾ ਵਿਚ ਦਿੱਤੇ ਗਏ ਧਾਰਮਿਕ ਭਾਸ਼ਨਾਂ ਨੇ ਬਾਅਦ ਵਿਚ ਛਾਪੇ ਦਾ ਜਾਮਾ ਪਹਿਨ ਕੇ ਲੱਖਾਂ ਭਾਰਤਵਾਸੀਆਂ ਨੂੰ ਹਿੰਦੂ ਧਰਮ ਅਤੇ ਭਰਤੀ ਸੰਸਕ੍ਰਿਤੀ ਦੇ ਗੌਰਵ ਬਾਰੇ ਟੁੰਬਿਆ ਹਲੂਨਿਆ ਹੈ। ਇਸ ਸੰਬੰਧ ਵਿਚ ਪੰਜਾਬੀ ਵਿਚ ਭਾਈ ਕਾਨ੍ਹ ਸਿੰਘ, ਗੰਗਾ ਸਿੰਘ ਫ਼ਿਲਾਸਫ਼ਰ, ਗਿਆਨੀ ਲਾਲ ਸਿੰਘ ਆਦਿਕ ਦੇ ਨਾਮ ਵਰਣਨ ਯੋਗ ਹਨ। ਪਿਛਲੇ ਕੁਝ ਸਾਲਾਂ ਤੋਂ ਪੰਜਾਬ ਦੀਆਂ ਤਿੰਨੇ ਯੂਨੀਵਰਸਿਟੀਆਂ (ਪੰਜਾਬ, ਪੰਜਾਬੀ ਅਤੇ ਗੁਰੂ ਨਾਨਕ ਦੇਵ) ਵੀ ਸਮੇਂ ਸਮੇਂ ਪ੍ਰਸਿੱਧ ਚਿੰਤਕਾਂ, ਇਤਿਹਾਸਕਾਰਾਂ ਅਤੇ ਸਾਹਿਤਕਾਰਾਂ ਦੇ ਲੈਕਚਰ ਆਦਿਕ ਕਰਵਾਉਣ ਉਪਰੰਤ ਉਨ੍ਹਾਂ ਨੂੰ ਕਈ ਵਾਰ ਪ੍ਰਕਾਸ਼ਿਤ ਕਰਨ ਦੀਆਂ ਵੀ ਯੋਜਨਾਵਾਂ ਬਣਾਉਣ ਲੱਗ ਪਈਆਂ ਹਨ। ਕੁਝ ਧਾਰਮਿਕ ਸੰਸਥਾਵਾਂ ਦੇ ਆਗੂ ਵੀ ਇਸ ਕਾਰਜ ਲਈ ਅੱਗੇ ਆਏ ਹਨ। ਇਸ ਸੰਬੰਧ ਵਿਚ ਸੰਤ ਸੁੱਚਾ ਸਿੰਘ ਜਵੱਦੀ ਕਲਾਂ ਲੁਧਿਆਣਾ ਦਾ ਨਾਂ ਵਿਸ਼ੇਸ਼ ਵਰਨਣਯੋਗ ਹੈ। ਭਾਸ਼ਨਕਾਰਾਂ ਦਾ ਪਾਠਕਾਂ ਦੀ ਅੱਖ ਦੀ ਥਾਂ ਸਰੋਤਿਆਂ ਦੇ ਕੰਨਾਂ ਨਾਲ ਸਿੱਧਾ ਸੰਪਰਕ ਹੋਣ ਕਰਕੇ ਇਨ੍ਹਾਂ ਭਾਸ਼ਨਾਂ ਵਿਚ ਵਰਤੀ ਗਈ ਸ਼ਬਦਾਵਲੀ ਜਾਂ ਬੋਲੀ ਦੇ ਮੁਹਾਵਰੇ ਦੀ ਸੁਰ ਬਹੁਤ ਉਚੀ

ਹੁੰਦੀ ਹੈ।

4 ਅਪ੍ਰੈਲ 1931 ਨੂੰ ਅੰਮ੍ਰਿਤਸਰ ਵਿਚ ਹੋਈ 21ਵੀਂ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੀ ਇਕਤ੍ਰਤਾ ਦੀ ਪ੍ਰਧਾਨਗੀ ਭਾਈ ਕਾਨ੍ਹ ਸਿੰਘ ਨੇ ਕੀਤੀ ਸੀ। ਇਸ ਸਮੇਂ ਪ੍ਰਧਾਨਗੀ ਪਦ ਤੋਂ ਆਪ ਨੇ ਜੋ ਸੰਬੋਧਨ (ਐਡਰੈਸ) ਕਾਨਫਰੰਸ ਵਿਚ ਸ਼ਾਮਿਲ ਹੋਣ ਵਾਲਿਆਂ ਨਾਲ ਸਾਂਝਾ ਕੀਤਾ, ਉਸ ਸਪੀਚ ਨੂੰ ਐਜੂਕੇਸ਼ਨਲ ਕਮੇਟੀ ਚੀਫ਼ ਖ਼ਾਲਸਾ ਦੀਵਾਨ ਨੇ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਤੋਂ ਛਪਵਾਕੇ ਪ੍ਰਕਾਸ਼ਿਤ ਕੀਤਾ। ਉਸਨੂੰ ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੀ ਪੁਸਤਕ ਵਿਚ ਭਾਈ ਕਾਨ੍ਹ ਸਿੰਘ ਦੀਆਂ ਰਚਨਾਵਾਂ ਦਾ ਵੇਰਵਾ ਦਿੰਦਿਆਂ ਇਕ ਸੁਤੰਤਰ ਰਚਨਾ ਬਿਆਨਿਆ ਹੈ। ਇਸ ਵਿਚ ਸਿੱਖ ਬੱਚਿਆਂ ਦੀ ਵਿਦਿਆ, ਗੁਰਮਤ ਸੰਗੀਤ ਅਤੇ ਪੰਥਕ ਏਕਤਾ ਸੰਬੰਧੀ ਬੜੇ ਉਸਾਰੂ ਖਿਆਲ ਤੇ ਸੁਝਾਅ ਦਿੱਤੇ ਗਏ ਹਨ। ਸਭ ਤੋਂ ਪਹਿਲਾਂ ਸੰਗਤ ਦੀ ਮਹਾਨਤਾ, ਫਿਰ ਪੁਰਾਤਨ ਸੰਸਕ੍ਰਿਤ ਗ੍ਰੰਥਾਂ ਅਨੁਸਾਰ ਵਿਦਿਆ ਦੀ ਪਰਿਭਾਸ਼ਾ ਤੇ ਕਲਾ ਦੀ ਮਹਾਨਤਾ ਦੱਸਕੇ, ਆਪਣੇ ਖਿਆਲ ਅਨੁਸਾਰ ਵਿਦਯਾ ਦੀ ਕਲਾ ਛੇ ਪ੍ਰਕਾਰ ਦੀ ਮੰਨੀ ਹੈ, ਜੋ ਇਸ ਪ੍ਰਕਾਰ ਹੈ :

1. *ਵਿਗਯਾਨ (philosophy)* : ਇਸਦੇ ਅੰਗ ਹਨ – ਤਾਲੀਮ (ਐਜੂਕੇਸ਼ਨ), ਨਯਾਯ ਵਿਦਿਆ, ਚਰਚਾ ਵਿਦਯਾ, ਸਦਾਚਾਰ ਵਿਦਯਾ, ਧਰਮ ਵਿਦਯਾ, ਜਯੋਤਿਸ਼ ਵਿਦਯਾ, ਸਮਾਜ ਵਿਦਯਾ, ਨੀਤਿ ਵਿਦਯਾ, ਸੰਜਮ ਵਿਦਯਾ ਆਦਿ।
2. ***ਸਾਇੰਸ*** : ਇਸਦੇ ਅੰਗ ਹਨ – ਗਣਿਤ ਵਿਦਯਾ, ਪਦਾਰਥ ਵਿਦਯਾ, ਰਸਾਯਨ ਵਿਦਯਾ *(chemistry)*, ਭੂਗਰਭ ਵਿਦਯਾ, ਵਨਸਪਤਿ ਵਿਦਯਾ, ਜੀਵਜੰਤੂ ਵਿਦਯਾ, ਧਾਤੂ ਵਿਦਯਾ, ਵੈਦਯ ਵਿਦਯਾ, ਇਜੰਨਿਅਰੀ, ਖੇਤੀ ਬਾੜੀ ਵਿਦਯਾ ਆਦਿ।
3. ***ਇਤਿਹਾਸ ਵਿਦਯਾ***
4. ***ਭੂਗੋਲ ਵਿਦਯਾ (ਜੁਗਰਾਫੀਆ)***
5. ***ਹੁਨਰ ਤੇ ਕਾਰੀਗਰੀ*** : ਜਿਸਕੇ ਅੰਗ ਹਨ – ਰਾਗ ਵਿਦਯਾ, ਚਿਤ੍ਰਕਾਰੀ, ਅਕਸ ਵਿਦਯਾ, ਉਕੱਰਣ ਦੀ ਵਿਦਯਾ, ਇਮਾਰਤਾਂ ਦੀ ਵਿਦਯਾ, ਕਸ਼ੀਦਾ ਆਦਿ।
6. ***ਸਾਹਿਤਯ ਵਿਦਯਾ*** : ਜਿਸਦੇ ਅੰਗ ਹਨ – ਭਾਸ਼ਾ ਵਿਗਿਆਨ, ਵਯਾਕਰਣ, ਛੰਦ

ਵਿਦਯਾ, ਅਲੰਕਾਰ ਵਿਦਯਾ ਆਦਿ।

ਵਿਦਿਆ ਦੀ ਮਹਾਨਤਾ ਬਾਰੇ ਲਿਖਦੇ ਹਨ "ਜੇ ਅਸੀਂ ਕਲਾਧਾਰੀ ਹੋਣਾ ਆਪਣੇ ਮਨੁੱਖ ਜਨਮ ਦਾ ਕਰਤਵਯ ਮੰਨ ਲਈਏ, ਤਾਂ ਰਿੱਧਿ ਸਿੱਧਿ ਆਪ ਦੀ ਦਾਸੀ ਹੈ। ਵਿਦਵਾਨ ਲੋਕ ਹੀ ਸੰਸਾਰ ਵਿਚ ਸਭ ਦੇ ਸਿਰ ਤੇ ਵਿਰਾਜਦੇ ਹਨ ਅਰ ਵਿਦਯਾ ਤੋਂ ਖਾਲੀ ਪੈਰਾਂ ਹੇਠ ਲਤਾੜੇ ਜਾਂਦੇ ਹਨ। ਵਿਦਯਾ ਸਮਾਨ ਕੋਈ ਬਲ ਅਤੇ ਸ਼ਕਤਿ ਨਹੀਂ ਇਸ ਅੱਗੇ ਸਭ ਨੂੰ ਸਿਰ ਝੁਕਾਉਣਾ ਪੈਂਦਾ ਹੈ। ......ਆਪਨੇ ਇਤਿਹਾਸ ਵਿਚ ਪੜ੍ਹਿਆ ਹੋਊ ਕਿ ਵਿਦਵਾਨ ਚਾਣਕਯ ਨੇ ਆਪਣੀ ਬੁੱਧਿ ਅਤੇ ਵਿਦਯਾ ਦੇ ਬਲ ਨਾਲ ਕਿਸ ਤਰ੍ਹਾਂ ਚੰਦ੍ਰਗੁਪਤ ਨੂੰ ਭਾਰਤ ਦਾ ਸ਼ਹਿਨਸ਼ਾਹ ਕਰ ਦਿੱਤਾ ਸੀ। ਇਤਿਹਾਸ ਦੇ ਖੋਜੀ ਚੰਗੀ ਤਰ੍ਹਾਂ ਜਾਣਦੇ ਹਨ ਕਿ ਜਦ ਤੱਕ ਭਾਰਤ ਦੇਸ਼ ਵਿਦਯਾ ਕੇਂਦਰ ਰਿਹਾ, ਤਾਂ ਇਸਨੂੰ ਆਪਣਾ ਗੁਰੂ ਮੰਨਕੇ ਵਿਦੇਸ਼ੀ ਲੋਕ ਵਿਦਯਾ ਪਾਉਣ ਲਈ ਵਿਦਿਆਰਥੀ ਹੋਕੇ ਇਥੇ ਆਉਂਦੇ ਰਹੇ, ਅਰ ਜਦ ਵਿਦਯਾ ਤੋਂ ਬੇਮੁਖ ਹੋਇਆ, ਤਾਂ ਸਾਰੀ ਮਹਿਮਾ ਖੋ ਬੈਠਾ ਅਤੇ ਹੋਰਨਾ ਦਾ ਮੋਹਤਾਜ ਹੋ ਗਿਆ।"

ਇਸ ਸਪੀਚ ਵਿਚ ਕਿਤੇ ਕਿਤੇ ਸਮਕਾਲੀ ਰਾਜਨੀਤੀ ਬਾਰੇ ਜਾਣੂ ਕਰਾਕੇ, ਦੇਸ਼ ਭਾਈਆ ਵਿਚ ਇਨਕਲਾਬੀ ਚੇਤਨਾ ਵੀ ਭਰੀ ਜਿਵੇਂ ਕਿ :

".....ਕੀ ਸਾਡੇ ਭਾਈ 'ਚਾਰ ਵਰਨ ਇਕ ਵਰਨ ਕਰਾਯਾ' ਅਤੇ 'ਚਾਰ ਵਰਨ ਕੇ ਏਕੋ ਭਾਈ', ਤੇ ਅਮਲ ਕਰਦੇ ਹਨ? ਸਾਨੂੰ ਸ਼ੋਕ ਨਾਲ ਆਖਣਾ ਪੈਂਦਾ ਹੈ ਕਿ ਚੌਹਾਂ ਦਾ ਇਕ ਰੂਪ ਹੋਣਾ ਤਾਂ ਇਕ ਪਾਸੇ ਰਿਹਾ, ਇਕ ਵਰਨ ਵਿਚ ਹੀ ਫੁੱਟ ਦਾ ਅੰਤ ਨਹੀਂ, ਇਸ ਪੁਰ ਭੀ ਅਚਰਜ ਇਹ ਹੈ ਕਿ ਕਈਆਂ ਨੂੰ ਵਿਦਯਾ ਹੋਣ ਪੁਰ ਭੀ ਇਹ ਸਮਝ ਨਹੀਂ ਆਉਂਦੀ ਕਿ ਇਸ ਮਹਾਕਾਲੀ ਫੁੱਟ ਨੇ ਹੀ ਸਾਡਾ ਲਹੂ ਪੀ ਕੇ, ਰਾਜ ਭਾਗ ਅਤੇ ਸਰਵੰਸ ਖੋਕੇ ਸਾਨੂੰ ਮਿੱਟੀ ਵਿਚ ਮਿਲਾ ਦਿੱਤਾ ਹੈ, ਅਸਾਡੀਆਂ ਅਦੁੱਤੀ ਕੁਰਬਾਨੀਆਂ ਕਿਸੇ ਗਿਣਤੀ ਵਿਚ ਨਹੀਂ ਆਉਣ ਦਿੱਤੀਆਂ ਅਤੇ ਜਿਸ ਗਵਰਨਮੈਂਟ ਵਾਸਤੇ ਅਸਾਂ ਸੰਨ 1857 ਦੇ ਗਦਰ ਤੋਂ ਲੈ ਕੇ ਅੱਜ ਤੱਕ ਉਹ ਘਾਲ ਘਾਲੀ ਹੈ ਜਿਸ ਦੀ ਮਿਸਾਲ ਨਹੀਂ ਮਿਲਦੀ, ਉਹ ਸਾਡੇ ਹਕੂਕ ਵੱਲ ਧਿਆਨ ਨਹੀਂ ਕਰਦੀ।"

ਪੂਰੇ ਵਯਾਖਯਾਨ ਦਾ ਨਿਚੋੜ, ਉਪਸੰਹਾਰ ਵਿਚ ਸਿੱਖ ਕੌਮ ਦੀ ਭਲਾਈ ਲਈ ਭਾਈ ਸਾਹਿਬ ਪੰਜ ਜ਼ਰੂਰੀ ਗੱਲਾਂ ਦੱਸਦੇ ਹਨ, ਜੋ ਇਸ ਪ੍ਰਕਾਰ ਹਨ :

"1. ਜਿਤਨੇ ਨਾਨਕ ਪੰਥੀ ਭਾਈ ਅਸੀਂ ਹਾਂ, ਸਾਰੇ ਆਪਣੇ ਤਾਈਂ ਗੁਰੂ ਨਾਨਕ ਦੇਵ ਦੀ ਸੰਤਾਨ ਮੰਨਕੇ ਆਪੋ ਵਿਚੀਂ ਭ੍ਰਾਤ੍ਰਿਭਾਵ ਕਰੀਏ।

2. ਪੰਜਾਬੀ ਦੇ ਪ੍ਰਚਾਰ ਨੂੰ ਦੇਸ਼ ਦੀ ਨਿਗਰ ਸੇਵਾ ਸਮਝਕੇ, ਮਾਤ੍ਰਿਭਾਸ਼ਾ ਦੀ ਉਨਤੀ ਕਰਨ ਹਿੱਤ ਨਿਰੰਤਰ ਜੂਝ ਜਾਈਏ।

3. ਲੜਕੇ ਲੜਕੀਆਂ ਨੂੰ ਵਿਦਯਾ ਦਾ ਦਾਨ, ਮਹਾਂਦਾਨ ਮੰਨਕੇ ਦੇਈਏ।

4. ਸਿੱਖ ਧਰਮ ਦੇ ਪ੍ਰਚਾਰ ਲਈ ਧਾਰਮਿਕ ਸਿਖਯਾ ਦੇਣ ਵਾਲੇ ਪੁਜਾਰੀ ਮਹੰਤ, ਐਡੀਟਰ, ਰਾਗੀ, ਉਪਦੇਸ਼ਕ, ਕਵੀ ਆਦਿ ਜਿੰਨ੍ਹਾਂ ਦੇ ਯਤਨ ਨਾਲ ਥੋੜੇ ਦਿਨਾਂ ਵਿਚ ਹੀ ਕਾਯਾ ਪਲਟ ਸਕਦੀ ਹੈ, ਅਜਿਹੇ ਪੈਦਾ ਕਰੀਏ ਜੋ ਆ਼ਲਿਮ ਹੋਣ ਦੇ ਨਾਲ ਪੂਰੇ ਆ਼ਮਿਲ ਭੀ ਹੋਣ।

5. ਜੋ ਸਾਡੇ ਵਿਚ ਕਿਸੇ ਵਿਦਯਾ ਦਾ ਪੰਡਿਤ ਹੈ ਉਹ ਜੀਵਨ ਪ੍ਰਯੰਤ ਆਪਣਾ ਧਰਮ ਸਮਝੇ ਕਿ ਆਪਣੀ ਉਮਰ ਦੇ ਤਜਰਬੇ, ਵਿਦਯਾ ਦੇ ਚਮਤਕਾਰ, ਗ੍ਰੰਥਾਂ ਦੇ ਗੁਪਤ ਭਾਵ ਵਿਦਿਆਰਥੀਆਂ ਅਤੇ ਵਿਦਿਆਰਥਣਾਂ ਨੂੰ ਸਿਖਾਉਣ ਲਈ ਤਤਪਰ ਹੋ ਜਾਵੇ। ਜਿਨ੍ਹਾਂ ਕੰਮਾਂ ਤੋਂ ਉਸਨੇ ਨੁਕਸਾਨ ਅਥਵਾ ਲਾਭ ਉਠਾਯਾ ਹੈ, ਉਹ ਪਿਤਾ ਵਾਲੇ ਪਿਆਰ ਅਤੇ ਉਕਤੀ-ਯੁਕਤੀ ਨਾਲ ਦੱਸ ਕੇ ਸੱਚੀ ਰਹਿਨੁਮਾਈ ਕਰੇ।"[43]

ਭਾਈ ਸਾਹਿਬ ਦੇ ਇਸ ਭਾਸ਼ਨ ਨੂੰ ਬੇਸ਼ੱਕ ਸੁਹਜ-ਸੁਆਦ ਦੀ ਘਾਟ ਹੋਣ ਕਾਰਨ ਸਾਹਿਤਕ ਰਚਨਾਵਾਂ ਵਿਚ ਨਹੀਂ ਸ਼ਾਮਿਲ ਕੀਤਾ ਜਾ ਸਕਦਾ ਪ੍ਰੰਤੂ ਵਿਸ਼ੇ ਪੱਖੋਂ ਇਹ ਕਾਫੀ ਮਹੱਤਵਪੂਰਣ ਹੈ। ਇਸ ਵਿਚੋਂ ਭਾਈ ਸਾਹਿਬ ਦੇ ਹਿਰਦੇ ਵਿਚਲੇ ਪੰਥਿਕ ਹਮਦਰਦੀ ਦੇ ਭਾਵ ਉਘੜਕੇ ਸਾਹਮਣੇ ਆਉਂਦੇ ਹਨ। ਇਹ ਰਚਨਾ ਮੁੱਖ ਰੂਪ ਵਿਚ ਸਿੱਖ ਭਾਈਚਾਰੇ ਅਤੇ ਸਿੱਖ ਬੁੱਧੀ ਜੀਵੀਆਂ ਨੂੰ ਸੰਬੋਧਿਤ ਹੈ, ਭਾਈ ਸਾਹਿਬ ਦੀਆਂ ਦੂਜੀਆਂ ਰਚਨਾਵਾਂ ਨਾਲੋਂ ਇਸ ਦੀ ਵਿਲੱਖਣਤਾ ਇਸ ਗੱਲ ਵਿਚ ਹੈ ਕਿ ਇਸ ਦੀ ਬੋਲੀ ਅਤੇ ਭਾਸ਼ਾ ਅਜੋਕੀ ਪੰਜਾਬੀ ਦੇ ਕਾਫੀ ਨਜ਼ਦੀਕ ਹੈ। ਨਿਰਸੰਦੇਹ ਪੰਜਾਬੀ ਨਿਬੰਧਕਾਰੀ ਦੇ ਵਿਕਾਸ ਵਿਚ ਅਜਿਹੇ ਭਾਸ਼ਨਾਂ ਦਾ ਵਿਸ਼ੇਸ਼

ਯੋਗਦਾਨ ਰਿਹਾ ਹੋਏਗਾ।

ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਨੁਸਾਰ, 12 ਅਪ੍ਰੈਲ 1904 ਨੂੰ ਖ਼ਾਲਸਾ ਕਾਲਿਜ ਅੰਮ੍ਰਿਤਸਰ ਵਿਚ ਜੋ ਦਰਬਾਰ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਦੀ ਪ੍ਰਧਾਨਗੀ ਵਿਚ ਹੋਇਆ, ਉਸ ਵਿਚ ਮਹਾਰਾਜੇ ਦਾ ਪ੍ਰਧਾਨਗੀ ਭਾਸ਼ਨ ਭਾਈ ਕਾਨ੍ਹ ਸਿੰਘ ਨੇ ਪੜ੍ਹਕੇ ਸੁਣਾਇਆ ਸੀ। ਆਮ ਵਿਸ਼ਵਾਸ਼ ਇਹੋ ਹੈ ਕਿ ਇਹ ਭਾਸ਼ਨ ਲਿਖਿਆ ਹੋਇਆ ਵੀ ਭਾਈ ਕਾਨ੍ਹ ਸਿੰਘ ਦਾ ਸੀ। ਭਾਈ ਸਾਹਿਬ ਦੇ ਉਪਰੋਕਤ ਭਾਸ਼ਨ ਵਿਚ ਉਚ ਪੱਧਰੀ ਖੋਜ ਅਤੇ ਸਿਧਾਂਤਕ ਵਿਆਖਿਆ ਦੇ ਦਰਸ਼ਨ ਹੁੰਦੇ ਹਨ।

*ਹ. ਭਾਈ ਸਾਹਿਬ ਦੀ ਕਾਵਿ ਰਚਨਾ*

ਭਾਈ ਸਾਹਿਬ ਨੇ ਆਪਣੇ ਭਾਵ ਵਿਅਕਤ ਕਰਨ ਲਈ ਸਾਹਿਤ ਦੇ ਦੋਵੇਂ ਰੂਪਾਂ ਗਦ ਅਦੇ ਪਦ ਦੀ ਵਰਤੋਂ ਕੀਤੀ। ਭਾਈ ਸਾਹਿਬ ਦੀਆਂ ਕਵਿਤਾਵਾਂ ਦੇ ਸੰਗ੍ਰਹਿ, ਖਟ ਰਿਤੁ ਅਤੇ ਇਕ ਹੋਰ ਕਾਵਿ ਸੰਗ੍ਰਹਿ ਡਾ. ਰਛਪਾਲ ਕੌਰ ਪਾਸ ਵੇਖਣ ਨੂੰ ਮਿਲੇ, ਜੋ ਹਾਲੀ ਤੀਕ ਅਪ੍ਰਕਾਸ਼ਿਤ ਹਨ। ਪਰੰਤੂ ਰਸਾਲਿਆਂ, ਅਖਬਾਰਾਂ, ਪੁਸਤਕਾਂ ਵਿਚ ਉਨ੍ਹਾਂ ਦੀਆਂ ਛਪੀਆਂ ਬਹੁਤ ਸਾਰੀਆਂ ਕਵਿਤਾਵਾਂ ਮਿਲਦੀਆਂ ਹਨ। ਡਾ. ਰਛਪਾਲ ਕੌਰ ਪਾਸ ਭਾਈ ਸਾਹਿਬ ਦੇ ਅਪ੍ਰਕਾਸ਼ਿਤ ਕਾਵਿ ਸੰਗ੍ਰਹਿ ਵਿਚਲੀਆਂ ਕਵਿਤਾਵਾਂ ਕਬਿਤ, ਮਨਹਰ, ਦੋਹਾ, ਕ੍ਰੀਟ, ਘਨਾਕਸ਼ਰੀ, ਉਲਾਲ,ਅੜਿਲ, ਸਵੈਯਾ, ਸਿੰਘਾਵਲੋਕਨ, ਕੋਰੜਾ, ਕ੍ਰਿਪਾਣ,ਦਿਗਪਾਲ, ਦੋਧਕ, ਬਿਸਨਪਦ, ਬਿਰਧ, ਬਿਰਾਜ, ਮਾਲਤੀ, ਰਸਾਵਲ, ਪਰਮੋਦਕ ਆਦਿ ਛੰਦਾਂ ਵਿਚ ਪਿਗੰਲ ਅਨੁਸਾਰ ਲਿਖੀਆਂ ਗਈਆਂ। ਮਿਸਾਲ ਵਜੋਂ ਅਪ੍ਰਕਾਸ਼ਿਤ ਕਾਵਿ-ਸੰਗ੍ਰਹਿ ਵਿਚ ਕਬਿਤ ਛੰਦ ਵਿਚ ਰਚੀ ਇਕ ਕਵਿਤਾ :

*ਭੋਗੀਆਂ ਦਾ ਸੰਗ ਕੀਤਾ, ਧਨ ਬਲ ਖੋਇ ਲੀਤਾ,*
*ਪੰਜਾ ਕੇ ਦਯਾ ਬਿਨਾ ਵੱਡਾ ਹੋ ਕੇ ਮਾਰਿਆ।*
*ਜੋਗੀਆਂ ਦੇ ਗਿਆ ਉਹਨਾਂ ਵਰਤ ਨੇਮ ਐਸੇ ਦੱਸੇ,*
*ਜਿਨਾਂ ਨੂੰ ਕਰੇਂਦਾ ਨਿੱਤ ਮੂਲੋਂ ਮੁੱਢੋਂ ਹਾਰਿਆ।*
*ਪੰਡਿਤਾਂ ਦੇ ਵਸ ਪੈ ਕੇ ਪੋਥੀਆਂ ਨੂੰ ਘੋਖ ਘੋਖ,*

*ਮੰਤਰਾਂ ਨੂੰ ਸੋਚਕੇ ਦਿਮਾਗ ਹੈ ਪੰਘਾਰਿਆ।*

*ਹਾਰਕੇ ਵ੍ਰਿਜੇਸ਼ ਹੋ ਨਿਰਾਸ ਤੇਰੇ ਦਰ ਢੱਠਾ,*

*ਦੇਈਂ ਸਿੱਖੀ ਦਾਨ ਮਾਤ ਗੁਜਰੀ ਦੁਲਾਰਿਆ।*

ਕਵਿਤਾ ਦੀ ਸੁੰਦਰਤਾ ਲਈ ਭਾਈ ਸਾਹਿਬ ਛੰਦਾਂ ਅਤੇ ਅਲੰਕਾਰਾਂ ਦੀ ਵਰਤੋਂ ਜ਼ਰੂਰੀ ਸਮਝਦੇ ਸਨ ਅਤੇ ਕਾਵਿ ਰਚਨਾਵਾਂ ਵਿਚ ਆਪਣਾ ਉਪਨਾਮ 'ਹਰਿ ਵ੍ਰਿਜੇਸ਼' ਵਰਤਿਆ ਹੈ। ਖੋਜ ਕਰਤਾ ਨੂੰ ਖੋਜ ਦੌਰਾਨ ਭਾਈ ਸਾਹਿਬ ਦੇ ਸਮਕਾਲੀ ਅਖਬਾਰਾਂ, ਰਸਾਲਿਆਂ ਵਿਚੋਂ ਪ੍ਰਾਪਤ ਹੋਈਆਂ ਕੁਝ ਕਵਿਤਾਵਾਂ ਇਨ੍ਹਾਂ ਸਿਰਲੇਖਾਂ ਅਧੀਨ ਹਨ :

1. *ਮੇਰੇ ਬਾਰੇ ਦਾ ਤਮਾਸ਼ਾ* (***ਫਤਹ,*** ਲਾਹੌਰ 21 ਨਵੰਬਰ 1934)
2. *ਸੁਭਾਗ ਤੇ ਨਿਰਭਾਗ ਨੂੰਹ ਸੱਸ* (***ਪੰਜਾਬੀ ਭੈਣ,*** ਦਸੰਬਰ 1931)
3. *ਪੂਰਾ ਸਿੱਖ ਨਾਮਧਾਰੀ ਹੈ* (***ਸਤਿਜੁਗ,*** ਸ੍ਰੀ ਭੈਣੀ ਸਾਹਿਬ, 25 ਮਾਘ 1991)
4. *ਬਸੰਤ ਆਗਮਨ* (***ਸਤਿਜੁਗ,*** 22 ਮਾਘ 1986)
5. *ਧੰਨ ਧੰਨ ਇਹ ਵਿਸਾਖ ਹੈ* (***ਸਿੱਖ ਮਿਸ਼ਨ,*** ਮਲਾਯਾ, ਅਪ੍ਰੈਲ 1941)
6. *ਜਨਮ ਦਿਵਸ ਅਰੁ ਜਨਮ ਬਸੰਤ ਹੈ* (***ਸਤਿਜੁਗ,*** 29 ਮਾਘ 1988)
7. *ਰਹਿਤ ਨਾਮਾ* (***ਸਤਿਜੁਗ,*** 18 ਮਾਘ 1989)
8. *ਵਿਹਾਰ ਸੁਧਾਰ* (***ਵਿਹਾਰ ਸੁਧਾਰ,*** ਅਗਸਤ 1934)
9. *ਧੰਨਯ ਧੰਨਯ ਐਸੇ ਗੁਰੂ ਜਨਮ ਹਮਾਰਾ ਹੈ* (ਉਹੀ)
10. *ਜਗਤ ਗੁਰੂ ਬਾਬਾ ਹੈ* (***ਗੁਰੂ ਨਾਨਕ ਦਰਸ਼ਨ,*** 15 ਨਵੰਬਰ 1934)
11. *ਮਿਲਾਪ* (***ਫੁਲਵਾੜੀ,*** ਨਵੰਬਰ 1934)
12. *ਚਿੱਟੇ ਬਾਜਾਂ ਵਾਲਾ ਜੇ ਨਾ ਜੱਗ ਵਿਚ ਆਉਂਦਾ* (***ਫੁਲਵਾੜੀ,*** ਜਨਵਰੀ 1929)
13. *ਧਨਯ ਧਨਯ ਸ੍ਰੀ ਤਾਰਣ-ਤਰਣ* (***ਫੁਲਵਾੜੀ,*** ਅਪ੍ਰੈਲ 1933)
14. *ਦਸ਼ਮੇਸ਼ ਜੀ ਦੀ ਤੇਗ* (***ਫੁਲਵਾੜੀ,*** 1938)
15. *ਚਰਨ ਧੂੜਿ* (ਉਹੀ)
16. *ਸਫਲ ਵੈਸਾਖੀ* (ਉਹੀ)
17. *ਪਿਆਰਾ ਪੰਜਾਬ* (ਉਹੀ)

18. *ਤਨ ਮਨ ਧਨ ਕੁਰਬਾਨ ਹਨ* (***ਪ੍ਰੀਤਮ,*** ਲਾਹੌਰ, ਜਨਵਰੀ 1935)
19. *ਲਲਿਤ ਪਦ* (***ਸਤਿਜੁਗ,*** 12 ਮਾਘ 1927)
20. *ਭਾਈ ਘਨਈਆ* (***ਲਿਖਾਰੀ,*** ਅੰਮ੍ਰਿਤਸਰ, 7 ਦਸੰਬਰ, 1938)
21. *ਦਸ਼ਮੇਸ਼ ਦੀ ਸ਼ਰਨ* (ਉਹੀ)
22. *ਚੰਦ੍ਰਮਾ* (ਉਹੀ)
23. *ਅਲੌਕਿਕ ਬਸੰਤ* (ਉਹੀ)
24. *ਸ੍ਰੀ ਦਸ਼ਮੇਸ਼ ਝਾਕੀ* (ਉਹੀ)
25. *ਸ਼ਾਦਬਾਸ ਧੰਨ ਮੇਰੀ ਪੱਤ੍ਰਕਾ ਅਕਾਲੀ ਹੈ* (***ਅਕਾਲੀ ਪੱਤ੍ਰਕਾ,*** ਲਾਹੌਰ, 11 ਜਨਵਰੀ 1935)
26. *ਸੇਵਾ ਨਿਜ ਦੇਸ਼ ਦੀ* (***ਦੇਸ਼ ਦਰਪਨ,*** ਨਿਰੰਕਾਰੀ ਅੰਕ, 21 ਨਵੰਬਰ, 1934)
27. *ਕੀਨੇ ਦੂਰ ਕਲੇਸ਼,* (***ਖਾਲਸਾ ਸਮਾਚਾਰ,*** ਅੰਮ੍ਰਿਤਸਰ, 2 ਨਵੰਬਰ, 1933)
28. *ਮੇਰਾ ਵੈਦ ਗੁਰੂ ਗੋਬਿੰਦਾ* (***ਸਿੱਖ ਸੇਵਕ,*** ਅੰਮ੍ਰਿਤਸਰ, 2 ਨਵੰਬਰ 1933)
29. *ਧਾਰੀਏ ਅਨੰਨ ਸਿੱਖੀ ਸਵਾਮੀ ਦਸ਼ਮੇਸ਼ ਦੀ* (***ਮੌਜੀ,*** ਅੰਮ੍ਰਿਤਸਰ, 1 ਜਨਵਰੀ 1932)
30. *ਪਿਆਰ ਭਰੀ ਦਿੰਦਾ ਹੈ ਵਾਧਾਈ ਦਾਸ* (***ਸਤਿਜੁਗ,*** 8 ਮਾਘ 1990)
31. *ਇਕ ਕਰਤਾਰ ਦਾਤਾਰ ਬਿਨ* (***ਕਵੀ,*** ਪੋਹ-ਮਾਘ 1985 ਬਿਕ੍ਰਮੀ)
32. *ਹਰਿ ਵ੍ਰਿਜੇਸ਼ ਦੀ ਅਰਦਾਸ* (***ਫੁਲਵਾੜੀ,*** ਫਰਵਰੀ 1932)

ਭਾਈ ਸਾਹਿਬ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਫੁੱਟਕਲ ਰੂਪ ਵਿਚ ਉਨ੍ਹਾਂ ਦੀਆ ਪੁਸਤਕਾਂ, ਨਾਟਕ ਭਾਵਾਰਥ ਦੀਪਕਾ, ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ, ਹਮ ਹਿੰਦੂ ਨਹੀਂ, ਸਮਸਯਾ ਪੂਰਤੀ, ਗੁਰੁਛੰਦ ਦਿਵਾਕਰ, ਗੁਰੁਸ਼ਬਦਾਲੰਕਾਰ, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਅਤੇ ਗੁਰੁਮਤ ਮਾਰਤੰਡ ਵਿਚ ਵੀ ਛਪੀਆਂ ਮਿਲਦੀਆਂ ਹਨ, ਜੋ ਥਾਉਂ ਥਾਈਂ ਉਦਾਹਰਣਾਂ ਵਜੋਂ ਜਾਂ ਪ੍ਰਮਾਣ ਪੁਸ਼ਟੀ ਵਜੋਂ ਦਿੱਤੀਆਂ ਹੋਈਆਂ ਹਨ। ਇਨ੍ਹਾਂ ਕਵਿਤਾਵਾਂ ਦੇ ਏਦਾਂ ਖਿੱਲਰੇ ਰੂਪ ਵਿਚ ਪਿਆ ਰਹਿਣ ਕਰਕੇ, ਅਤੇ ਦੋ ਵੱਡੇ ਕਾਵਿ-ਸੰਗ੍ਰਹਿ ਅਜੇ ਤੱਕ ਅਪ੍ਰਕਾਸ਼ਿਤ ਰਹਿਣ ਕਾਰਣ, ਭਾਈ ਸਾਹਿਬ ਇਕ ਪ੍ਰਤਿਭਾਸ਼ਾਲੀ ਕਵੀ ਹੋਣ ਦੇ ਬਾਵਜੂਦ ਪਾਠਕਾਂ ਸਾਹਮਣੇ ਇਕ

ਕਵੀ ਦੇ ਤੌਰ ਤੇ ਪ੍ਰਗਟ ਨਹੀਂ ਹੋਏ। ਡਾ. ਰਛਪਾਲ ਕੌਰ ਪਾਸ ਜੋ 'ਕਾਵਿ ਸੰਗ੍ਰਿਹ' ਹੈ, ਉਸ ਵਿਚਲੀਆਂ ਕੁਝ ਕਵਿਤਾਵਾਂ ਸਮਕਾਲੀ ਅਖ਼ਬਾਰਾਂ ਰਸਾਲਿਆਂ ਵਿਚ ਲੱਗੀਆਂ ਵੀ ਖੋਜ ਕਰਤਾ ਨੂੰ ਮਿਲੀਆਂ ਹਨ। ਭਾਈ ਕਾਨ੍ਹ ਸਿੰਘ ਨੂੰ ਹਿੰਦੀ ਤੇ ਪੰਜਾਬੀ ਦੋਹਾਂ ਵਿਚ ਕਵਿਤਾ ਰਚਣ ਦੀ ਮੁਹਾਰਿਤ ਹਾਸਿਲ ਸੀ। ਭੰਗ ਅਤੇ ਅਫੀਮ ਦੇ ਸੰਬੰਧ ਵਿਚ ਹਾਸ ਰਸੀ ਢੰਗ ਨਾਲ ਲਿਖੀ ਪੁਰਾਤਨ ਢੰਗ ਦੀ ਇਕ ਕਵਿਤਾ:

*ਛਕਤ ਹੀ ਜਾ ਕੇ ਗੁਰੂ ਨਾਨਕ ਕੋ ਧਯਾਨ ਹੋਤ,*
*ਕਾਮ ਕ੍ਰੋਧ ਮੋਹ ਮਦ ਮਾਨ ਦਹਬੋ ਕਰੈਂ।*
*ਹਾਨਿ ਲਾਭ ਹੂੰ ਮੈਂ ਬ੍ਰਿੱਤਿ ਏਕ ਸੀ ਰਹਤ ਸਦਾ,*
*ਮਾਯਾ ਸੁਖ ਮਾਹਿ ਮਨ ਨਾਹਿ ਬਹਬੋ ਕਰੈਂ।*
*'ਹਰਿ ਬ੍ਰਿਜ ਈਸ਼' ਆਂਖ ਤਰੇ ਨਾਹਿ ਆਨੈ ਕਛੂ।*
*ਯਾ ਕੌ ਰਸ ਜੋਊ ਨਰ ਕਛੂ ਲਹਬੋ ਕਰੈਂ।*
*ਹੋਤ ਹੈ ਦਿਮਾਗ ਛਤ੍ਰ ਧਾਰਿਨਿ ਸੋ ਊਂਚੋ ਅਤਿ,*
*ਯਾਹੀ ਹੇਤ ਯਾ ਕੋ ਛਤ੍ਰਧਾਰ ਕਹਬੋ ਕਰੈਂ।"[55]*

ਮੁੱਢਲੇ ਦੌਰ ਦੀ ਇਸ ਕਵਿਤਾ ਤੋਂ ਬਾਅਦ ਭਾਈ ਸਾਹਿਬ ਦੇ ਬਚਪਨ ਦੇ ਉਸਤਾਦ ਭਾਈ ਭਗਵਾਨ ਸਿੰਘ ਦੁੱਗ ਨੇ ਆਪ ਨੂੰ ਸਮੇਂ ਦੇ ਅਨੁਕੂਲ ਸਿਖਯਾ ਦੇ ਕੇ ਹਿੰਦੀ ਕਵਿਤਾ ਲਿਖਣ ਵਿਚ ਨਿਪੁੰਨ ਕਰ ਦਿੱਤਾ। ਲਿਖਾਰੀ 7 ਦਸੰਬਰ 1938 ਵਿਚ ਛਪੀ ਭਾਈ ਸਾਹਿਬ ਜੀ ਦੀ ਹਿੰਦੀ ਕਵਿਤਾ ਦਾ ਨਮੂਨਾ ਜਿਸਦਾ ਸਿਰਲੇਖ ਹੈ :

**ਸ੍ਰੀ ਦਸਮੇਸ਼ ਝਾਕੀ**

*ਦੇਖੀ ਅਮਰਾਵਤੀ ਮੈਂ ਦੇਵਨ ਕੀ ਸਭਾ ਮਧਯ,*
*ਸ਼ੋਭਾ ਯੁਤ ਝਾਕੀ ਮਹਾਰਾਜ ਅਮਰੇਸ਼ ਕੀ।*
*ਦੇਖਯੋ ਚਤੁਰਾਨਨ ਕੋ ਰਿਖਿਯਨ ਸੰਥਾ ਦੇਤ,*
*ਯੋਗ ਧਯਾਨ ਲੀਨ ਪੇਖੀ ਮੂਰਤਿ ਮਹੇਸ਼ ਕੀ।*
*ਰਿਖਭ ਕੋ ਤਯਾਗੀ ਰਾਘਵੇਸ਼ ਕੋ ਮਹਾਨ ਯੋਧਾ,*
*ਨੀਤੀ ਮੇਂ ਨਿਪੁਣ ਦੇਖੀ ਮੰਡਲੀ ਬ੍ਰਿਜੇਸ਼ ਕੀ।*

*ਸਾਰੇ ਦ੍ਰਿਸ਼ਯ ਏਕ ਹੀ ਸਥਾਨ ਹੂਏ ਭਾਨ ਹਮੇਂ,*
*ਦੇਖੀ ਜਬ ਬਾਂਕੀ ਝਾਂਕੀ ਸੁਆਮੀ ਦਸ਼ਮੇਸ਼ ਕੀ।*

ਬ੍ਰਜ ਭਾਸ਼ਾ ਅਤੇ ਹਿੰਦੀ ਭਾਸ਼ਾ ਤੋਂ ਬਾਅਦ ਪੰਜਾਬੀ ਵਿਚ ਲਿਖੀ ਕਵਿਤਾ :

**ਤੇਗ ਦਸ਼ਮੇਸ਼ ਦੀ**

*"ਦੇਖਿ ਸਾਧੁ ਪ੍ਰਜਾ ਦੁਖੀ ਮਿਆਨ ਤੋਂ ਪ੍ਰਗਟ ਹੋਂਦੀ,*
*ਪ੍ਰਲਯ ਦੇ ਕਰਨ ਲਈ ਮੂਰਤੀ ਮਹੇਸ਼ ਦੀ।*
*ਇਸਤ੍ਰੀਆਂ ਦੇ ਸਤ ਅਤੇ ਪੁਰਸ਼ਾਂ ਦੀ ਰੱਖੇ ਪੱਤ,*
*ਆਨ ਸ਼ਾਨ ਮਾਨ ਰੱਛਕ ਸੁਦੇਸ਼ ਦੀ।*
*ਜਾਲਮ ਅਨਯਾਈ ਸ਼ਾਹਾਂ ਛਿਨ ਵਿਚ ਰੰਕ ਕਰੇ,*
*ਦੇਂਵਦੀ ਕੰਗਾਲਾਂ ਤਾਈਂ ਪਦਵੀ ਨਰੇਸ਼ ਦੀ।*
*ਮੌਤ ਅਤੇ ਮੁਕਤੀ ਨੂੰ ਇਕੋ ਵਾਰ ਦੇਣ ਵਾਲੀ,*
*ਤੇਗ ਸੱਚੇ ਪਾਤਸ਼ਾਹ ਸੁਆਮੀ ਦਸ਼ਮੇਸ਼ ਦੀ।"*[45]

ਵਿਸ਼ੇ ਪੱਖੋਂ ਭਾਈ ਸਾਹਿਬ ਦੀਆਂ ਕਵਿਤਾਵਾਂ ਵਿਚ, ਸਦਾਚਾਰ, ਧਰਮ ਪ੍ਰਚਾਰ ਅਤੇ ਸਮਾਜ ਸੁਧਾਰ ਦਾ ਰੰਗ ਮਿਲਦਾ ਹੈ। ਰਹੱਸਮਈ ਪੱਖ ਕਵਿਤਾਵਾਂ ਵਿਚ ਬਿਲਕੁਲ ਨਹੀਂ ਹੈ। ਸਿੱਖੀ ਵਿਚ ਸੇਵਾ ਭਾਵ ਦੀ ਪ੍ਰਸੰਸਾ ਲਈ, ਭਾਈ ਕਨਈਆ ਬਾਰੇ (ਲਲਿਤ ਪਦ) ਵਿਚ ਲਿਖੀ ਕਵਿਤਾ :

*"ਸਿੱਖਾਂ ਕਿਹਾ, ਕਨ੍ਹੈਯਾ ਭਾਈ ! ਇਹ ਕੀ ਕਾਰ ਕਮਾਵੇਂ?*
*ਮਰਹਮ ਪੱਟੀ ਕਰਿ ਪਾਣੀ ਦੇ, ਤਕੜੇ ਤੁਰਕ ਬਣਾਵੇਂ !*
*ਭਾਈ ਆਖੇ, ਪਯਾਰੇ ਵੀਰੋ ! ਮੈਂ ਵੈਰੀ ਨਾ ਸੇਵਾਂ !*
*ਜਗਤ ਗੁਰੂ ਦਾ ਰੂਪ ਜਾਣ ਕੇ ਸਭਨਾਂ ਪਾਣੀ ਦੇਵਾਂ।*
*ਮੇਰੀ ਅੱਖਾਂ ਵਿਚ ਬੈਠ ਕੇ, ਦੇਖੋ ਤੁਸੀਂ ਤਮਾਸ਼ੇ।*
*ਇਹ ਨਟ ਕੀ ਕੀ ਕੇਲ ਕਰੇਂਦਾ, ਕੀ ਹਨ ਇਸਦੇ ਆਸ਼ੇ।*
*ਮੁਗ਼ਲ ਪਠਾਣੀ ਫ਼ੌਜ ਬਣਾ ਕੇ, ਸਿੱਖਾਂ ਤੇ ਚੜ੍ਹ ਆਵੇ।*
*ਦਲ ਸਿੰਘਾਂ ਦਾ ਸਿੰਘ ਰੂਪ ਹੋ, ਤੁਰਕਾਂ ਮਾਰ ਮੁਕਾਵੇ।*
*ਨਿਸ਼ਤਰ ਤੇਗ ਹੱਥ ਲੈ ਸਰਜਨ, ਜਦ ਚੀਰਾ ਹੈ ਦੇਂਦਾ।*

ਤਦ ਕਪੌਂਡਰ ਡਰੈਸਰ ਹੋ ਕੇ ਮੈਂ ਹਾਂ ਸੇਵ ਕਰੇਂਦਾ।
ਜਦ ਇਹ ਪੰਡਿਤ ਕਵੀ ਰੂਪ ਧਾਰ, ਕਰੇ ਇਸ਼ਾਰਾ ਅੱਖਾਂ।
ਮੈਂ ਤਦ ਕਾਗਜ਼ ਕਲਮ ਸਿਆਹੀ, ਇਸ ਦੇ ਅੱਗੇ ਰੱਖਾਂ।
ਜਦ ਇਹ ਰਾਗ ਅਲਾਪਨ ਲੱਗੇ, ਤਾਰ ਰਬਾਬ ਹਿਲਾਵੇ।
ਤਦੋਂ ਕਨ੍ਹੈਯਾ ਤਬਲਾ ਸੁਰ ਕਰਿ, ਧਾਮੇ ਆਟਾ ਲਾਵੇ।
ਜਦ ਇਹ ਪਯਾਰਾ ਮਾਲੀ ਬਣ ਕੇ, ਬਾਗੀਂ ਬੂਟੇ ਲਾਂਦਾ।
ਤਦ ਇਹ ਦਾਸ ਹੱਥ ਫੜ ਚੜਸਾ, 'ਬੇਲੀ ਰੱਬ' ਬੁਲਾਂਦਾ।
ਇਹ ਬਹੁ ਰੂਪੀ ਅਤੇ ਅਰੂਪੀ, ਆਪਣੇ ਚੋਜ ਵਿਖਾਵੇ।
ਪਰ ਭੇਤੀ ਬਿਨ ਇਸ ਦਾ ਕੌਤੁਕ, ਮੂਲੋਂ ਸਮਝ ਨਾ ਆਵੇ।
ਜਾ ਕੇ ਨਟ ਨਾਯਕ ਨੂੰ ਪੁੱਛੋਂ, ਜੋ ਡੋਰੀ ਤੁਣਕਾਂਦਾ।
ਜੜ੍ਹ ਪੁਤਲੀ ਹੈ ਦਾਸ ਕਨ੍ਹੈਯਾ, ਨਾ ਕੁਝ ਕਰੇ ਕਰਾਂਦਾ।"[46]

ਇਸ ਕਾਵਿ ਟੁਕੜੀ ਵਿਚ ਭਾਈ ਸਾਹਿਬ ਨੇ 16-12 ਉਤੇ ਵਿਸ਼ਰਾਮ ਲਿਆਉਣ ਦਾ ਸੁਚੇਤ ਯਤਨ ਕੀਤਾ ਹੈ।

ਸਿੱਖੀ ਵਿਚ ਸਮਾਜ ਸੁਧਾਰ ਬਾਰੇ ਲਿਖੀ ਕਵਿਤਾ :

"ਵਿਸਯ ਅਗਨਿ ਤਪਤ ਰਿਦੈ, ਜਿਨ ਨਾਮਾ ਮ੍ਰਿਤ ਦੇ ਠਾਰੇ।
ਗੁਰੁਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾ ਕੇ, ਨਸ਼ਾ ਪ੍ਰੇਮ ਦਾ ਦਿੱਤਾ।
ਮੰਗ-ਖਾਣ ਨੂੰ ਖੰਡਨ ਕੀਤਾ, ਦੱਸ ਧਰਮ ਦਾ ਕਿੱਤਾ।
ਛੁੱਟ ਈਰਖਾ ਵੈਰ ਭਾਵ ਅਰ, ਨਫਰਤ ਮਨੋ ਹਟਾਈ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ੍ਹ ਕਰ, ਸਿਖਾਂ ਚਿੱਤ ਵਸਾਈ।
ਭੁਖਾ ਨੰਗਾਂ ਰੋਗੀ ਸੋਗੀ, ਜੋ ਸਰਨੀ ਚਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ, ਜੀਵਨ ਸਰਵ ਵਿਤਾਵੇ।
ਦੀਨ ਹੀਨ ਅਪਮਾਨਿਤ ਜੀਵਾਂ, ਸਵੈ ਸਤਕਾਰ ਦ੍ਰਿੜ੍ਹਾਯਾ।
ਭਗਤ ਗਿਆਨੀ ਸੂਰਵੀਰ ਹੋ ਰਹਿਣਾ ਜਗਤ ਸਿਖਾਯਾ।
ਸ੍ਰੀ ਗੁਰਦਾਸ ਕਹਯੋ ਗੁਰ ਨਾਨਕ, ਨਿਰਮਲ ਪੰਥ ਚਲਾਯਾ,
ਕਲੁ ਗ੍ਰਿਖਮ ਕਰ ਤਪੇ ਜਗਤ ਨੂੰ ਪਾਵਸ ਜਲਧਰ ਹੋਯਾ।"

ਸਿੱਖੀ ਪ੍ਰਚਾਰ ਤੇ ਸਮਾਜ ਸੁਧਾਰ ਤੋਂ ਇਲਾਵਾ, ਹਾਸਰਸੀ ਢੰਗ ਦੀ ਇਕ ਕਵਿਤਾ ਜੋ ਨੂੰਹ ਅਤੇ ਸੱਸ ਦੇ ਫਰਜ਼ਾਂ ਬਾਰੇ ਹੈ :

*"ਧੀ ਤੋਂ ਪਿਆਰੀ ਜਾਣੇ, ਸੌਂਪ ਘਰ ਬਾਰ ਖੁਸ਼ੀ ਮਾਣੇ,*
*ਸਿਖਯਾ ਦੇਂਦੀ ਬੁੱਧਿ ਅਤੇ ਪ੍ਰੇਮ ਨਾਲ ਹੱਸ ਕੇ।*
*ਸ੍ਰਧਾ ਕਰ ਮੰਨਦੀ ਹੈ ਮਾਂ ਤੋਂ ਵੱਧ ਪੂਜਨੀਕ,*
*ਭਾਵੇਂ ਹੈ ਸੁਤੰਤ੍ਰ ਪਰ ਕੰਮ ਕਰੇ ਦੱਸ ਕੇ।*
*ਸੀਵਣਾ ਪ੍ਰੋਣਾ ਤੇ ਰਸੋਈ ਵਿਦਯਾ ਵਿਚ ਤਾਕ,*
*ਧੰਨ ਭਾਗ ਜਾਣੇ ਕਰ ਚਾਪੀ, ਪੈਰ ਝੱਸ ਕੇ।*
*ਸਹੁਰਾ ਤੇ ਪਤੀ ਬਾਗ ਬਾਗ ਹੋਣ ਜਿਨ੍ਹਾਂ ਦੇਖ,*
*ਹੋਂਵਦਾ 'ਵ੍ਰਿਜੇਸ਼' ਵਾਰੀ ਐਸੀ ਨੂੰਹ ਸੱਸ ਕੇ।*
*ਕਾਲੀ ਦਾ ਕਰਾਲ ਰੂਪ ਬਿਜਲੀ ਕੜੱਕ ਧੁਨਿ,*
*ਬਾਪ ਪੁੱਤ ਜਾਨਾਂ ਨੂੰ ਬਚਾਉਣ ਘਰੋਂ ਨੱਸ ਕੇ।*
*ਪਰਿਵਾਰ ਪਾਲਣਾ ਤਾਂ ਰਿਹਾ ਇਕ ਪਾਸੇ ਯਾਰੋ,*
*ਬੱਚਿਆਂ ਦੇ ਮੂੰਹੋਂ ਲੈਣ ਰੋਟੀ ਫਲ ਖੱਸ ਕੇ।*
*ਦੂੰਦ ਜੁੱਧ ਲੱਤ ਮੁੱਕੀ ਹਾਇ ਹੂ ਦਾ ਰੌਲਾ ਸੁਣ,*
*ਬੂਹੇ ਪੈਰ ਧਰਨ ਸੰਬੰਧੀ ਪੱਗਾ ਕੱਸ ਕੇ।*
*ਦਾੜ੍ਹੀ ਗੁੱਤਾਂ ਹੱਥ ਵਿਚ ਫੜੀਆਂ ਰਹਿਣ ਸਦਾ,*
*ਪਾਓ ਝਾਟੇ ਭੱਸ ਐਸੀ ਨੂੰਹ ਅਤੇ ਸੱਸ ਕੇ।।੨।।"*

ਪੰਜਾਬੀ ਵਿਚ ਗਜ਼ਲ ਦੇ ਰੂਪ ਨੂੰ ਪ੍ਰਚੱਲਿਤ ਕਰਨ ਵਿਚ ਵੀ ਭਾਈ ਸਾਹਿਬ ਦਾ ਯੋਗਦਾਨ ਹੈ। ਗੁਰੁਸ਼ਬਦ ਰਤਨਾਕਰ ਮਹਾਨਕੋਸ਼ ਵਿਚਲੇ ਗਜ਼ਲ ਇੰਦਰਾਜ ਵਿਚ ਆਪ ਦੀ ਗਜ਼ਲ ਦੀ ਉਦਾਹਰਣ:

*"ਮਿਟ ਗਈ ਮਨ ਕੀ ਬੁਰਾਈ, ਸ਼ਾਂਤਿ ਨੇ ਕੀਨੋ ਨਿਵਾਸ,*
*ਸਤਿਗੁਰੂ ਕੀ ਕ੍ਰਿਪਾ ਪਾਈ, ਜਨਮ ਮਰਣਾ ਕਟ ਗਿਆ,*
*ਸਭਿਨ ਸੇ ਕੀਨੀ ਮਿਤ੍ਰਾਈ, ਦੂਰ ਕੀਨੋ ਦਵੈਤ ਭਾਵ,*
*ਹੈਂ ਦਿਖਤੇ ਸਗੇ ਭਾਈ ਪਟਲ ਭ੍ਰਮ ਦਾ ਫਟ ਗਿਆ।"*

ਭਾਈ ਸਾਹਿਬ ਦੀ ਸਮੁੱਚੀ ਕਾਵਿ ਰਚਨਾ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਆਪ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਉੱਚ ਪਾਏ ਦੀਆਂ ਹਨ, ਅਲੰਕਾਰ, ਸ਼ੈਲੀ, ਸੰਗੀਤ ਅਤੇ ਰਸ ਦੀ ਪਰਿਪੱਕਤਾ, ਵਿਸ਼ੇ ਦੀ ਡੂੰਘਾਈ ਆਪ ਦੀਆਂ ਕਵਿਤਾਵਾਂ ਦੇ ਵਿਸ਼ੇਸ਼ ਗੁਣ ਹਨ। ਭਾਈ ਸਾਹਿਬ ਇਕ ਚੰਗੇ ਕਬਿੱਤ ਸਾਜ ਅਤੇ ਗਜ਼ਲ ਲੇਖਕ ਵੀ ਸਨ। ਆਪ ਦੀਆਂ ਕਵਿਤਾਵਾਂ ਉਪਦੇਸ਼ਾਤਮਕ, ਧਾਰਮਿਕ ਅਤੇ ਸਮਾਜ ਸੁਧਾਰਕ ਵਿਸ਼ਿਆਂ ਨਾਲ ਸੰਬੰਧਿਤ ਹਨ ਅਤੇ ਦੇਸ਼ ਕੌਮ ਦੇ ਹਿੱਤ ਲਈ ਇਕ ਗੁਰਸਿੱਖ ਦੇ ਫਰਜ਼ਾਂ ਦੀ ਪਛਾਣ ਕਰਾਉਂਦੀਆਂ ਹਨ। ਆਪ ਕਵਿਤਾ ਵਿਚ ਛੰਦਾਬੰਦੀ ਨੂੰ ਬਹੁਤ ਉੱਚਾ ਦਰਜਾ ਦਿੰਦੇ ਸਨ। ਬੋਲ, ਤੋਲ ਤੇ ਰਵਾਨੀ ਇਕ ਦੂਜੇ ਤੋਂ ਵਧ ਕੇ ਹਨ। ਭਾਈ ਸਾਹਿਬ ਦੀ ਹਰ ਕਵਿਤਾ ਵਿਚ ਕੋਈ ਨਾ ਕੋਈ ਸੰਦੇਸ਼ ਹੈ ਅਤੇ ਕੁਝ ਕਵਿਤਾਵਾਂ ਨੂੰ ਛੱਡ ਕੇ ਜ਼ਿਆਦਾਤਰ ਕਾਵਿਕ ਗੁਣਾਂ ਦੀ ਕਸੌਟੀ ਤੇ ਪੂਰੀਆਂ ਉਤਰਦੀਆਂ ਹਨ। 'ਸਤਿਯੁਗ' ਦੇ ਬਸੰਤ ਅੰਕ ਵਿਚ ਲੱਗੀ 'ਲਲਿਤ ਪਦ' ਦੀ ਕਾਵਿ ਰਚਨਾ ਵਿਚ ਛੰਦ ਦੀ ਵਿਧੀ ਅਨੁਸਾਰ ਅੰਤ ਉਤੇ ਦੋ ਗੁਰੂ ਲਿਆਂਦੇ ਗਏ ਹਨ, ਅੰਤ ਉਤੇ ਚੀਨੀ ਸ਼ਬਦ ਦੀ ਕਲਾਤਮਕ ਵਰਤੋਂ ਸਲਾਹੁਣਯੋਗ ਹੈ ਜਿਵੇਂ ਕਿ :

*"ਬਾਲ ਅਵਸਥਾ ਵਿੱਚ ਬ੍ਰਿਜੇਸ਼ ਨੇ ਅਦਭੁਤ ਮੂਰਤ ਚੀਨੀ।*
*ਸਿਰ ਤੇ ਖੰਡਾ ਹਥ ਸਿਮਰਨੀ ਚੜ੍ਹਿਆ ਬਾਂਕਾ ਚੀਨੀ।*
*ਜਿਸਦੀ ਮਿੱਠੀ ਬਾਣੀ ਅੱਗੇ ਫਿੱਕੀ ਲਗਦੀ ਚੀਨੀ।*
*ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉਂ ਰਵਿ ਪਿਖ ਗਲ ਚੀਨੀ।"*[47]

ਇਨ੍ਹਾਂ ਯਤਨਾਂ ਤੋਂ ਪਤਾ ਲਗਦਾ ਹੈ ਕਿ ਆਪ ਨੇ ਵਿਸ਼ੇ ਪੱਖ ਨੂੰ ਹੀ ਗੰਭੀਰ ਨਹੀਂ, ਸਗੋਂ ਰੂਪ ਪੱਖ ਨੂੰ ਵੀ ਕਲਾਤਮਕ ਬਣਾਉਣ ਦਾ ਸਫਲ ਯਤਨ ਕੀਤਾ ਹੈ। ਭਾਈ ਸਾਹਿਬ ਕਵਿਤਾ ਨੂੰ ਭਾਵ ਪ੍ਰਕਾਸ਼ ਜਾਂ ਕਲਪਨਾ-ਉਡਾਰੀ ਜਾਂ ਮਨੋਵੇਗ ਦੇ ਪ੍ਰਗਟਾਉ ਲਈ ਨਹੀਂ, ਬਲਕਿ ਬੁੱਧੀ, ਵਿਚਾਰ ਅਤੇ ਵਿਦਵਤਾ ਦੇ ਸਮਾਧਾਨ ਲਈ ਵਰਤਦੇ ਸਨ। ਅਜੋਕੇ ਮਿਆਰਾਂ ਦੀ ਦ੍ਰਿਸ਼ਟੀ ਤੋਂ ਇਸ ਪ੍ਰਕਾਰ ਦੀ ਕਾਵਿ ਰਚਨਾ ਭਾਵੇਂ ਪੁਰਾਤਨ ਢੰਗ ਦੀ ਦਿਖਾਈ ਦੇਂਦੀ ਹੈ ਪਰੰਤੂ ਪੰਜਾਬੀ ਦੇ ਪਰਿਵਰਤਨ ਕਾਲ

ਦੀ ਇਹ ਚਮਤਕਾਰੀ ਕਵਿਤਾ ਹੈ, ਜਿਸ ਵਿਚ ਛੰਦ ਅਤੇ ਅਲੰਕਾਰਾਂ ਦਾ ਖ਼ਾਸ ਧਿਆਨ ਰੱਖਿਆ ਗਿਆ ਹੈ। ਨਿਰਸੰਦੇਹ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਭਾਈ ਕਾਨ੍ਹ ਸਿੰਘ ਦਾ ਨਾਂ, ਇਕ ਵਾਰਤਕ ਲੇਖਕ ਤੋਂ ਇਲਾਵਾ ਇਕ ਕਵੀ ਦੇ ਤੌਰ ਤੇ ਵੀ ਲਿਆ ਜਾ ਸਕਦਾ ਹੈ।

**ਕ. ਭਾਈ ਸਾਹਿਬ ਦੇ ਨਾਂ ਤੇ ਰਚਨਾਵਾਂ ਬਾਰੇ ਭੁਲੇਖੇ**

ਸ਼ਮਸ਼ੇਰ ਸਿੰਘ ਅਸ਼ੋਕ ਤੋਂ ਲੈ ਕੇ ਅੱਜ ਤੱਕ ਦੇ, ਭਾਈ ਸਾਹਿਬ ਉਪਰ ਪੁਸਤਕਾਂ ਲਿਖਣ ਵਾਲੇ ਵਿਦਵਾਨਾਂ ਵੱਲੋਂ, ਕਈ ਐਸੀਆਂ ਰਚਨਾਵਾਂ ਭੁਲੇਖੇ ਨਾਲ ਭਾਈ ਸਾਹਿਬ ਦੇ ਨਾਂ ਨਾਲ ਜੋੜ ਦਿੱਤੀਆਂ ਗਈਆਂ, ਜੋ ਵਾਸਤਵ ਵਿਚ ਭਾਈ ਸਾਹਿਬ ਦੀਆਂ ਰਚਨਾਵਾਂ ਨਹੀਂ, ਜਿਨ੍ਹਾਂ ਬਾਰੇ ਵੇਰਵਾ ਇਸ ਪ੍ਰਕਾਰ ਹੈ:

*1.* ***ਬਾਰਾਮਾਹੇ***

ਅਸ਼ੋਕ ਜੀ ਆਪਣੀ ਪੁਸਤਕ 'ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ' ਵਿਚ ਲਿਖਦੇ ਹਨ ਕਿ ਦੋ ਬਾਰਾਮਾਹੇ ਜੋ ਮਹੀਨਾ ਕੱਤਕ ਤੋਂ ਸ਼ੁਰੂ ਹੋ ਕੇ ਮਹੀਨਾ ਅੱਸੂ ਵਿਚ ਖਤਮ ਹੁੰਦੇ ਹਨ, ਭਾਈ ਸਾਹਿਬ ਦੁਆਰਾ ਲਿਖੇ ਗਏ ਹਨ।

ਡਾ. ਰਛਪਾਲ ਕੌਰ ਅਨੁਸਾਰ ਇਹ ਰਚਨਾ ਭਾਈ ਕਾਨ੍ਹ ਸਿੰਘ ਨਾਭਾ ਦੀ ਨਹੀਂ ਕਿਉਂਕਿ ਇਸ ਦਾ ਲੇਖਕ ਪਹਿਲੇ ਬਾਰਾਮਾਹੇ ਦੇ ਅੰਤ ਵਿਚ ਲਿਖਦਾ ਹੈ :

"*ਕਾਹਨ ਸਿੰਘ ਚੈੜਪੁਰੀ ਦੁਆਰਾ*
*ਉਨੀ ਸੌ ਪੈਤਿਸ ਬੁਧ ਸੁਧ ਸੁੰਦਰ ਹੈ ਵਾਰਾ।*"

ਦੂਜੇ ਬਾਰਾਮਾਹੇ ਦੇ ਅੰਤ ਵਿਚ ਅੰਕਿਤ ਹੈ :

"*ਪਚਮਾਸ ਦਿਨ ਸਾਤ ਕਾਨ੍ਹ ਸਿੰਘ ਉਸਤਤ ਗੁਰ ਗਾਈ।*
*ਚੈਢਪੁਰ ਨਨਕਾਣੇ ਪਾਸਾ, ਔਰ ਗ੍ਰੰਥ ਬਹੁ ਰਚੇ ਗੁਰੂ ਯਸ।*"

ਇਹ ਕਾਹਨ ਸਿੰਘ ਚੈਢਪੁਰੀ ਦਾ ਵਸਨੀਕ ਕੋਈ ਹੋਰ ਲੇਖਕ ਹੈ। ਇਸੇ ਲੇਖਕ ਦੀ ਇਕ ਹੋਰ ਪੁਸਤਕ 'ਹੀਰ ਰਾਂਝਾ' ਖੋਜ ਕਰਤਾ ਨੂੰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੀ ਲਾਇਬਰੇਰੀ ਵਿਚ ਵੇਖਣ ਨੂੰ ਮਿਲੀ, ਜਿਸ ਵਿਚ ਇਸ ਲੇਖਕ (ਕਾਹਨ ਸਿੰਘ) ਦਾ ਪਤਾ ਇਸ ਪ੍ਰਕਾਰ ਲਿਖਿਆ ਮਿਲਦਾ ਹੈ :

*"ਚੈਡਪੁਰੀ ਮੇਂ ਦੁਆਰ ਗੁਰ ਜਨਮ ਹਮਾਰਾ*

*ਮਿੰਟਗੁਮਰੀ ਜਿਲਾ ਪਛਾਨੀਏ ਜੀ।*

*ਥਾਨਾ ਡਾਕਖਾਨਾ ਨਗਰ ਬੁਚੇ ਕੇ ਹੈ,*

*ਗੁਰਚਰਨ ਸਿੰਘ ਪੂਤ ਸਮ ਧਿਆਨੀਏ ਜੀ।"*

ਉਪਰੋਕਤ ਵਿਚਾਰ ਤੋਂ ਸਿੱਧ ਹੁੰਦਾ ਹੈ ਕਿ ਇਹ ਕਾਹਨ ਸਿੰਘ ਕੋਈ ਹੋਰ ਲੇਖਕ ਹੈ, ਜਿਸਨੇ ਬਾਰਾਮਾਹੇ ਲਿਖੇ। 'ਬਾਰਾਮਾਹੇ' ਭਾਈ ਕਾਨ੍ਹ ਸਿੰਘ ਦੀ ਰਚਨਾ ਨਹੀਂ।

2. ***ਮਦਮਾਸ ਖੰਡਨ***

ਡਾ. ਰਛਪਾਲ ਕੌਰ ਨੇ ਇਸ ਪੁਸਤਕ ਨੂੰ ਕਿਸੇ ਭੁਲੇਖੇ ਅਧੀਨ ਭਾਈ ਸਾਹਿਬ ਦੀ ਰਚਨਾ ਮਨ ਕੇ ਆਪਣੇ ਐਮ. ਲਿਟ. ਦੀ ਡਿਗਰੀ ਲਈ ਲਿਖੇ ਖੋਜ ਨਿਬੰਧ ਵਿਚ ਸ਼ਾਮਿਲ ਕਰ ਲਿਆ ਸੀ ਖੋਜ ਕਰਤਾ ਨੂੰ ਇਸ ਦੀ ਕਾਪੀ ਪੰਜਾਬੀ ਰੈਂਫਰੈਂਸ ਲਾਇਬਰੇਰੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੇਖਣ ਨੂੰ ਮਿਲੀ। ਇਸਦੇ ਟਾਈਟਲ ਸਮੇਤ ਮੁੱਢਲੇ ਪੰਨੇ ਫਟ ਚੁੱਕੇ ਹਨ। ਲਾਇਬਰੇਰੀ ਕੈਟਾਲਾਗ ਵਿਚ ਇਸਦੇ ਕੁਲ ਪੰਨੇ 50 ਦੱਸੇ ਹਨ। ਡਾ. ਰਛਪਾਲ ਕੌਰ ਨੇ ਇਹ ਪੁਸਤਕ ਚਸ਼ਮੇ ਨੂਰ ਪ੍ਰੈਸ, ਅੰਮ੍ਰਿਤਸਰ ਤੋਂ ਛਪੀ ਦੱਸੀ ਹੈ ਪਰੰਤੂ ਪ੍ਰਾਪਤ ਹੋਈ ਕਾਪੀ ਦੇ ਮੁੱਢਲੇ ਪੰਨੇ ਤੇ ਜੋ ਹੱਥ ਲਿਖਤ ਸੂਚਨਾ ਦਰਜ ਹੈ ਉਸ ਮੁਤਾਬਿਕ ਇਸਦਾ ਕਰਤਾ "ਕਾਹਨ ਸਿੰਘ", ਟਾਈਟਲ "ਮਦਮਾਸ ਖੰਡਨ : ਗੁਰੂ ਗ੍ਰੰਥ ਸਾਹਿਬ ਵਿਚੋਂ" (ਲਾਹੌਰ 1893 ਈ.) ਹੈ।

ਇਸ ਵਿਚ ਪੰਨਾ 1 ਤੋਂ 36 ਤੱਕ ਆਦਿ ਗ੍ਰੰਥ ਦੇ ਉਹ ਸ਼ਬਦ ਚੁਣੇ ਗਏ ਹਨ ਜਿਨ੍ਹਾਂ ਵਿਚ ਸ਼ਰਾਬ ਅਤੇ ਮਾਸ ਦਾ ਖੰਡਨ ਹੈ। ਗੁਰਬਾਣੀ ਦੇ ਸ਼ਬਦ ਦੇ ਕੇ ਅੱਗੇ ਉਨਾਂ ਦਾ ਪਰਮਾਰਥ ਦਿੱਤਾ ਹੈ। ਪੰਨਾ 37 ਤੇ ਦਸ਼ਮੇਸ਼ ਪਿਤਾ ਜੀ ਦੀ ਬਾਣੀ ਦੇ ਪ੍ਰਮਾਣ ਦੇ ਕੇ ਮਾਸ ਖਾਣ ਦਾ ਖੰਡਨ ਕੀਤਾ ਹੈ। ਪੰਨਾ 43 ਤੇ ਲਿਖਿਆ ਹੈ ਕਿ ਪ੍ਰਸਨ ਪੁੱਛਣ ਤੇ ਗੁਰੂ ਨਾਨਕ, ਰੁਕਨਦੀਨ ਨੂੰ ਉਤਰ ਦਿੰਦੇ ਹਨ "ਗਊ ਖਾਣਾ ਬਹੁਤ ਪਾਪ ਹੈ, ਗਊ ਚੌਦਵਾਂ ਰਤਨ (ਕਾਮਧੇਨ) ਹੈ। ਸੂਰ ਬੈਰਾਹੋ ਉਪਜਿਆ

ਪੂਜਣ ਕਰ ਅਵਤਾਰਾ, ਇਸ ਕਰਕੇ ਸਭ ਪੈਗੰਬਰਾਂ ਨੇ ਛੱਡਿਆ ਹੈ। ਗਊ-ਸੂਰ ਦੋਹਾਂ ਦਾ ਮਾਸ ਖਾਣਾ ਹਰਾਮ ਹੈ।"

ਇਸ ਰਚਨਾ ਵਿਚ ਭਾਈ ਸਾਹਿਬ ਵਲੋਂ ਵਰਤੇ ਜਾਂਦੇ ਫੁੱਲ-ਸਟਾਪ, ਕੌਮਾ ਆਦਿ ਨਹੀਂ ਵਰਤੇ ਗਏ। ਫੁੱਟ ਨੋਟ ਵੀ ਨਹੀਂ ਦਿੱਤੇ ਗਏ। ਬੋਲੀ ਤੇ ਸ਼ੈਲੀ ਪੱਖੋਂ ਵੀ ਇਹ ਭਾਈ ਸਾਹਿਬ ਦੀ ਰਚਨਾ ਨਹੀਂ ਜਾਪਦੀ ਅਤੇ ਨਾ ਹੀ ਇਸ ਰਚਨਾ ਵਿਚਲੇ ਵਿਚਾਰ ਭਾਈ ਸਾਹਿਬ ਦੀ ਵਿਚਾਰਧਾਰਾ ਨਾਲ ਮੇਲ ਖਾਂਦੇ ਹਨ। ਸੋ 'ਮਦਮਾਸ ਖੰਡਨ' ਭਾਈ ਸਾਹਿਬ ਦੀ ਰਚਨਾ ਨਹੀਂ ਹੋ ਸਕਦੀ। ਮਿਸਾਲ ਦੇ ਤੌਰ ਤੇ ਇਸ ਵਿਚ "*ਸੂਰ ਬੈਰਾਹੋਂ ਉਪਜਿਆ ਪੂਜਣ ਕਰ ਅਵਤਾਰਾਂ*" ਲਿਖਿਆ ਹੈ ਪਰੰਤੂ 'ਗੁਰੁਮਤ-ਮਾਰਤੰਡ' ਦੀ ਭੂਮਿਕਾ ਵਿਚ ਇਸ ਵਿਚਾਰ ਦਾ ਖੰਡਨ ਕੀਤਾ ਮਿਲਦਾ ਹੈ। ਅਸ਼ੋਕ ਜੀ ਤੋਂ ਲੈ ਕੇ ਅੱਜ ਤੱਕ ਭਾਈ ਸਾਹਿਬ ਉਪਰ ਲਿਖਣ ਵਾਲੇ ਵਿਦਵਾਨਾਂ ਨੇ 'ਮਦ ਮਾਸ ਖੰਡਨ' ਨੂੰ ਭਾਈ ਸਾਹਿਬ ਦੀਆਂ ਰਚਨਾਵਾਂ ਦੀ ਸੂਚੀ ਵਿਚ ਸ਼ਾਮਿਲ ਨਹੀਂ ਕੀਤਾ। ਬੀਬੀ ਹਰਦਰਸ਼ਨ ਕੌਰ (ਅੰਤਿਕਾ 4 ) ਨੇ ਇਸਨੂੰ ਭਾਈ ਕਾਨ੍ਹ ਸਿੰਘ ਨਾਭਾ ਦੀ ਰਚਨਾ ਮੰਨਣ ਤੋਂ ਇਨਕਾਰ ਕੀਤਾ ਹੈ।

### 3. *ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ*

ਡਾ. ਤੇਜਵੰਤ ਸਿੰਘ ਮਾਨ ਇਸ ਪੁਸਤਕ ਨੂੰ ਕਿਸੇ ਭੁਲੇਖੇ ਅਧੀਨ ਭਾਈ ਕਾਨ੍ਹ ਸਿੰਘ ਨਾਭਾ ਦੀ ਮੰਨਕੇ ਲਿਖਦੇ ਹਨ, "ਆਪ ਦੀ ਇਹ ਪੁਸਤਕ ਪੰਜਾਬੀ ਭੰਡਾਰ ਅੰਮ੍ਰਿਤਸਰ ਵਾਲਿਆਂ ਨੇ ਛਾਪੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸੰਬੰਧੀ ਇਹ ਪੁਸਤਕ 178 ਪੰਨਿਆਂ ਦੀ ਹੈ ਅਤੇ ਭਾਸ਼ਾ ਵਿਭਾਗ ਦੀ ਲਾਇਬਰੇਰੀ ਵਿਚ 831 ਨੰਬਰ ਤੇ ਪਈ ਹੈ।"[48] ਭਾਸ਼ਾ ਵਿਭਾਗ ਦੀ ਲਾਇਬਰੇਰੀ ਤੋਂ ਖੋਜ ਕਰਤਾ ਨੂੰ ਪ੍ਰਾਪਤ ਹੋਈ ਇਸ ਪੁਸਤਕ ਦੇ ਮੁੱਢਲੇ ਪੰਨੇ ਤੇ ਲਿਖਿਆ ਹੈ :

"**ਸਮਰਪਣ**

*ਕੌਮ ਦੇ ਸੱਚੇ ਦਰਦੀ ਅਤੇ ਸ਼ੁਭਚਿੰਤਕ ਸ੍ਰੀ ਮਾਨ ਪੰਥ ਰਤਨ ਵਿਦਿਆ ਸੂਰਜ ਸ੍ਰਦਾਰ ਕਾਨ੍ਹ ਸਿੰਘ ਜੀ ਸਾਹਿਬ ਨਾਭਾ ਨਿਵਾਸੀ ਜਿਨ੍ਹਾਂ ਨੇ ਆਪਣੇ ਪਵ੍ਰਿਤ ਜੀਵਨ ਦਾ ਬਹੁਤ ਸਾਰਾ ਹਿੱਸਾ ਪੰਥ ਨਿਰੋਲ ਰੱਖਣ ਲਈ ਅਮੋਲਕ ਗ੍ਰੰਥ ਲਿਖਣ ਵਿਚ*

*ਲਾਇਆ ਹੋਇਆ ਹੈ; ਉਨ੍ਹਾਂ ਨੂੰ ਇਹ ਲਘੁ ਪੁਸਤਕ ਸ੍ਰੀ ਜੀ ਦੀ ਕ੍ਰਿਪਾ ਭਰੀ ਆਗਯਾ ਪ੍ਰਾਪਤ ਕਰਕੇ ਪ੍ਰਕਾਸ਼ਿਕਾਂ ਵੱਲੋਂ ਅਤਯੰਤ ਨਿਰਮਾਣ ਅਤੇ ਸਤਿਕਾਰ ਸਹਿਤ ਅਪਰਣ ਕੀਤੀ ਜਾਂਦੀ ਹੈ।"*

ਇਸ ਤੋਂ ਪਤਾ ਲਗਦਾ ਹੈ ਕਿ ਇਹ ਭਾਈ ਸਾਹਿਬ ਦੀ ਰਚਨਾ ਨਹੀਂ, ਉਨ੍ਹਾਂ ਨੂੰ ਪ੍ਰਕਾਸ਼ਿਕਾਂ ਵੱਲੋਂ ਅਪਰਣ ਕੀਤੀ ਹੋਈ ਹੈ। ਇਸ ਦੀ ਭੂਮਿਕਾ ਵਿਚ ਲਿਖਿਆ ਹੈ :

*"ਅਸੀਂ ਜੀਵਨ ਚਰਿਤ੍ਰ ਵਿਚ ਆਪਣੇ ਵੱਲੋਂ ਕੋਈ ਨਵੀਂ ਗੱਲ ਨਹੀਂ ਪਾਈ, ਸਗੋਂ ਅਨੇਕ ਸਿੱਖ ਇਤਿਹਾਸਾਂ ਦੇ ਆਧਾਰ ਤੇ ਇਸ ਵਿਚ ਗੁਰੂ ਜੀ ਦੇ ਉਹ ਪ੍ਰਸੰਗ ਲਿਖੇ ਹਨ, ਜਿਨ੍ਹਾਂ ਸੰਬੰਧੀ ਲਗਭਗ ਸਾਰੇ ਇਤਿਹਾਸਕਾਰਾਂ ਦੀ ਇਕੋ ਰਾਏ ਹੈ......"*...... ਫਤੇ ਸਿੰਘ, ਅੰਮ੍ਰਿਤਸਰ, 31-1-26

*4.* **ਘਰ ਦੀ ਜੁਗਤ**

ਡਾ. ਤੇਜਵੰਤ ਮਾਨ ਨੇ ਇਹ ਪੁਸਤਕ ਵੀ ਭਾਈ ਕਾਨ੍ਹ ਸਿੰਘ ਨਾਭਾ ਦੀ ਦੱਸੀ ਹੈ।[40] ਖੋਜ ਦੌਰਾਨ ਪਤਾ ਲੱਗਿਆ ਹੈ ਕਿ ਇਹ ਰਚਨਾ ਵੀ ਭਾਈ ਕਾਨ੍ਹ ਸਿੰਘ ਨਾਭਾ ਦੀ ਨਹੀਂ ਹੈ। ਬੀਬੀ ਹਰਦਰਸ਼ਨ ਕੌਰ (ਅੰਤਿਕਾ 4 ) ਪੋਤੀ ਭਾਈ ਕਾਨ੍ਹ ਸਿੰਘ ਨੇ ਇਸ ਰਚਨਾ ਨੂੰ ਭਾਈ ਸਾਹਿਬ ਦੀ ਰਚਨਾ ਮੰਨਣ ਤੋਂ ਇਨਕਾਰ ਕੀਤਾ ਹੈ।

ਦਰਅਸਲ ਕਾਹਨ ਸਿੰਘ ਨਾਮ ਦੇ ਕਈ ਹੋਰ ਲੇਖਕ ਵੀ ਭਾਈ ਸਾਹਿਬ ਦੇ ਸਮਕਾਲੀ ਹੋਏ ਹਨ। ਇਸ ਖੋਜ ਨਿਬੰਧ ਦੇ ਲੇਖਕ ਨੂੰ ਖੋਜ ਦੌਰਾਨ ਕਈ ਪੁਸਤਕਾਂ ਪ੍ਰਾਪਤ ਹੋਈਆਂ ਜਿਵੇਂ ਕਿ ਬਾਂਝ ਚਕਿਤਸਾ, ਰਾਜਰੋਗ ਦਰਸ਼ਨ, ਸੰਤਾਨ ਦਰਸ਼ਨ, ਬਾਲ ਚਕਿਤਸਾ, ਮੌਸਮੀ ਤਾਪ ਚਕਿਤਸਾ, ਨੇਤਰ ਚਕਿਤਸਾ, ਗਰਭ ਰੋਕ ਅਤੇ ਇਸਤ੍ਰੀ ਚਕਿਤਸਾ ਆਦਿ। ਇਨ੍ਹਾਂ ਸਾਰੀਆਂ ਪੁਸਤਕਾਂ ਤੇ ਕਰਤਾ ਕਾਨ੍ਹ ਸਿੰਘ ਲਿਖਿਆ ਮਿਲਦਾ ਹੈ ਪਰੰਤੂ ਇਹ ਭਾਈ ਕਾਨ੍ਹ ਸਿੰਘ ਨਾਭਾ ਦੀਆਂ ਰਚਨਾਵਾਂ ਨਹੀਂ।

*5.* **ਉਕਤਿ ਬਿਲਾਸ**

ਸ਼ਮਸ਼ੇਰ ਸਿੰਘ ਅਸ਼ੋਕ ਦੇ ਕਥਨ ਅਨੁਸਾਰ ਭਾਈ ਕਾਨ੍ਹ ਸਿੰਘ ਨੇ 1927 ਈ.

ਵਿਚ ਦੇਵਨਾਗਰੀ ਅੱਖਰਾਂ ਵਿਚ ਦਸਮ ਗ੍ਰੰਥ ਵਿਚੋਂ ਚੰਡੀ ਚਰਿਤ੍ਰ ਉਕਤਿ ਬਿਲਾਸ ਪ੍ਰਕਾਸ਼ਿਤ ਕਰਵਾਇਆ ਸੀ। ਇਸ ਨਾਂ ਦੀ ਪੁਸਤਕ ਡਾ. ਰਛਪਾਲ ਕੌਰ ਪਾਸ ਖੋਜ ਕਰਤਾ ਨੂੰ ਵੇਖਣ ਨੂੰ ਮਿਲੀ। ਉਸ ਉਪਰ ਕਿਤੇ ਭਾਈ ਸਾਹਿਬ ਦਾ ਨਾਂ ਨਹੀਂ ਲਿਖਿਆ। ਦੇਵਨਾਗਰੀ ਅੱਖਰਾਂ ਵਿਚ ਇਸ ਪੁਸਤਕ ਦੇ ਮੁੱਖ ਪੰਨੇ ਤੇ ਸਿਰਫ ਇਤਨਾ ਹੀ ਲਿਖਿਆ ਹੈ :

"*ਉਕਤਿ ਬਿਲਾਸ*

*ਸ੍ਰੀ ਗੁਰੂ ਗੋਬਿੰਦ ਸਿੰਹ ਸਾਹਿਬ*

*ਦਸਮਾਵਤਾਰ*

*ਕ੍ਰਿਤ*

*ਦੁਰਗਾ ਸਪਤਸਤੀ ਕਾ ਸਵਤੰਤਰ ਅਨੁਵਾਦ*

*All rights reserved*

*THAKUR DAS & SONS AT THE DELHI PRINTING WORKS*

*CHAORI BAZAR DELHI*

*1927*"

ਕਿਸੇ ਸੰਪਾਦਕ ਦਾ ਨਾਉਂ ਪੁਸਤਕ ਉਤੇ ਕਿਧਰੇ ਨਹੀਂ ਛਪਿਆ ਹੋਇਆ, ਪਰੰਤੂ ਮੁੱਖ ਬੰਧ ਦੇ ਪੰਨੇ ਉਤੇ ਇਹ ਸੂਚਨਾ ਦਿੱਤੀ ਹੋਈ ਹੈ :

"ਧਰਮ ਰਖਸ਼ਕ ਸ੍ਰੀ ਗੁਰੂ ਗੋਬਿੰਦ ਸਿੰਹ ਸਾਹਿਬ ਨੇ ਜੋ ਉਪਕਾਰ ਭਾਰਤਵਰਸ਼ ਪਰ ਅਪਨਾ ਸ੍ਵਸਵ ਦਾਨ ਕਰਕੇ ਕੀਆ ਹੈ ਉਸ ਕੋ ਸਭ ਵਿਦਵਾਨ ਜਾਨਤੇ ਹੈਂ, ........ਹਮਾਰੇ ਹਿੰਦੀ ਭਾਈ ਉਨ ਕੇ ਅਦਭੁਤ ਕਾਵਯ ਕਾ ਆਨੰਦ ਲੇਨੇ ਸੇ ਵੰਚਿਤ ਰਹੇ ਹੈਂ। ਇਸ ਲੀਯੇ ਅਨੇਕ ਕਾਵਯ ਪ੍ਰੇਮੀਓ, ਕੀ ਪ੍ਰਾਰਥਨਾ ਕਰਨੇ ਪਰ ਸ੍ਰੀ 108 ਮਹਾਰਾਜਾਧਿਰਾਜ ਸਰ ਭੂਪੇਂਦਰ ਸਿੰਹ ਸਾਹਿਬ ਮਹੇਂਦਰ ਬਹਾਦੁਰ ਪਟਿਆਲਾ ਪਤਿ ਜੋ ਵਿਦਯਾ ਕੇ ਅੰਤਯਤ ਪ੍ਰੇਮੀ ਹੈਂ : ਉਨੋਂ ਨੇ ਦਸ਼ਮ ਸਦਗੁਰੂ ਜੀ ਕੇ ਮਨੋਹਰ ਕਾਵਯ ਕਾ ਯਹ ਏਕ ਭਾਗ ਹਿੰਦੀ ਅਕਸ਼ਰੋਂ ਮੇਂ ਛਪਵਾਨੇ ਕਾ ਉਪਕਾਰ ਕੀਆ ਹੈ, ਨਿਸ਼ਚਯ ਹੈ ਕਿ ਪਾਠਕ ਇਸ ਸੇ ਬਹੁਤ ਲਾਭ ਉਠਾਵੇਂਗੇ।"

ਇਸ ਵਿਚ ਭਾਈ ਕਾਨ੍ਹ ਸਿੰਘ ਦੀਆਂ ਹੋਰਨਾਂ ਰਚਨਾਵਾਂ ਵਾਂਗ ਅੰਗਰੇਜ਼ੀ ਵਾਲੇ ਵਿਸ੍ਰਾਮ ਚਿੰਨ, ਕੌਮਾਂ ਅਤੇ ਫੁਲਸਟਾਪ ਆਦਿ ਦੀ ਵਰਤੋਂ ਹੋਈ ਨਹੀਂ ਮਿਲਦੀ। ਇਹ ਰਚਨਾ ਭਾਈ ਸਾਹਿਬ ਦੀ ਨਹੀਂ ਹੋ ਸਕਦੀ। ਜੇਕਰ ਇਹ ਕਾਰਜ ਭਾਈ ਸਾਹਿਬ ਨੇ ਆਪਣੇ ਹੱਥੀਂ ਪੂਰਾ ਕੀਤਾ ਹੁੰਦਾ ਤਾਂ ਹਿੰਦੀ ਪਾਠਕਾਂ ਨੂੰ ਸਿੱਖ ਦ੍ਰਿਸ਼ਟੀਕੋਣ ਸਪਸ਼ਟ ਕਰਨ ਬਾਰੇ ਕੁਝ ਵਿਸਤਾਰ ਵਾਲੇ ਫੁੱਟ ਨੋਟ ਜ਼ਰੂਰ ਇਸ ਵਿਚ ਸ਼ਾਮਿਲ ਕੀਤੇ ਹੁੰਦੇ। ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਤੇ ਬੀਬੀ ਹਰਦਰਸ਼ਨ ਕੌਰ (ਅੰਤਿਕਾ 4 ) ਨੇ ਵੀ ਇਸ ਰਚਨਾ ਨੂੰ ਭਾਈ ਸਾਹਿਬ ਦੀ ਕ੍ਰਿਤ ਮੰਨਣ ਤੋਂ ਇਨਕਾਰ ਕੀਤਾ ਹੈ ।

### 6. *ਜੋਤਸ਼ ਅਤੇ ਵੈਦਗੀ ਦੇ ਗ੍ਰੰਥ*

ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਭਾਈ ਸਾਹਿਬ ਨੇ ਮਹਾਰਾਜ ਹੀਰਾ ਸਿੰਘ ਦੀ ਇੱਛਾ ਅਨੁਸਾਰ 1911 ਈ. ਵਿਚ ਇਕ ਪੁਸਤਕ ਜੋਤਿਸ਼ ਬਾਰੇ, ਤਾਰਾ ਵਿਗਿਆਨ ਸੰਬੰਧੀ, ਤਿਆਰ ਕੀਤੀ, ਪਰੰਤੂ ਮਹਾਰਾਜਾ ਦੇ ਉਸੇ ਸਾਲ 25 ਦਸੰਬਰ 1911 ਈ. ਨੂੰ ਅਚਾਨਕ ਦੇਹਾਂਤ ਹੋਣ ਕਾਰਨ ਇਹ ਪੁਸਤਕ ਅਣਛਪੀ ਰਹਿ ਗਈ।[50] ਇਸੇ ਤਰ੍ਹਾਂ ਬੀਬੀ ਸੁਖਜੀਤ ਕੌਰ ਅਨੁਸਾਰ, "ਭਾਈ ਸਾਹਿਬ ਨੇ ਵੈਦਗੀ ਤੇ ਸਿਹਤ ਸੰਬੰਧੀ ਵੀ ਇਕ ਗ੍ਰੰਥ ਲਿਖਿਆ, ਪਰੰਤੂ ਛਪ ਨਹੀਂ ਸਕਿਆ।"[51]

ਭਾਈ ਸਾਹਿਬ ਦੀਆਂ ਨਿੱਜੀ ਡਾਇਰੀਆਂ ਵਿਚ ਇਨ੍ਹਾਂ ਗ੍ਰੰਥਾਂ ਬਾਰੇ ਕੋਈ ਸੂਚਨਾ ਨਹੀਂ ਮਿਲਦੀ, ਅਤੇ ਨਾ ਹੀ ਭਾਈ ਸਾਹਿਬ ਦੇ ਪਰਿਵਾਰ ਦੇ ਮੈਂਬਰਾਂ ਪੋਤੇ ਸੁਦਰਸ਼ਨ ਸਿੰਘ, ਮਹਿੰਦਰ ਸਿੰਘ, ਅਤੇ ਭਾਈ ਸਾਹਿਬ ਦੀ ਪੋਤੀ ਬੀਬੀ ਹਰਦਰਸ਼ਨ ਕੌਰ ਨੇ ਉਪਰੋਕਤ ਗ੍ਰੰਥਾਂ ਦੇ ਖਰੜੇ ਵੇਖੇ। ਜੋਤਿਸ਼ ਅਤੇ ਵੈਦਗੀ ਨਾਲ ਸੰਬੰਧਿਤ ਆਮ ਜਾਣਕਾਰੀ ਕਿਸੇ ਸਮੇਂ ਮਹਾਨਕੋਸ਼ ਦੀ ਤਿਆਰੀ ਲਈ ਇੱਕਤਰ ਕੀਤੀ ਹੋ ਸਕਦੀ ਹੈ, ਪਰੰਤੂ ਉਪਰੋਕਤ ਗ੍ਰੰਥਾਂ ਦੀ ਰਚਨਾ ਨਹੀਂ ਕੀਤੀ।

### 7. *ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ*

ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਛਪੀ 'ਕੋਸ਼ਕਾਰੀ-ਕਲਾ ਅਤੇ ਪੰਜਾਬੀ ਕੋਸ਼ਕਾਰੀ' ਦੇ ਲੇਖਕ ਪਰਮਜੀਤ ਸਿੰਘ ਸਿੱਧੂ ਨੇ ਆਪਣੀ ਪੁਸਤਕ ਵਿਚ ਭਾਈ ਕਾਨ੍ਹ ਸਿੰਘ ਨਾਭਾ ਦੀ 'ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ' ਸਿਵਲ ਐਂਡ ਮਿਲਟਰੀ ਗਜ਼ਟ

ਪ੍ਰੈਸ, ਲਾਹੌਰ ਤੋਂ ਛਪੀ ਦੱਸੀ ਹੈ।[52] ਇਸਦੀ ਕੋਈ ਕਾਪੀ ਕਿਧਰੋਂ ਹੱਥ ਨਹੀਂ ਲੱਗ ਸਕੀ, ਅਤੇ ਨਾ ਹੀ ਭਾਈ ਸਾਹਿਬ ਦੇ ਪਰਿਵਾਰ ਦੇ ਮੈਂਬਰਾਂ ਨੇ ਇਹ ਡਿਕਸ਼ਨਰੀ ਕਦੇ ਵੇਖੀ। ਇਤਨੀ ਮਹੱਤਵਪੂਰਨ ਰਚਨਾ ਛੁਪੀ ਨਹੀਂ ਰਹਿ ਸਕਦੀ ਸੀ। ਹੁਣ ਡਾ. ਸਿੱਧੂ ਨੇ ਵੀ ਖੋਜ-ਕਰਤਾ ਨਾਲ ਗੱਲਬਾਤ ਦੌਰਾਨ ਦੱਸਿਆ ਹੈ ਕਿ ਇਹ ਡਿਕਸ਼ਨਰੀ ਛਪਣ ਬਾਰੇ ਉਨ੍ਹਾਂ ਦੀ ਸੂਚਨਾ ਠੀਕ ਨਹੀਂ ਸੀ।

*8. ਆਸਾ ਦੀ ਵਾਰ ਸਟੀਕ*

ਭਾਸ਼ਾ ਵਿਭਾਗ ਪੰਜਾਬ ਵੱਲੋਂ ਵਿਸ਼ਾ-ਕ੍ਰਮ ਅਨੁਸਾਰ ਛਪੇ, 'ਪੰਜਾਬੀ ਪੁਸਤਕ ਕੋਸ਼' (1971 ਈ.) ਵਿਚਲੀ ਜਾਣਕਾਰੀ ਅਨੁਸਾਰ ਇਹ ਭਾਈ ਕਾਨ੍ਹ ਸਿੰਘ ਨਾਭਾ ਦੀ ਰਚਨਾ ਹੈ। ਇਸਦੇ ਕੁਲ ਪੰਨੇ 64 ਅਤੇ ਪੰਜਾਬੀ ਬੁੱਕ ਸਟੋਰ, ਦਿੱਲੀ ਤੋਂ (1969 ਈ.) ਵਿਚ ਛਪੀ ਦੱਸੀ ਹੈ।[53] ਪੰਜਾਬੀ ਪੁਸਤਕ ਕੋਸ਼ ਵਿਚ ਲੇਖਕ ਦਾ ਨਾਂ ਗਲਤ ਦਿੱਤਾ ਗਿਆ ਹੈ । ਇਹ ਪੁਸਤਕ ਭਾਈ ਕਾਨ੍ਹ ਸਿੰਘ ਦੀ ਨਹੀਂ, ਕਾਲਾ ਸਿੰਘ (ਬੇਦੀ) ਦੀ ਹੈ। ਭਾਈ ਸਾਹਿਬ ਉਪਰ ਲਿਖਣ ਵਾਲੇ ਕਿਸੇ ਵਿਦਵਾਨ ਨੇ ਉਨ੍ਹਾਂ ਦੁਆਰਾ 'ਆਸਾ ਦੀ ਵਾਰ ਸਟੀਕ' ਰਚੀ ਗਈ ਨਹੀਂ ਦੱਸੀ ਅਤੇ ਨਾ ਹੀ ਉਨ੍ਹਾਂ ਦੇ ਪਰਿਵਾਰ ਦੇ ਮੈਂਬਰ ਉਨ੍ਹਾਂ ਦੁਆਰਾ ਇਹ ਰਚਨਾ ਰਚੀ ਦੱਸਦੇ।

*9. ਵਾਰਾਂ ਗੁਰੂ ਨਾਨਕ ਸਟੀਕ*

'ਪੰਜਾਬੀ ਪੁਸਤਕ ਕੋਸ਼' ਵਿਚ ਇਹ ਪੁਸਤਕ ਵੀ ਭਾਈ ਸਾਹਿਬ ਦੇ ਨਾਂ ਹੇਠ ਦਰਜ ਹੈ। ਇਸਦੇ ਕੁੱਲ ਪੰਨੇ 172 ਹਨ, ਅਤੇ ਪੰਜਾਬੀ ਬੁੱਕ ਸਟੋਰ, ਦਿੱਲੀ ਤੋਂ ਛਪੀ ਦੱਸੀ ਹੈ।[54] ਪੰਜਾਬੀ ਪੁਸਤਕ ਕੋਸ਼ ਵਿਚ ਇਸ ਰਚਨਾ ਬਾਰੇ ਵੀ ਲੇਖਕ ਦਾ ਨਾਂ ਗਲਤ ਦਿੱਤਾ ਗਿਆ ਹੈ। ਇਸ ਪੁਸਤਕ ਦੇ ਲੇਖਕ ਵੀ ਭਾਈ ਕਾਨ੍ਹ ਸਿੰਘ ਨਾਭਾ ਨਹੀਂ, ਕਾਲਾ ਸਿੰਘ (ਬੇਦੀ) ਹਨ। ਬੀਬੀ ਹਰਦਰਸ਼ਨ ਕੌਰ (ਅੰਤਿਕਾ 4) ਅਨੁਸਾਰ "ਬਾਰਾਮਾਹੇ, ਮਦਮਾਸ ਖੰਡਨ, ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ, ਘਰ ਦੀ ਜੁਗਤ, ਉਕਤਿ ਬਿਲਾਸ, ਜੋਤਸ਼ ਤੇ ਵੈਦਗੀ ਗ੍ਰੰਥ, ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ, ਆਸਾ ਦੀ ਵਾਰ ਸਟੀਕ, ਵਾਰਾਂ ਗੁਰੂ ਨਾਨਕ ਸਟੀਕ, ਭਾਈ ਕਾਨ੍ਹ ਸਿੰਘ ਨਾਭਾ ਦੀਆਂ ਰਚਨਾਵਾਂ ਨਹੀਂ ਹਨ।[55]

ਖੋਜ ਕਰਤਾ ਨੂੰ ਕਈ ਵਾਰ ਵ੍ਰਿਜੇਸ਼ ਭਵਨ ਨਾਭਾ, ਵਿਖੇ ਭਾਈ ਸਾਹਿਬ ਦੀਆਂ ਸਾਰੀਆਂ ਮਹੱਤਵਪੂਰਣ ਫਾਈਲਾਂ, ਪੁਸਤਕਾਂ ਡਾਇਰੀਆਂ, ਚੀਜ਼ਾਂ ਵੇਖਣ ਦਾ ਮੌਕਾ ਮਿਲਿਆ, ਪਰੰਤੂ ਉਪਰੋਕਤ ਰਚਨਾਵਾਂ ਬਾਰੇ ਕਿਤੋਂ ਕੋਈ ਲਿਖਤੀ ਸੂਚਨਾ ਪ੍ਰਾਪਤ ਨਹੀਂ ਹੋਈ।

**ਖ. ਭਾਈ ਸਾਹਿਬ ਦੀ ਅੰਗਰੇਜ਼ੀ ਰਚਨਾ**

ਭਾਈ ਕਾਨ੍ਹ ਸਿੰਘ ਨੇ ਮਿਸਟਰ ਮੈਕਾਲਿਫ ਦੀ 'ਦੀ ਸਿੱਖ ਰੀਲਿਜਨ' ਲਿਖਣ ਵਿਚ ਬੜੀ ਸਹਾਇਤਾ ਕੀਤੀ ਸੀ। ਉਨ੍ਹਾਂ ਪਾਸੋਂ ਭਾਈ ਸਾਹਿਬ ਨੇ ਅੰਗਰੇਜ਼ੀ ਵੀ ਸਿੱਖ ਲਈ ਸੀ। ਅੰਗਰੇਜ਼ੀ ਭਾਸ਼ਾ ਵਿਚ ਵੀ ਆਪ ਦੇ ਲਿਖੇ ਹੋਏ ਨਿਬੰਧ ਮਿਲਦੇ ਹਨ।

'Some Light on Sikh Tenets' ਟਾਈਟਲ ਹੇਠ ਲਿਖਿਆ ਭਾਈ ਸਾਹਿਬ ਦਾ ਇਹ ਨਿਬੰਧ ਇਕ ਪੁਸਤਕ 'The Sikh Religion A Symposium' ਵਿਚ ਸੰਕਲਿਤ ਕੀਤਾ ਗਿਆ ਮਿਲਦਾ ਹੈ। ਇਸ ਵਿਚ ਮਿ: ਮੈਕਾਲਿਫ, ਐਚ. ਐਚ. ਵਿਲਸਨ, ਫਰੈਡਰਿਕ ਪਿਨਕੋਟ, ਅਤੇ ਜੌਨ ਮੈਲਕਾਮ ਦੇ ਨਿਬੰਧ ਵੀ ਸ਼ਾਮਿਲ ਹਨ।

ਭਾਈ ਸਾਹਿਬ ਨੇ ਆਪਣੇ ਲੇਖ ਵਿਚ ਪਹਿਲਾਂ ਦਸ ਗੁਰੂਆਂ ਬਾਰੇ ਜਾਣਕਾਰੀ ਦਿੱਤੀ ਹੈ ਫਿਰ 'ਗੁਰੁਮਤ-ਮਾਰਤੰਡ' ਪੁਸਤਕ ਦੀ ਤਰ੍ਹਾਂ ਅਲੱਗ ਅਲੱਗ ਵਿਸ਼ਿਆਂ ਉਤੇ ਗੁਰਬਾਣੀ ਦੇ ਹਵਾਲੇ ਦੇ ਕੇ ਆਪਣੇ ਵਿਚਾਰ ਦਿੱਤੇ ਹਨ।[56]

ਇਸੇ ਤਰ੍ਹਾਂ ਭਾਈ ਸਾਹਿਬ ਦਾ ਇਕ ਹੋਰ ਅੰਗਰੇਜ਼ੀ ਨਿਬੰਧ 'Guru Gobind Singh's Unique Personality' 5 ਜਨਵਰੀ 1930 ਦੇ ਅੰਗਰੇਜ਼ੀ ਅਖਬਾਰ 'ਦੀ ਖ਼ਾਲਸਾ' (The Khalsa) ਵਿਚ ਛਪਿਆ ਮਿਲਦਾ ਹੈ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਸ਼ਖਸੀਅਤ ਦਾ ਵਰਨਣ ਹੈ।

ਇਸੇ ਤਰ੍ਹਾਂ ਦਾ ਇਕ ਹੋਰ ਨਿਬੰਧ 28 ਦਸੰਬਰ 1930 ਈ. ਦੇ ਅੰਗਰੇਜੀ ਅਖਬਾਰ 'The Khalsa' ਵਿਚ ਛਪਿਆ ਮਿਲਦਾ ਹੈ। ਇਸਦਾ ਸਿਰਲੇਖ ਹੈ: 'As thou Art Thou Alone Art' ਇਸ ਵਿਚ ਦੱਸਿਆ ਹੈ ਕਿ ਸਰਬ-ਗੁਣ ਸੰਪੰਨ ਗੁਰੂ ਗੋਬਿੰਦ ਸਿੰਘ ਦੀ ਸ਼ਖਸੀਅਤ ਨੂੰ ਸ਼ਬਦਾਂ ਦੁਆਰਾ ਵਰਨਣ ਨਹੀਂ ਕੀਤਾ ਜਾ ਸਕਦਾ। ਉਪਰੋਕਤ ਅਧਿਐਨ ਦੇ ਆਧਾਰ ਤੇ ਕਹਿ ਸਕਦੇ ਹਾਂ ਕਿ ਭਾਈ ਸਾਹਿਬ ਨੂੰ ਪੰਜਾਬੀ ਤੋਂ ਇਲਾਵਾ ਅੰਗਰੇਜ਼ੀ ਵਿਚ ਨਿਬੰਧ ਲਿਖਣ ਵਿਚ ਵੀ ਅੱਛੀ ਮੁਹਾਰ੍ਤ ਹਾਸਿਲ ਸੀ।

**ਗ. ਭਾਈ ਸਾਹਿਬ ਦੀਆਂ ਅਪ੍ਰਕਾਸ਼ਿਤ ਰਚਨਾਵਾਂ**

ਭਾਈ ਸਾਹਿਬ ਨੇ ਆਪਣੇ ਜੀਵਨ ਦੇ ਮਿਸ਼ਨ ਨੂੰ ਅੰਤ ਤੀਕ ਬੜੀ ਦਲੇਰੀ

ਨਾਲ ਨਿਭਾਇਆ ਪਰੰਤੂ ਜਿਸ ਰਿਆਸਤ ਨਾਲ ਭਾਈ ਸਾਹਿਬ ਦਾ ਸੰਬੰਧ ਸੀ, ਅੰਗਰੇਜ਼ਾਂ ਦੀ ਕੂਟਲਨੀਤੀ ਕਾਰਣ ਉਸਨੂੰ ਚੋਖੀ ਉਥਲ-ਪੁਥਲ ਵਿਚੋਂ ਲੰਘਣਾ ਪਿਆ। ਆਪ ਦਾ ਅੰਤਲਾ ਸਮਾਂ 1930-38 ਤੱਕ ਦਾ ਸਮਾਂ ਸੀ। 27 ਨਵੰਬਰ 1936 ਈ. ਨੂੰ ਆਪ ਦੇ ਛੋਟੇ ਭਰਾ ਬਿਸ਼ਨ ਸਿੰਘ ਦਾ ਦੇਹਾਂਤ ਹੋ ਗਿਆ ਅਤੇ ਉਸ ਤੋਂ ਕੋਈ ਸੱਤ ਮਹੀਨੇ ਬਾਅਦ (17 ਜੂਨ 1937 ਈ., ਉਸ ਤੋਂ ਵੀ ਛੋਟੇ) ਦੂਸਰੇ ਭਰਾ ਮੀਹਾਂ ਸਿੰਘ ਵੀ ਸੁਰਗਵਾਸ ਹੋ ਗਏ। ਆਪ ਲਈ ਦੋਵਾਂ ਭਰਾਵਾਂ ਦਾ ਵਿਛੋੜਾ ਅਸਹਿ ਸੀ। 23 ਨਵੰਬਰ 1938 ਈ. ਨੂੰ ਆਪ ਬਿਨਾਂ ਕਿਸੇ ਬਿਮਾਰੀ ਦੇ ਚਲਾਣਾ ਕਰ ਗਏ। ਆਪ ਦੀਆਂ ਕੁਝ ਰਚਨਾਵਾਂ ਗੁਰੁਮਤ-ਮਾਰਤੰਡ, ਗੁਰੂ ਮਹਿਮਾ ਰਤਨਾਵਲੀ, ਯਾਤਰਾਵਾਂ ਨਾਲ ਸੰਬੰਧਿਤ ਚਿੱਠੀਆਂ, ਗੁਰਬਾਣੀ ਅਖਾਣ ਤੇ ਮੁਹਾਵਰੇ, ਇਤਿਹਾਸ ਬਾਗੜੀਆਂ, ਖਟ ਰਿਤੁ, ਨਿੱਜੀ ਡਾਇਰੀਆਂ ਆਦਿ ਅਪ੍ਰਕਾਸ਼ਿਤ ਹੀ ਰਹਿ ਗਈਆਂ। ਇਨ੍ਹਾਂ ਵਿਚੋਂ ਗੁਰੁਮਤ-ਮਾਰਤੰਡ, ਗੁਰੂ ਮਹਿਮਾ ਰਤਨਾਵਲੀ, ਅਤੇ ਸਫ਼ਰਾਂ ਦੌਰਾਨ ਲਿਖੀਆਂ ਚਿੱਠੀਆਂ ਤਾਂ ਛਾਪੇ ਦਾ ਜਾਮਾ (ਭਾਈ ਸਾਹਿਬ ਦੇ ਸੁਰਗਵਾਸ ਉਪਰੰਤ) ਪਹਿਨ ਚੁੱਕੀਆਂ ਹਨ, ਪਰੰਤੂ ਬਾਕੀ ਰਚਨਾਵਾਂ ਹਾਲੀ ਵੀ ਅਪ੍ਰਕਾਸ਼ਿਤ ਹਨ ਜਿਨ੍ਹਾਂ ਬਾਰੇ ਸੰਖੇਪ ਵੇਰਵਾ ਇਸ ਪ੍ਰਕਾਰ ਹੈ :

*1. ਗੁਰਬਾਣੀ ਅਖਾਣ ਅਤੇ ਮੁਹਾਵਰੇ*

'ਅਖਾਣ' ਲੋਕ ਸਾਹਿਤ ਦਾ ਅਜਿਹਾ ਰੂਪ ਹਨ, ਜਿਨ੍ਹਾਂ ਵਿਚ ਲੋਕ ਜੀਵਨ ਦੇ ਲੰਮੇ ਤਜ਼ਰਬਿਆਂ ਅਤੇ ਅਨੁਭਵਾਂ ਨੂੰ ਲੋਕ ਬੋਲੀ ਦੁਆਰਾ ਬਹੁਤ ਹੀ ਸੰਖੇਪ ਪਰੰਤੂ ਢੁਕਵੀਂ ਸ਼ੈਲੀ ਰਾਹੀਂ ਵਾਕਾਂ/ਤੁਕਾਂ ਦੇ ਰੂਪ ਵਿਚ ਪ੍ਰਗਟਾਇਆ ਗਿਆ ਹੁੰਦਾ ਹੈ। ਇਹ ਵਾਰਤਕ ਵਿਚ ਵੀ ਮਿਲਦੇ ਹਨ, ਪਰੰਤੂ ਇਹਨਾਂ ਦੀ ਬਹੁਤੀ ਸੰਖਿਆ ਤੁਕਾਂ ਬੰਦੀ ਦੇ ਰੂਪ ਵਿਚ ਹੈ। ਅਖਾਣ ਲਈ ਪੰਜਾਬੀ ਵਿਚ ਅਖੌਤ, ਲੋਕੋਕਤੀ ਅਤੇ ਕਹਾਵਤ ਲਫਜ਼ਾਂ ਦੀ ਵਰਤੋਂ ਵੀ ਹੁੰਦੀ ਹੈ ਪਰ ਲੋਕੋਕਤੀ ਹਿੰਦੀ ਵਿਚ ਅਤੇ ਕਹਾਵਤ ਉਰਦੂ ਵਿਚ ਅਖਾਣ ਦੇ ਸਾਮਾਨਾਰਥਕ ਸ਼ਬਦ ਹਨ।[57] 'ਅਖਾਣ' ਪਦ ਨੂੰ ਵੈਦਕ ਭਾਸ਼ਾ ਸੰਸਕ੍ਰਿਤ ਦੇ ਗ੍ਰੰਥਾਂ ਵਿਚ ਮਿਲਦੇ 'ਆਖਯਾਨ' ਸ਼ਬਦ ਦਾ ਤਦਭਵ ਰੂਪ ਮੰਨਿਆ ਜਾ ਸਕਦਾ ਹੈ, ਜਿਸਨੇ ਪੰਜਾਬੀ ਲੋਕ ਸਾਹਿਤ ਵਿਚ ਨਵੇਕਲੀ ਵਿਧਾ ਤੇ ਅਰਥ ਗ੍ਰਹਿਣ ਕਰ ਲਏ ਹਨ।[58]

ਭਾਈ ਕਾਨ੍ਹ ਸਿੰਘ ਦੀਆਂ ਅਣਛਪੀਆਂ ਰਚਨਾਵਾਂ ਵਿਚ 'ਗੁਰਬਾਣੀ ਅਖਾਣ ਤੇ ਮੁਹਾਵਰੇ' ਪੰਜਾਬੀ ਸਾਹਿਤ ਪ੍ਰੇਮੀਆਂ ਲਈ ਬਹੁਤ ਮਹੱਤਵਪੂਰਣ ਹਨ। ਭਾਈ ਸਾਹਿਬ ਨੇ ਆਪਣੀਆਂ ਮੁੱਢਲੇ ਦੌਰ ਦੀਆਂ ਰਚਨਾਵਾਂ ਲਿਖਣ ਦੇ ਸਮੇਂ ਤੋਂ ਹੀ ਕਿਤੇ ਕਿਤੇ ਅਖਾਣ ਵਰਤ ਲਏ ਹੋਏ ਹਨ ਜਿਵੇਂ ਕਿ :

1. "*ਐਸਾ ਕੰਤ ਬਸਾਈ ਘੋੜਾ*
*ਅੱਗਾ ਤਿੱਖਾ ਪਿੱਛਾ ਚੌੜਾ।*"[59]

'ਬਿਜੈ ਸ੍ਵਾਮ ਧਰਮ' ਪੁਸਤਕ ਵਿਚ ਇਕ ਥਾਂ ਲਿਖਦੇ ਹਨ :

2. "*ਸੁਖੀ ਨਾਲੋਂ ਸੂਮ ਭਲਾ*
*ਤੁਰੰਤ ਦੇਵੇ ਜਵਾਬ।*"

ਆਪਣੀਆਂ ਰਚਨਾਵਾਂ ਵਿਚ ਖਿੰਡਵੇ ਰੂਪ ਵਿਚ ਅਜਿਹੇ ਅਖਾਣਾਂ ਤੋਂ ਇਲਾਵਾ 'ਗੁਰੁਸ਼ਬਦ ਰਤਨਾਕਰ ਮਹਾਨਕੋਸ਼' ਵਿਚ ਵੀ 'ਲੋਕੋਕਤਿ' ਇੰਦਰਾਜ ਵਿਚ ਗੁਰਬਾਣੀ ਵਿਚੋਂ ਲਗਭੱਗ 57 ਅਖਾਉਤਾਂ ਇਕੱਤਰ ਕੀਤੀਆਂ ਹਨ, ਜਿਵੇਂ ਕਿ :

1. "*ਜਿਤ ਬੋਲਿਐ ਪਤਿ ਪਾਈਐ*
*ਸੋ ਬੋਲਿਆ ਪਰਵਾਣੁ।*
2. *ਨਦੀਆਂ ਵਾਹਿ ਵਿਛੁੰਨਿਆ*
*ਮੇਲਾ ਸੰਜੋਗੀ ਰਾਮ।*
3. *ਕੁੱਤਾ ਰਾਜ ਬਹਾਲੀਐ*
*ਫਿਰ ਚੱਕੀ ਚੱਟੈ।* (ਭਾ.ਗੁ.)"[60]

ਮਹਾਨਕੋਸ਼ ਦੀ ਛਪਾਈ ਤੋਂ ਬਾਅਦ ਵੀ ਭਾਈ ਸਾਹਿਬ ਗੁਰਬਾਣੀ ਵਿਚੋਂ ਅਖਾਣ ਮੁਹਾਵਰੇ, ਇਕੱਤਰ ਕਰਦੇ ਰਹੇ। ਇਸ ਦਾ ਸਬੂਤ ਉਨ੍ਹਾਂ ਦੀ ਨਿੱਜੀ ਡਾਇਰੀ ਵਿਚੋਂ ਇਸ ਪ੍ਰਕਾਰ ਮਿਲਦਾ ਹੈ :

"ਗੁਰਬਾਣੀ ਵਿਚੋਂ ਅਖਾਣ (ਕਹਾਣ) ਲਿਖਣੇ ਜੋ ਕੁਝ ਮਹੀਨੇ ਤੋਂ ਆਰੰਭ ਕੀਤੇ ਸਨ, ਅੱਜ ਸਮਾਪਤ ਕੀਤੇ।"[61]

ਖੋਜ ਕਰਤਾ ਨੂੰ ਲਿਖੇ 2 ਫਰਵਰੀ 98 ਦੇ ਇਕ ਪੱਤਰ (ਅੰਤਿਕਾ ੩ ) ਵਿਚ ਬੀਬੀ ਹਰਦਰਸ਼ਨ ਕੌਰ ਨੇ ਭਾਈ ਸਾਹਿਬ ਦੀਆਂ ਅਪ੍ਰਕਾਸ਼ਿਤ ਰਚਨਾਵਾਂ ਬਾਰੇ

ਜਾਣਕਾਰੀ ਇਸ ਪ੍ਰਕਾਰ ਭੇਜੀ ਹੈ :

"ਬਾਬਾ ਜੀ (ਭਾਈ ਕਾਨ੍ਹ ਸਿੰਘ) ਦੀਆਂ ਅਪ੍ਰਕਾਸ਼ਿਤ ਰਚਨਾਵਾਂ ਇਸ ਪ੍ਰਕਾਰ ਹਨ।

1. ਗੁਰਬਾਣੀ ਅਖਾਣ ਤੇ ਮੁਹਾਵਰੇ
2. ਇਤਿਹਾਸ ਬਾਗੜੀਆਂ
3. ਖਟ-ਰਿਤੁ

'ਗੁਰਬਾਣੀ ਅਖਾਣ ਤੇ ਮੁਹਾਵਰੇ' ਦਾ ਖਰੜਾ ਗੁੰਮ ਗਿਆ ਲਗਦਾ ਹੈ। ਇਸਦਾ ਜ਼ਿਕਰ ਬਾਬਾ ਜੀ ਦੀਆਂ ਡਾਇਰੀਆਂ ਵਿਚ ਕੀਤਾ ਹੋਇਆ ਹੈ। ਨੰਬ੍ਰ ਦੋ ਤੇ ਤਿੰਨ ਰਚਨਾਵਾਂ ਦੇ ਖਰੜੇ ਤੁਸੀਂ ਨਾਭੇ ਜਾ ਕੇ ਦੇਖ ਸਕਦੇ ਹੋ।"[62] ਡਾ. ਰਛਪਾਲ ਕੌਰ ਨੇ ਵੀ ਇਕ ਦੋ ਵਾਰ ਖੋਜ ਕਰਤਾ ਨੂੰ ਇਨ੍ਹਾਂ ਬਾਰੇ ਦੱਸਿਆ, ਪਰੰਤੂ ਉਨ੍ਹਾਂ ਦੇ ਅਚਾਨਕ ਸੁਰਗਵਾਸ ਹੋਣ ਤੋਂ ਬਾਅਦ ਉਪਰੋਕਤ 'ਅਖਾਣਾਂ' ਦਾ ਖਰੜਾ ਪਟਿਆਲੇ ਜਾਂ ਵ੍ਰਿਜੇਸ਼ ਭਵਨ ਨਾਭਾ, ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਕਿਤੋਂ ਪ੍ਰਾਪਤ ਨਹੀਂ ਹੋਇਆ।

**2. *ਇਤਿਹਾਸ ਬਾਗੜੀਆਂ (1936 ਈ.)***

ਇਸ ਪੁਸਤਕ ਦਾ ਖਰੜਾ ਖੋਜ ਕਰਤਾ ਨੂੰ ਭਾਈ ਕਾਨ੍ਹ ਸਿੰਘ ਨਾਭਾ ਦੇ ਪੜਪੋਤੇ ਮੇਜਰ ਆਦਰਸ਼ਪਾਲ ਸਿੰਘ (ਅੰਤਿਕਾ 5) ਪਾਸੋਂ ਪ੍ਰਾਪਤ ਹੋਇਆ। ਅਰਜਨ ਸਿੰਘ ਬਾਗੜੀਆਂ ਅਨੁਸਾਰ "ਬਾਗੜੀਆਂ ਇਤਿਹਾਸ ਭਾਈ ਸਾਹਿਬ ਨੇ ਆਪਣੇ ਦੇਹਾਂਤ ਤੋਂ ਦੋ ਵਰੇ ਪਹਿਲਾਂ ਪੂਰਾ ਕੀਤਾ।"[63] ਇਸ ਤਰ੍ਹਾਂ ਇਹ ਰਚਨਾ 1936 ਈ. ਦੀ ਹੈ। ਪ੍ਰਾਪਤ ਹੋਏ ਖਰੜੇ ਦੇ ਕੁਲ ਪੰਨੇ 27 ਹਨ ਅਤੇ ਅਖੀਰਲੇ ਪੰਨੇ ਤੇ ਸਮਾਪਤੀ ਤੋਂ ਬਾਅਦ ਲਿਖਿਆ ਹੈ, "*ਪੰਥ ਦਾ ਸੇਵਕ, ਕਾਨ੍ਹ ਸਿੰਘ, ਨਾਭਾ ਨਿਵਾਸੀ*।"[64] ਅਤੇ ਮੁੱਢਲੇ ਪੰਨੇ ਤੇ ਲਿਖਿਆ ਹੈ :

"*੧ੴ ਸਤਿਗੁਰ ਪ੍ਰਸਾਦਿ*

*ਸੰਖੇਪ ਇਤਿਹਾਸ ਖ਼ਾਨਦਾਨ*

*ਭਾਈ ਸਾਹਿਬ ਰਈਸ ਬਾਗੜੀਆਂ।*"[65]

ਇਸ ਪੁਸਤਕ ਦੀ ਭੂਮਿਕਾ ਨਹੀਂ ਲਿਖੀ ਗਈ। ਭਾਈ ਰੂਪ ਚੰਦ ਦੇ ਅੰਸ਼

ਵੰਸ਼ ਪਰਿਵਾਰਾਂ ਦਾ ਸਿੱਖੀ ਦੇ ਵਿਕਾਸ ਵਿਸਤਾਰ ਦੀ ਕਥਾ ਨਾਲ ਡੂੰਘਾ ਸੰਬੰਧ ਹੈ। ਇਸੇ ਵੰਸ਼ ਦੇ ਬਾਬਾ ਗੁੱਦੜ ਸਿੰਘ ਅਤੇ ਮਾਈ ਰੱਜੀ ਦੀ ਅੰਸ਼ ਵਿਚੋਂ ਬਾਗੜੀਆਂ ਪਰਿਵਾਰ ਬਹੁ ਸਨਮਾਨਿਤ ਅਤੇ ਬਹੁ ਸੰਪਤੀ ਵਾਲਾ ਹੋਇਆ ਹੈ। ਭਾਈ ਅਰਜਨ ਸਿੰਘ ਇਸ ਘਰਾਣੇ ਵਿਚੋਂ ਭਾਈ ਕਾਨ੍ਹ ਸਿੰਘ ਦੇ ਸਮਕਾਲੀ ਸਨ। ਭਾਈ ਸਾਹਿਬ ਇਸ ਘਰਾਣੇ ਬਾਰੇ ਪੂਰੀ ਜਾਣਕਾਰੀ ਪੇਸ਼ ਕਰਦੇ ਹਨ ਕਿ "ਇਸ ਵੰਸ਼ ਦੇ ਬਜ਼ੁਰਗ ਕਿਸੇ ਸਮੇਂ ਭਰਤਗੜ ਰਿਆਸਤ ਦੇ ਪ੍ਰਤਾਪੀ ਖੋਖਰ ਰਾਜਪੂਤ ਸਨ। ਜੰਗੋਬਦਲ ਵਿਚ ਮਾਲਵੇ ਆ ਕੇ ਸਖੀ ਸਰਵਰ (ਸੁਲਤਾਨ) ਦੇ ਉਪਾਸ਼ਕ ਬਣੇ। ਕਈ ਪੁਸਤਾਂ ਪਿੱਛੋਂ ਖੁਸ਼ਕਿਸਮਤੀ ਨਾਲ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਸਿੱਖ ਭਾਈ ਆਕਿਲ ਦੀ ਸਪੁੱਤਰੀ ਬੀਬੀ ਸੂਰਤੀ ਦੀ ਸ਼ਾਦੀ ਇਸ ਖ਼ਾਨਦਾਨ ਦੇ ਬਜ਼ੁਰਗ ਸੁਧੂ ਨਾਲ ਹੋਈ ਜਿਸਦਾ ਜ਼ਿਕਰ ਸੂਰਜ਼ ਪ੍ਰਕਾਸ਼ ਅਤੇ ਪੰਥ ਪ੍ਰਕਾਸ਼ ਵਿਚ ਹੈ।"[66]

ਆਪਣਾ ਮੱਤ ਸਪਸ਼ਟ ਕਰਨ ਲਈ ਭਾਈ ਸਾਹਿਬ ਨੇ ਫੁੱਟ ਨੋਟਾਂ ਵਿਚ ਗੁਰਪ੍ਰਤਾਪ ਸੂਰਜ ਵਿਚੋਂ ਪ੍ਰਮਾਣ ਦਿੱਤੇ ਹਨ। ਭਾਈ ਸਾਹਿਬ ਪੂਰੀ ਜਾਣਕਾਰੀ ਦਿੰਦੇ ਹਨ ਜਿਵੇਂ ਕਿ ਲਿਖਿਆ ਹੈ, ਬਾਗੜੀਆਂ ਪਰਿਵਾਰ ਦੇ ਬਜ਼ੁਰਗ ਮਾਲਵੇ ਆ ਕੇ 'ਸਖੀ ਸਰਵਰ' ਦੇ ਉਪਾਸ਼ਕ ਬਣੇ। ਹੋਰ ਸਪਸ਼ਟੀਕਰਨ ਲਈ ਫੁੱਟ ਨੋਟ ਵਿਚ ਲਿਖਦੇ ਹਨ ਕਿ ਸਖੀ ਸਰਵਰ "ਲੋਕਾਂ ਦਾ ਮੰਨਿਆ ਹੋਇਆ ਇਕ ਪੀਰ ਹੈ ਜਿਸ ਦਾ ਨਾਮ ਲਖਦਾਤਾ, ਲਾਲਾ ਵਾਲਾ, ਸਖੀ ਸਰਵਰ, ਨਗਾਹੇ ਵਾਲਾ, ਅਤੇ ਧੌਂਕਲੀਆਂ ਪੀਰ ਆਦਿ ਹਨ। ਇਸ ਦਾ ਅਸਲ ਨਾਉਂ ਸੈਯਦ ਐਹਮਦ ਸੀ, ਇਸਦਾ ਪਿਤਾ ਬਗਦਾਦ ਤੋਂ ਆ ਕੇ ਸੰਨ 1230 ਵਿਚ ਸਿਆਲਕੋਟ ਪਿੰਡ ਅੰਦਰ (ਜੋ ਮੁਲਤਾਨ ਤੋਂ 12 ਮੀਲ ਪੂਰਵ ਹੈ) ਆਬਾਦ ਹੋਯਾ ਸੀ, ਅਹਮਦ ਦਾ ਜਨਮ ਸਨ 1253 ਵਿਚ ਅਤੇ ਦੇਹਾਂਤ 1291 ਵਿਚ ਹੋਯਾ। ਇਸਦੇ ਸ਼ਰਧਾਲੂਆਂ ਨੇ ਇਸ ਦੇ ਅਨੇਕ ਪੀਰਖ਼ਾਨੇ ਬਣਾ ਕੇ ਵੀਰਵਾਰ ਨੂੰ ਰੋਟ ਸ਼ੀਰਨੀ ਆਦਿ ਅਰਪ ਕੇ ਪੂਜਨ ਦੀ ਵਿਧੀ ਠਹਿਰਾਈ ਹੈ।"[67]

ਪੁਸਤਕ ਵਿਚਲੀ ਜਾਣਕਾਰੀ ਅਨੁਸਾਰ "ਇਸ ਖ਼ਾਨਦਾਨ ਦੇ ਬਜ਼ੁਰਗ ਬਾਬਾ ਸੁਧੂ ਅਤੇ ਬੀਬੀ ਸੂਰਤੀ ਦੇ ਗ੍ਰਿਹਿ ਵਿਖੇ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਅਸ਼ੀਰਵਾਦ ਸਦਕਾ ਸੰਮਤ 1671 ਵਿਚ ਅਤਿ ਸੁੰਦਰ ਬਾਲਕ ਨੇ ਜਨਮ ਲਿਆ।

ਸੁੰਦਰ ਰੂਪ ਵਾਲਾ ਹੋਣ ਕਾਰਣ ਨਾਮ ਰੂਪ ਚੰਦ ਰੱਖਿਆ।'[68] ਰੂਪ ਚੰਦ ਬਾਅਦ ਵਿਚ ਦਸਮੇਸ਼ ਪਿਤਾ ਗੁਰੂ ਗੋਬਿੰਦ ਪਾਸੋਂ ਅੰਮ੍ਰਿਤ ਦੀ ਦਾਤ ਲੈ ਕੇ ਸਿੰਘ ਸਜਿਆ, ਅਤੇ ਨਾਮ ਰੂਪ ਚੰਦ ਤੋਂ ਰੂਪ ਸਿੰਘ ਹੋਇਆ।[69] ਫਿਰ ਉਨ੍ਹਾਂ ਦੇ ਦੋਵੇਂ ਪੁੱਤਰਾਂ ਪਰਮ ਸਿੰਘ ਤੇ ਧਰਮ ਸਿੰਘ ਨੇ ਦਸ਼ਮੇਸ਼ ਪਾਸੋਂ ਅੰਮ੍ਰਿਤ ਛਕਿਆ।

ਇਸ ਉਪਰੰਤ ਇਸੇ ਘਰਾਣੇ ਵਿਚੋਂ ਭਾਈ ਧਰਮ ਸਿੰਘ ਦੇ ਪੁੱਤਰ ਭਾਈ ਦਿਆਲ ਸਿੰਘ ਅਤੇ ਅੱਗੋਂ ਉਸਦੇ ਪੁੱਤਰ ਭਾਈ ਗੁੱਦੜ ਸਿੰਘ ਜੀ ਵੱਡੀ ਕਰਣੀ ਵਾਲੇ ਅਤੇ ਸਿੱਖੀ ਪਰਚਾਰ ਵਾਲੇ ਹੋਏ।[70] ਭਾਈ ਗੁੱਦੜ ਅਤੇ ਉਨ੍ਹਾਂ ਦੀ ਸੁਪੱਤਨੀ ਮਾਈ ਰੱਜੀ ਨੇ ਵੱਡੇ ਪੈਮਾਨੇ ਤੇ ਅਖੰਡ ਲੰਗਰ ਵਰਤਾ ਕੇ ਗੁਰੂ ਘਰ ਦੀ ਸੇਵਾ ਕੀਤੀ, ਇਨ੍ਹਾਂ ਦੀ ਪ੍ਰੇਰਣਾ ਸਦਕਾ ਹੀ ਸੰਗਰੂਰ ਦੇ ਬਜ਼ੁਰਗ ਰਾਜਾ ਗਜਪਤ ਸਿੰਘ ਅੰਮ੍ਰਿਤ ਛੱਕ ਕੇ ਸਿੰਘ ਸਜੇ।

ਕਈ ਥਾਈਂ ਇਤਿਹਾਸਕ ਘਟਨਾਵਾਂ ਦਾ ਵਰਨਣ ਬੜੇ ਹੀ ਨਾਟਕੀ ਢੰਗ ਨਾਲ ਕੀਤਾ ਹੈ। ਜਿਵੇਂ ਕਿ ਲੇਖਕ ਨੇ ਲਿਖਿਆ ਹੈ ਕਿ ਇਕ ਵਾਰ ਭਾਈ ਗੁੱਦੜ ਦੌਰਾ ਕਰਦੇ ਬਡਰੁੱਖੀ ਆ ਨਿਕਲੇ। ਉਨ੍ਹਾਂ ਨੂੰ ਆਤਮਿਕ ਸ਼ਕਤੀ ਦਵਾਰਾ ਮਾਲੂਮ ਹੋਇਆ ਕਿ ਗਜਪਤ ਸਿੰਘ ਦੇ ਘਰ ਜੋ ਲੜਕੀ ਪੈਦਾ ਹੋਈ ਸੀ ਉਸਨੂੰ ਮੱਟ ਵਿਚ ਪਾ ਕੇ ਦੱਬ ਦਿੱਤਾ ਹੈ। ਭਾਈ ਗੁੱਦੜ ਸਿੰਘ ਨੇ ਇਹ ਲੜਕੀ ਮੱਟੀ ਸਮੇਤ ਜਿਊਂਦੀ ਬਾਹਰ ਕੱਢੀ ਅਤੇ ਰਾਜੇ ਨੂੰ ਮਨਮੁਖ ਆਖ ਕੇ ਫਿਟਕਾਰ ਪਾਈ। ਇਹੋ ਲੜਕੀ ਰਾਜ ਕੌਰ ਦੀ ਸ਼ਾਦੀ ਸੁੱਕ੍ਰਚੱਕੀਆਂ ਮਿਸਲ ਦੇ ਮੁਖੀਏ ਸਰਦਾਰ ਮਹਾਂ ਸਿੰਘ ਨਾਲ ਹੋਈ, ਜਿਸ ਦੀ ਕੁੱਖ ਤੋਂ ਮਹਾਰਾਜਾ ਰਣਜੀਤ ਸਿੰਘ "ਸ਼ੇਰੇ ਪੰਜਾਬ" ਨੇ ਜਨਮ ਲਿਆ।[71]

ਭਾਈ ਸਾਹਿਬ ਦੱਸਦੇ ਹਨ ਕਿ ਇਸੇ ਖ਼ਾਨਦਾਨ ਦੇ ਬਜ਼ੁਰਗਾਂ ਨੇ ਦਿਆਲਪੁਰਾ, ਧਰਮਪੁਰਾ, ਅਤੇ ਭਾਈ ਰੂਪਾ ਆਦਿ ਪਿੰਡ ਵਸਾਏ ਜਿਨ੍ਹਾਂ ਦੀ ਸਿੱਖ ਇਤਿਹਾਸ ਵਿਚ ਬਹੁਤ ਮਹਾਨਤਾ ਹੈ। ਭਾਈ ਗੁੱਦੜ ਜੀ ਦੀਆਂ ਅਨੇਕਾਂ ਬਰਕਤਾਂ ਅਤੇ ਸ਼ਕਤੀਆਂ ਨੂੰ ਵੇਖਦੇ ਹੋਏ, ਜਲੰਧਰ ਦੇ ਸੂਬੇ ਅਦੀਨਾ ਬੇਗ ਨੇ ਖੁਸ਼ ਹੋ ਕੇ ਸਨ 1754 ਵਿਚ ਬਾਗੜੀਆਂ ਨਗਰ ਭਾਈ ਸਾਹਿਬ ਦੇ ਲੰਗਰ ਲਈ ਅਰਪਨ ਕੀਤਾ। ਬਾਗੜੀਆਂ ਦੀ ਪ੍ਰਸਿੱਧੀ ਲੰਗਰ, ਕਥਾ, ਕੀਰਤਨ, ਸੇਵਾ, ਭਗਤੀ ਦੇ ਕਾਰਣ ਅਜਿਹੀ ਹੋ ਗਈ

ਕਿ ਇਹ ਸ਼ਰਧਾਲੂਆਂ ਦਾ ਕੇਂਦਰ ਬਣ ਗਿਆ। ਇਸ ਥਾਂ ਮਹਾਰਾਜਾ ਰਣਜੀਤ ਸਿੰਘ, ਮਹਾਰਾਜਾ ਰਿਪੁਦਮਨ ਸਿੰਘ, ਮਹਾਰਾਜਾ ਭੁਪਿੰਦਰ ਸਿੰਘ ਅਤੇ ਹੋਰ ਕਈ ਰਾਜੇ ਮਹਾਰਾਜੇ ਸਮੇਂ ਸਮੇਂ ਅਨੁਸਾਰ ਆਏ। ਭਾਈ ਮੌਹਰ ਸਿੰਘ ਜੀ ਪਹਿਲੇ ਭਾਈ ਸਾਹਿਬ ਸਨ ਜਿਨ੍ਹਾਂ ਨੇ ਬਾਗੜੀਆਂ ਵਿਚ ਰਿਹਾਇਸ਼ ਕੀਤੀ। ਭਾਈ ਰੂਪ ਚੰਦ ਜੀ ਦੇ ਪੁੱਤਰਾਂ ਦੀ ਸੰਤਾਨ ਕਈ ਪਿੰਡਾਂ ਵਿਚ ਵੱਸਦੀ ਹੈ ਪਰੰਤੂ ਭਾਈ ਰੂਪ ਚੰਦ ਦੀ ਸਭ ਤੋਂ ਮੁੱਖ ਗੱਦੀ, ਲੰਗਰ ਭਾਈ ਰੂਪਾ ਅਤੇ ਬਾਗੜੀਆਂ ਵਿਚ ਹੈ।

ਜਿਸ ਵੇਲੇ ਭਾਈ ਸਾਹਿਬ ਨੇ ਇਤਿਹਾਸ ਬਾਗੜੀਆਂ ਲਿਖਿਆ, ਉਦੋਂ ਬਾਗੜੀਆਂ ਦੀ ਗੱਦੀ ਦੇ ਗੱਦੀਨਸ਼ੀਨ, (ਗੁਰੂ ਸਿੱਖੀ ਪ੍ਰਚਾਰ ਲਈ) ਭਾਈ ਅਰਜਨ ਸਿੰਘ ਜੀ ਸਨ। ਭਾਈ ਕਾਨ੍ਹ ਸਿੰਘ ਨੇ ਇਤਿਹਾਸ ਬਾਗੜੀਆਂ ਵਿਚ ਭਾਈ ਅਰਜਨ ਸਿੰਘ ਦੀ ਪੰਥਕ ਸੇਵਾ ਦਾ ਜ਼ਿਕਰ ਕਰਕੇ, ਫਿਰ ਉਨ੍ਹਾਂ ਦੇ ਵੱਡੇ ਸਪੁੱਤਰ ਅਰਿਦੱਮਨ ਸਿੰਘ, ਅੱਗੋਂ ਉਨ੍ਹਾਂ ਦੇ ਵੱਡੇ ਸਪੁੱਤਰ ਹਰਿਧਨ ਸਿੰਘ ਬਾਰੇ ਜਾਣਕਾਰੀ ਦੇ ਕੇ ਅਖੀਰ ਵਿਚ ਭਾਈ ਅਰਜਨ ਸਿੰਘ ਲਈ ਦੁਆ ਕੀਤੀ ਹੈ : "ਵਾਹਗੁਰੂ ਭਾਈ ਸਾਹਿਬ ਨੂੰ ਦੀਰਘ ਅਵਸਥਾ ਅਤੇ ਬਲ ਬਖ਼ਸ਼ੇ, ਜਿਸ ਤੋਂ ਸਿੱਖ ਕੌਮ ਅਤੇ ਦੇਸ਼ ਦੀ ਸੇਵਾ ਵਿਚ ਸਦਾ ਤਤਪਰ ਰਹਿਣ ਅਤੇ ਇਸ ਪਵਿੱਤਰ ਘਰਾਣੇ ਦੀ ਸੋਭਾ ਅਤੇ ਮਹਾਨਤਾ ਦੀ ਨਿੱਤ ਵ੍ਰਿੱਧੀ ਹੋਂਦੀ ਰਹੇ।"[72]

ਭਾਈ ਸਾਹਿਬ ਤੋਂ ਪਹਿਲਾਂ ਗਿਆਨੀ ਗਿਆਨ ਸਿੰਘ ਨੇ ਵੀ ਇਤਿਹਾਸ ਬਾਗੜੀਆਂ ਪੁਸਤਕ ਲਿਖੀ[73] ਜੋ ਕਈ ਪੱਖਾਂ ਤੋਂ ਅਧੂਰੀ ਸੀ। ਬੋਲੀ ਤੇ ਸ਼ੈਲੀ ਪੱਖੋਂ ਭਾਈ ਸਾਹਿਬ ਦੀ ਇਹ ਰਚਨਾ ਅਜੋਕੀ ਪੰਜਾਬੀ ਦੇ ਕਾਫੀ ਨੇੜੇ ਹੈ। ਹਿੰਦੀ, ਅੰਗਰੇਜ਼ੀ, ਅਰਬੀ, ਫ਼ਾਰਸੀ ਸ਼ਬਦਾਂ ਦੀ ਵਰਤੋਂ ਤਾਂ ਕੀਤੀ ਹੈ ਪਰੰਤੂ ਬਹੁਤ ਘੱਟ ਮਾਤ੍ਰਾ ਵਿਚ। ਸਿੱਖ ਗੁਰੂਆਂ, ਇਤਿਹਾਸਕ ਥਾਵਾਂ, ਗੁਰਦੁਆਰਿਆਂ, ਸੰਤਾਂ-ਪੁਰਸ਼ਾਂ ਤੋਂ ਇਲਾਵਾ ਇਸ ਪੁਸਤਕ ਤੋਂ ਸਿੱਖ ਗੁਰੂਆਂ ਦੀਆਂ ਅਨਮੋਲ, ਚੀਜ਼ਾਂ ਵਸਤਾਂ ਬਾਰੇ ਵੀ ਜਾਣਕਾਰੀ ਮਿਲਦੀ ਹੈ। ਇਸ ਗ੍ਰੰਥ ਦੇ ਸਮੁੱਚੇ ਅਧਿਐਨ ਤੋਂ ਭਾਈ ਸਾਹਿਬ ਦੀ ਬਹੁਪੱਖੀ ਵਿਦਵਤਾ ਦਾ ਪਤਾ ਲੱਗਦਾ ਹੈ ਅਤੇ ਉਨ੍ਹਾਂ ਦੀ ਇਤਿਹਾਸਕਾਰਾਂ ਵਾਲੀ ਸੂਝ ਪ੍ਰਗਟ ਹੁੰਦੀ ਹੈ। ਭਾਈ ਸਾਹਿਬ ਦੀ ਇਹ ਵਡਮੁੱਲੀ ਰਚਨਾ ਹਾਲੇ, ਤੀਕ ਅਪ੍ਰਕਾਸ਼ਿਤ ਪਈ ਹੈ। ਭਾਈ ਸਾਹਿਬ ਉਪਰ ਲਿਖਣ ਵਾਲੇ ਵਿਦਵਾਨਾਂ ਨੇ

ਆਪਣੀਆਂ ਰਚਨਾਵਾਂ ਵਿਚ ਉਪਰੋਕਤ ਪੁਸਤਕ ਦਾ ਕੋਈ ਖ਼ਾਸ ਜ਼ਿਕਰ ਨਹੀਂ ਕੀਤਾ।

ਇਤਿਹਾਸ ਕੌਮਾਂ ਨੂੰ ਜਿਉਂਦੇ ਰੱਖਣ ਦਾ ਸਾਧਨ ਹਨ। ਜਿਸ ਕੌਮ ਦਾ ਇਤਿਹਾਸ ਨਹੀਂ, ਉਹ ਕਦੇ ਜਿਉਂਦੀ ਨਹੀਂ ਰਹਿ ਸਕਦੀ। ਗੁਰਮਤ ਸਾਹਿਤ ਅਤੇ ਗੁਰੂ ਇਤਿਹਾਸ ਵਿਚ ਹੋਈ ਮਿਲਾਵਟ ਨੂੰ ਦੂਰ ਕਰਕੇ, ਭਾਈ ਸਾਹਿਬ ਨੇ ਸਿੱਖ ਇਤਿਹਾਸ ਦੀ ਸਿਰਜਣਾ ਕੀਤੀ। ਭਾਈ ਸਾਹਿਬ ਅਨੁਸਾਰ "ਇਤਿਹਾਸ ਰੂਪੀ ਦੀਪਕ ਨਾਲ ਅਵਿਦਿਆ ਦਾ ਹਨੇਰਾ ਦੂਰ ਹੁੰਦਾ ਹੈ, ਪਰ ਸਾਡੇ ਭਾਈ ਅਜਿਹੇ ਬਹੁਤ ਹੀ ਘੱਟ ਹਨ, ਜੋ ਉਤਮ ਇਤਿਹਾਸ ਲਿਖ ਸਕਦੇ ਹਨ। ਇਤਿਹਾਸਕਾਰ ਲਈ ਸਮਯ, ਘਟਨਾ, ਮਤ ਅਤੇ ਭਾਵ ਦੇ ਯਥਾਰਥ ਗਿਆਨ ਦਾ ਹੋਣਾ ਜ਼ਰੂਰੀ ਹੈ। ਅਲੰਕਾਰਾਂ ਨਾਲ ਭਰੀ ਮਨੋਹਰ ਕਵਿਤਾ ਵਿਚ ਲਿਖਿਆ ਇਤਿਹਾਸ ਆਦਰ ਯੋਗ ਨਹੀਂ ਜਿਸ ਵਿਚ ਉਪਰ ਲਿਖੀਆਂ ਚਾਰ ਗੱਲਾਂ ਧਿਆਨ ਵਿਚ ਨਾ ਰੱਖੀਆਂ ਗਈਆਂ ਹੋਣ, ਇਸ ਦੇ ਵਿਰੁੱਧ ਟੁੱਟੀ ਕਵਿਤਾ ਵਿਚ ਲਿਖਿਆ ਸ਼ੁੱਧ ਇਤਿਹਾਸ ਸਨਮਾਨ ਲਾਇਕ ਹੈ।"[74]

*3. ਖਟ ਰਿਤੁ (ਕਾਵਿ-ਸੰਗ੍ਰਹਿ)*

ਭਾਈ ਸਾਹਿਬ ਦੀਆਂ ਅਪ੍ਰਕਾਸ਼ਿਤ ਰਚਨਾਵਾਂ ਵਿਚ ਤੀਜੀ ਮਹੱਤਵਪੂਰਣ ਰਚਨਾ ਹੈ, 'ਖਟ ਰਿਤੁ'। ਇਸ ਦਾ ਖਰੜਾ ਵੀ ਵ੍ਰਿਜੇਸ਼ ਭਵਨ ਨਾਭਾ ਤੋਂ ਭਾਈ ਕਾਨ੍ਹ ਸਿੰਘ ਦੇ ਪੜਪੋਤੇ ਮੇਜਰ ਆਦਰਸ਼ਪਾਲ ਸਿੰਘ ਪਾਸੋਂ ਪ੍ਰਾਪਤ ਹੋਇਆ। ਭਾਈ ਸਾਹਿਬ ਦੀ ਪੋਤ ਨੂੰਹ ਡਾ: ਰਛਪਾਲ ਕੌਰ ਨੇ ਇਸ ਨੂੰ ਆਪਣੀ ਪੁਸਤਕ ਵਿਚ ਭਾਈ ਕਾਨ੍ਹ ਸਿੰਘ ਨਾਭਾ ਦੀਆਂ ਅਪ੍ਰਕਾਸ਼ਿਤ ਰਚਨਾਵਾਂ ਦੀ ਸੂਚੀ ਵਿਚ ਸ਼ਾਮਿਲ ਕੀਤਾ ਹੋਇਆ ਹੈ।[75] ਸ਼ਮਸ਼ੇਰ ਸਿੰਘ ਅਸ਼ੋਕ, ਪ੍ਰੋ. ਪ੍ਰੀਤਮ ਸਿੰਘ, ਡਾ: ਦੇਵਿੰਦਰ ਸਿੰਘ ਵਿਦਿਆਰਥੀ ਅਤੇ ਬੀਬੀ ਸੁਖਜੀਤ ਕੌਰ ਆਦਿ ਵਿਦਵਾਨਾਂ ਨੇ ਆਪਣੀਆਂ ਪੁਸਤਕਾਂ ਵਿਚ 'ਖਟ ਰਿਤੁ' ਬਾਰੇ ਜ਼ਿਕਰ ਨਹੀਂ ਕੀਤਾ।

'ਖਟ ਰਿਤੁ' ਭਾਰਤੀ ਸਾਹਿਤ ਵਿਚ 'ਬਾਰਾਮਾਹੇ' ਵਰਗਾ ਇਕ ਪੁਰਾਤਨ 'ਕਾਵਿ ਰੂਪ' ਹੈ। ਜਿਸ ਵਿਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੁੰਦੀ ਹੈ।

'ਖਟ ਰਿਤੁ' ਵਿਚ ਸਾਲ ਦੇ ਸਮੇਂ ਨੂੰ ਛੇ ਰੁੱਤਾਂ ਵਿਚ ਇਸ ਪ੍ਰਕਾਰ ਵੰਡਿਆ

ਜਾਂਦਾ ਹੈ :

| ਰੁੱਤ | | ਮਹੀਨੇ |
|---|---|---|
| 1. ਵਸੰਤ | — | ਚੇਤ-ਵੈਸਾਖ |
| 2. ਗ੍ਰੀਖਮ | — | ਜੇਠ-ਹਾੜ |
| 3. ਪਾਵਸ | — | ਸਾਉਣ-ਭਾਦੋਂ |
| 4. ਸਰਦ | — | ਅੱਸੂ-ਕੱਤਕ |
| 5. ਹਿਮ | — | ਮੱਘਰ-ਪੋਹ |
| 6. ਸ਼ਿਸ਼ਿਰ | — | ਮਾਘ-ਫੱਗਣ |

ਉਪਰੋਕਤ ਰੁੱਤਾਂ ਦਾ ਵਰਣਨ, ਸ੍ਰੀ ਮੁੱਖਵਾਕ ਬਾਣੀ ਵਿਚ ਵੀ ਗੁਰੂ ਅਰਜਨ ਦੇਵ ਜੀ ਨੇ ਰਾਮਕਾਲੀ ਰਾਗ ਵਿਚ 'ਰੁਤੀ' ਸਿਰਲੇਖ ਅਧੀਨ ਕੀਤਾ ਹੈ ਕਿ ਜੋ ਇਸ ਪ੍ਰਕਾਰ ਹੈ :

1. ਰੁਤਿ ਸਰਸ ਬਸੰਤ ਮਾਹ ਚੇਤ
   ਵੈਸਾਖ ਸੁਖਮਾਸ ਜੀਉ,
2. ਗ੍ਰੀਖਮ ਰੁਤਿ ਅਤਿ ਗਾਖੜੀ
   ਜੇਠ ਅਖਾੜੈ ਘਾਮ ਜੀਉ,
3. ਰੁਤਿ ਬਰਸੁ ਸਹੇਲੀਆ
   ਸਾਵਣ-ਭਾਦਵੇ ਆਨੰਦ ਜੀਉ,
4. ਰੁਤਿ ਸਰਦ ਅਡੰਬਰੋ ਅਸੂ
   ਕਤਕੇ ਹਰਿ ਪਿਆਸ ਜੀਉ,
5. ਰੁਤਿ ਸਿਸੀਅਰ ਸੀਤਲ ਹਰਿ
   ਪ੍ਰਗਟੇ ਮੰਘਰ ਪੋਹਿ ਜੀਉ,
6. ਹਿਮਕਰ ਰੁਤਿ ਮਨਿਭਾਵਤੀ
   ਮਾਘੁ ਫਗਣੁ ਗੁਣਵੰਤ ਜੀਉ।।[76]

'ਰੁੱਤਾਂ' ਨਾਲ ਸੰਬੰਧਿਤ ਇਸ ਕਾਵਿ-ਰੂਪ ਦਾ ਭਾਰਤੀ ਕਾਵਿ-ਪਰੰਪਰਾ ਵਿਚ ਵਿਸ਼ੇਸ਼ ਮਹੱਤਵ ਹੈ।

'ਖਟ ਰਿਤੁ' ਕਾਵਿ-ਸੰਗ੍ਰਹਿ ਦਾ ਜੋ ਖਰੜਾ ਖੋਜ ਕਰਤਾ ਨੂੰ ਭਾਈ ਸਾਹਿਬ ਦੇ ਪਰਿਵਾਰ ਪਾਸੋਂ ਮਿਲਿਆ ਉਸਦੇ ਕੁਲ ਪੰਨੇ 218 ਹਨ, ਜਿਸ ਵਿਚ ਕ੍ਰਮਵਾਰ ਵਸੰਤ ਰੁਤ ਦੇ ਕੁਲ 44 ਪੰਨੇ, ਗ੍ਰਿਖਮ 20 ਪੰਨੇ, ਪਾਵਸ 102 ਪੰਨੇ, ਸਰਦ ਰੁੱਤ 13 ਪੰਨੇ, ਹਿਮ 12 ਪੰਨੇ, ਅਤੇ ਸ਼ਿਸ਼ਿਰ ਦੇ ਕੁਲ 27 ਪੰਨੇ ਹਨ।

ਇਹ ਭਾਈ ਸਾਹਿਬ ਦੀ ਮੌਲਿਕ ਰਚਨਾ ਨਹੀਂ। ਭਾਈ ਸਾਹਿਬ ਨੇ ਬਹੁਤ ਸਾਰੇ ਪੰਜਾਬੀ ਅਤੇ ਹਿੰਦੀ ਦੇ ਕਵੀਆਂ ਦੀਆਂ ਰੁੱਤਾਂ ਨਾਲ ਸੰਬੰਧਿਤ ਕਾਵਿ ਪੰਕਤੀਆਂ ਨੂੰ ਖੋਜ ਕਰਕੇ ਸਿਲਸਿਲੇਵਾਰ 'ਖਟ ਰਿਤੁ' ਵਿਚ ਸੰਕਲਿਤ ਕੀਤਾ ਹੈ। ਇਸ ਕਾਵਿ-ਸੰਗ੍ਰਹਿ ਵਿਚਲੇ ਕੁਝ ਕਵੀਆਂ ਦੇ ਨਾਂ ਇਸ ਪ੍ਰਕਾਰ ਹਨ : ਠਾਕੁਰ, ਪਦਮਾਕਰ, ਕੇਸ਼ਵਦਾਸ, ਸ਼ਿਵਨਾਥ, ਰਘੁਰਾਜ, ਆਲਮ, ਦੇਵ, ਮੋਤੀਰਾਮ, ਤੇਜੀਰਾਮ, ਗ੍ਵਾਲ, ਬੀਰ, ਪਰਮੇਸ਼, ਗਿਰਿਧਰ, ਮਦਨ ਗੁਪਾਲ, ਕਿਸੋਰ, ਪ੍ਰਹਲਾਦ, ਸੈਨਾਪਤਿ, ਵੰਸ਼ੀਧਰ, ਜੀਵਨ, ਮੰਜੁ, ਰਾਯ, ਕਦਰ, ਚਿੰਤਾਮਣਿ, ਨਿਹਾਲ, ਬੋਧ, ਬਾਨ, ਸੋਮਨਾਥ, ਰਹੀਮ, ਭਗਵੰਤ, ਸੇਵਕ, ਦੀਨਦਯਾਲ ਅਤੇ ਨੈਨ ਆਦਿ।

ਉਪਰੋਕਤ ਕਵੀਆਂ ਵਿਚੋਂ ਕੁਝ ਕੁ ਬਾਰੇ ਭਾਈ ਸਾਹਿਬ ਨੇ ਮਹਾਨ ਕੋਸ਼ ਵਿਚ ਵੀ ਜਾਣਕਾਰੀ ਦਿੱਤੀ ਹੈ ਜਿਵੇਂ ਕਿ :

1. ***ਪਦਮਾਕਰ:*** ਹਿੰਦੀ ਦਾ ਇੱਕ ਪ੍ਰਸਿੱਧ ਕਵੀ ਜੋ ਬਾਂਦਾ (ਬੁੰਦੇਲਖੰਡ) ਵਿਚ ਸੰਮਤ 1810 ਵਿਚ ਮੋਹਨ ਲਾਲ ਭੱਟ ਦੇ ਘਰ ਪੈਦਾ ਹੋਇਆ, ਇਸ ਦੀ ਕਵਿਤਾ ਬਹੁਤ ਮਨੋਹਰ ਹੈ, ਇਹ ਪਹਿਲਾਂ ਬਾਂਦਾ ਦੇ ਨਵਾਬ ਪਾਸ, ਫੇਰ ਰਘੂਨਾਥ ਰਾਵ ਪੇਸ਼ਵਾ ਦੇ ਦਰਬਾਰ ਵਿਚ ਰਿਹਾ, ਇਸ ਪਿਛੋਂ ਜਯਪੁਰਪਤਿ ਮਹਾਰਾਜਾ ਪ੍ਰਤਾਪ ਸਿੰਘ ਅਤੇ ਉਸਦੇ ਪੁੱਤਰ ਜਗਤ ਸਿੰਘ ਪਾਸ ਰਿਹਾ, ਇਸੇ ਥਾਂ "ਜਗਦ ਵਿਨੋਦ" ਗ੍ਰੰਥ ਬਣਾਇਆ, ਜਿਸ ਦਾ ਕਵੀਆਂ ਵਿਚ ਵੱਡਾ ਆਦਰ ਹੈ, ਪਦਮਾਕਰ ਦਾ ਦੇਹਾਂਤ 1890 ਸੰਮਤ ਵਿਚ ਹੋਇਆ।[77]
2. ***ਕੇਸ਼ਵਦਾਸ:*** ਵ੍ਰਿਜ ਭਾਸ਼ਾ ਦਾ ਮਹਾਨ ਕਵੀ ਅਤੇ ਹਿੰਦੀ ਕਾਵਯ ਦਾ ਆਚਾਰਯ ਇਕ ਪ੍ਰਸਿੱਧ ਪੰਡਿਤ ਬੁੰਦੇਲਖੰਡ ਦਾ ਨਿਵਾਸੀ ਸਨਾਢਯ ਬ੍ਰਾਹਮਣ ਸੀ। ਸ਼ਿਵ ਸਿੰਘ ਸਰੋਜ ਵਿਚ ਕੇਸ਼ਵਦਾਸ ਦੇ ਜਨਮ ਦਾ ਸੰਮਤ 1624 ਲਿਖਿਆ ਹੈ। ਇਸ ਦੇ ਬਣਾਏ ਕਾਵਯ ਗ੍ਰੰਥ ਕਵਿਪ੍ਰਿਯਾ, ਰਸਿਕ ਪ੍ਰਿਯਾ, ਰਾਮ ਚੰਦ੍ਰਿਕਾ

ਆਦਿਕ ਕਾਵਿ ਸਮਾਜ ਵਿਚ ਬੜੇ ਆਦਰ ਯੋਗਯ ਹਨ।[78]

3. **ਠਾਕੁਰ**: ਹਿੰਦੀ ਦਾ ਇਕ ਪ੍ਰਸਿੱਧ ਕਵੀ, ਜਿਸ ਦਾ ਜਨਮ ਸੰਨ 1643 ਵਿਚ ਹੋਇਆ।[79]

4. **ਗ੍ਵਾਲ**: ਮਥੁਰਾ ਨਿਵਾਸੀ ਭੱਟ ਵੰਸ਼ ਦਾ ਰਤਨ ਇਕ ਕਵੀ, ਜੋ ਕੁਝ ਕਾਲ ਲਾਹੌਰਪਤਿ ਮਹਾਰਾਜਾ ਸ਼ੇਰ ਸਿੰਘ ਪਾਸ ਰਿਹਾ ਅਤੇ ਵ੍ਰਿੱਧ ਅਵਸਥਾ ਨਾਭਾਪਤਿ ਮਹਾਰਾਜਾ ਭਰਪੂਰ ਸਿੰਘ ਜੀ ਪਾਸ ਬਿਤਾਈ। ਗ੍ਵਾਲ ਦੀ ਕਵਿਤਾ ਮਨੋਹਰ ਹੈ, ਇਸ ਨੇ ਸੰਮਤ 1917 ਵਿਚ ਗੁਰੁਪਚਾਸਾ ਲਿਖਿਆ।[80]

ਦਰਅਸਲ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਦੀ ਰਚਨਾ ਸਮੇਂ ਭਾਈ ਸਾਹਿਬ ਨੂੰ ਸਿੱਖ ਸਾਹਿਤ ਤੋਂ ਇਲਾਵਾ ਰਿਗਵੇਦ ਤੋਂ ਲੈ ਕੇ ਭਾਈ ਸਾਹਿਬ ਦੇ ਜੀਵਨ ਕਾਲ ਤੱਕ ਦੇ ਭਾਰਤੀ ਇਤਿਹਾਸ, ਮਿਥਿਹਾਸ ਅਤੇ ਪਰੰਪਰਾਗਤ ਕਾਵਿ-ਸ਼ਾਸਤਰ ਦੇ ਗ੍ਰੰਥਾਂ ਦਾ ਗਹਿਨ ਅਧਿਐਨ ਕਰਨ ਦਾ ਮੌਕਾ ਮਿਲਿਆ। ਗੁਰੂ ਸਾਹਿਬ ਦੇ ਦਰਬਾਰੀ ਕਵੀਆਂ ਦੀ ਬਾਣੀ, ਰਾਜੇ ਮਹਾਰਾਜਿਆਂ ਦੇ ਦਰਬਾਰੀ ਕਵੀਆਂ ਦੀ ਬਾਣੀ, ਰਾਜੇ ਮਹਾਰਾਜਿਆਂ ਦੇ ਦਰਬਾਰੀ ਕਵੀਆਂ ਦੇ ਅਨੇਕ ਛੰਦ ਵੀ ਇਕੱਠੇ ਕਰ ਲਏ ਗਏ, ਜਿਨ੍ਹਾਂ ਦੀ ਵਰਤੋਂ ਮਹਾਨਕੋਸ਼ ਵਿਚ ਛੰਦਾਂ, ਅਲੰਕਾਰਾਂ ਦੇ ਉਦਾਹਰਣ ਅਤੇ ਅਨੇਕਾਂ ਹੋਰ ਭਾਵਾਂ ਦੀ ਵਿਆਖਿਆ ਕਰਦੇ ਸਮੇਂ ਵੀ ਕੀਤੀ ਗਈ। ਤਦ ਵੀ ਬਹੁਤ ਸਾਰੇ ਛੰਦ, ਜੋ ਭਾਈ ਕਾਨ੍ਹ ਸਿੰਘ ਦੀ ਨਜ਼ਰ ਵਿਚ ਪਰੰਪਰਾਗਤ ਚਮਤਕਾਰੀ ਕਵਿਤਾ ਦੇ ਉਤਮ ਨਮੂਨੇ ਸਨ, ਬਾਕੀ ਬਚ ਗਏ। 'ਖਟੁ ਰਿਤੁ' ਉਨ੍ਹਾਂ ਹੀ ਛੰਦਾਂ ਦਾ ਸੰਗ੍ਰਹਿ ਕਿਹਾ ਜਾ ਸਕਦਾ ਹੈ, ਜਿਸ ਵਿਚ ਕਵਿਤਾ ਦੀ ਸੁੰਦਰਤਾ ਲਈ ਛੰਦ ਅਤੇ ਅਲੰਕਾਰਾਂ ਦੀ ਵਰਤੋਂ ਬੜੇ ਸੁਚੱਜੇ ਢੰਗ ਨਾਲ ਕੀਤੀ ਹੋਈ ਮਿਲਦੀ ਹੈ। 'ਖਟੁ ਰਿਤੁ' ਵਿਚ ਕਵੀ ਪਦਮਾਕਰ ਦੇ ਕਬਿਤ ਵਿਚੋਂ 'ਛੇਕਾਨੁਪ੍ਰਾਸ' ਅਲੰਕਾਰ ਦੀ ਉਦਾਹਰਣ :

*"ਕਹੈ 'ਪਦਮਾਕਰ' ਸੁ ਔਰੈ ਭਾਂਤ ਗਨਿਯਨ*
*ਛਲਿਯਾ ਛਬੀਲੇ ਛਲ ਔਰੈ ਛਾਬਿ ਛਵੈ ਗਯੇ*
*...ਔਰੈ ਰਸ, ਔਰੈ ਰੀਤਿ, ਔਰੈ ਰਾਗ, ਔਰੈ ਰੰਗ*
*ਔਰੈ ਤਨ, ਔਰੈ ਮਨ, ਔਰੈ ਸਨ ਦਵੈ ਗਯੈ।"*[81]

ਕਵੀ "ਘਨਸ਼ਆਮ" ਦੇ ਕਬਿਤ ਵਿਚ ਵ੍ਰਿਤੵਯਾਨੁਪ੍ਰਾਸ ਅਲੰਕਾਰ :

*"ਜੀਵਨ ਕੋ ਤ੍ਰਾਸ ਕਰ ਜਵਾਲਾ ਕੋ ਪ੍ਰਕਾਸ ਕਰ*
*ਭੋਰ ਹੀ ਤੇ ਭਾਸ ਕਰ ਤੇਜ ਪਰਿਛਾਯੇ ਹੈ।"*[82]

'ਖਟੁ ਰਿਤੁ' ਵਿਚ ਦੋਹਾ, ਕਬਿਤ, ਸਵੈਯਾ ਅਤੇ ਬਰਵਾ ਆਦਿ ਛੰਦਾਂ ਦੀ ਵਰਤੋਂ ਕੀਤੀ ਮਿਲਦੀ ਹੈ ਅਤੇ ਇਸ ਵਿਚ 'ਸ਼ਿੰਗਾਰ ਰਸ' ਦੀ ਪ੍ਰਧਾਨਤਾ ਹੈ। ਕਾਵਿ ਸੰਗ੍ਰਹਿ ਵਿਚ ਕਿਤੇ ਕਿਤੇ ਉਪ ਸਿਰਲੇਖ ਵੀ ਦਿੱਤੇ ਹਨ, ਜਿਵੇਂ **ਬੁਦਬੁਦਾ, ਸਾਵਨੀ ਤੀਜ ਮੇਂ ਹਿੰਡੋਰਾ, ਰੂਪਕ, ਬਰਵਾ ਰਹੀਮ ਕਾ,**[83] **ਜਲਯੰਤ੍ਰ,**[84] **ਫਾਗ**[85] ਆਦਿ। ਹਰ ਅਧਿਆਇ ਵਿਚ 'ਰਿਤੁ' ਸਿਰਲੇਖ ਦੇ ਕੇ ਉਸ ਤੋਂ ਬਾਦ 'ਦੋਹਾ' ਛੰਦ ਵਿੱਚ ਉਸੇ 'ਰੁਤਿ' ਬਾਰੇ ਸੰਖੇਪ ਵਿਚ ਦੱਸਿਆ ਹੈ ਜਿਵੇਂ ਕਿ ਅਧਿਆਇ ਚੌਥੇ ਵਿਚ **ਅੱਸੂ ਕੱਤਕ (ਸਰਦ ਰਿਤੁ)** ਸਿਰਲੇਖ ਤੋਂ ਬਾਅਦ ਦੋਹਰਾ ਹੈ :

*"ਨਿਰਮਲ ਹੋਤ ਅਕਾਸ਼ ਜਲ ਅਤਿ ਪ੍ਰਕਾਸ਼ ਕਰ ਚੰਦ,*
*ਦੇਤ ਚਕੋਰਨ ਸਰਦ ਰਿਤੁ ਜਗ ਮੇ ਅਮਿਤ ਅਨੰਦ"*

'**ਸਾਉਣ-ਭਾਦੋਂ (ਪਾਵਸ)**' ਸਿਰਲੇਖ ਤੋਂ ਬਾਅਦ ਦੋਹਰਾ ਹੈ :

*"ਘਨ ਬਨ ਬਰਖਾ ਸਘਨ ਬਨ ਚਾਤ੍ਰੱਕ ਦਾਦੁਰ ਮੋਰ,*
*ਹਰਿਤ ਭੂਮਿ ਅਨੰਦਮਯ ਪਾਵਸ ਮਦਨ ਹਿਲੋਰ।"*

ਇਹ ਪੁਸਤਕ ਦੀ ਲਿਪੀ ਗੁਰਮੁਖੀ ਅਤੇ ਬੋਲੀ ਹਿੰਦੀ ਹੈ। ਚੌਥੇ ਅਧਿਆਇ 'ਅੱਸੂ ਕਤਕ (ਸਰਦ ਰਿਤੁ)' ਦੇ ਅਖੀਰਲੇ ਕਬਿਤ ਵਿਚ ਕਵੀ ਦਾ ਨਾਂ 'ਕਾਨ੍ਹ' ਲਿਖਿਆ ਮਿਲਦਾ ਹੈ। ਔਖੇ ਸ਼ਬਦਾਂ ਦੇ ਅਰਥ ਨਾਲੋ ਨਾਲ ਫੁੱਟ ਨੋਟ ਵਿਚ ਦਿੱਤੇ ਹਨ ਪਰੰਤੂ ਸ਼ਬਦਾਂ ਦੀਆਂ ਵਿਉਤਪੱਤੀਆਂ ਨਹੀਂ ਦੱਸੀਆਂ ਗਈਆਂ। ਇਸ ਦੇ ਅਪ੍ਰਕਾਸ਼ਿਤ ਖਰੜੇ ਵਿਚ ਕਿਤੇ ਰਚਨਾ ਸੰਮਤ ਅਤੇ ਕਰਤਾ ਦਾ ਨਾਂ ਨਹੀਂ ਲਿਖਿਆ। ਪਰੰਤੂ ਇਸ ਵਿਚ ਭਾਈ ਕਾਨ੍ਹ ਸਿੰਘ ਦੀਆਂ ਹੋਰਨਾਂ ਰਚਨਾਵਾਂ ਵਾਂਗ ਅੰਗਰੇਜ਼ੀ ਵਾਲੇ ਵਿਸ੍ਰਾਮ-ਚਿੰਨ੍ਹ (ਕੌਮਾ ਅਤੇ ਫੁਲਸਟਾਪ) ਦੀ ਵਰਤੋਂ ਹੋਈ ਹੈ ਅਤੇ ਭਾਈ ਕਾਨ੍ਹ ਸਿੰਘ ਨੇ ਅਰਬੀ, ਫ਼ਾਰਸੀ ਅਤੇ ਸੰਸਕ੍ਰਿਤ ਦੇ ਕਈ ਧੁਨੀ ਗਰਾਮਾਂ ਨੂੰ ਪ੍ਰਗਟਾਉਣ ਲਈ, ਜੋ ਗੁਰਮੁਖੀ ਅੱਖਰਾਂ ਨਾਲ ਕੁਝ ਵਿਸ਼ੇਸ਼ ਚਿੰਨ੍ਹ ਲਾ ਕੇ, ਨਵੇਂ ਅੱਖਰ ਚਿੰਨ੍ਹ ਘੜੇ ਹਨ, ਉਹ ਵੀ 'ਖਟ ਰਿਤੁ' ਵਿਚ ਵਰਤੇ ਹੋਏ ਮਿਲਦੇ ਹਨ।

ਜਿਵੇਂ, **ਭੂਸਣ,**[86] **ਦੋਸ**[87] ਆਦਿ। ਇਸ ਕਾਰਣ ਇਸ ਦੇ ਭਾਈ ਕਾਨ੍ਹ ਸਿੰਘ ਦੁਆਰਾ ਸੰਕਲਿਤ ਅਤੇ ਸੰਪਾਦਿਤ ਹੋਣ ਵਿਚ ਸੰਦੇਹ ਦੀ ਗੁੰਜਾਇਸ਼ ਨਹੀਂ। ਇਸ ਦੀ ਰਚਨਾ ਭਾਈ ਸਾਹਿਬ ਨੇ ਮਹਾਨਕੋਸ਼ ਤੋਂ ਬਾਅਦ ਕੀਤੀ ਹੋਵੇਗੀ, ਕਿਉਂਕਿ ਅਗਰ ਇਹ ਰਚਨਾ ਪਹਿਲਾਂ ਦੀ ਹੁੰਦੀ, ਇਸ ਬਾਰੇ ਮਹਾਨ ਕੋਸ਼ ਵਿਚ ਸੂਚਨਾ ਜ਼ਰੂਰ ਮਿਲਦੀ।

'ਖਟੁ ਰਿਤੁ' ਦੁਆਰਾ ਭਾਈ ਸਾਹਿਬ ਨੇ ਪਰੰਪਰਾਗਤ ਕਵਿਤਾ ਦੇ ਰੂਪ ਨੂੰ ਸਾਂਭਣ ਦਾ ਯਤਨ ਕੀਤਾ ਹੈ ਅਤੇ ਕਾਵਿ ਦੇ ਰੂਪ ਪੱਖ ਨੂੰ ਕਲਾਤਮਕ ਬਣਾਉਣ ਦਾ ਗੰਭੀਰ ਯਤਨ ਕੀਤਾ ਹੈ ਤਾਂ ਜੋ ਪੰਜਾਬੀ ਕਵੀਆਂ ਨੂੰ ਮਨੋਹਰ ਕਾਵਯ ਦਾ ਗਿਆਨ ਹੋ ਜਾਵੇ। ਪੰਜਾਬ ਵਿਚ ਸਾਹਿਤਕ ਪਰੰਪਰਾ ਦਾ ਇਤਿਹਾਸ ਖੋਜਣ ਵਾਲਿਆਂ ਲਈ ਇਹ ਪੁਸਤਕ ਬਹੁਤ ਸਹਾਇਕ ਹੋ ਸਕਦੀ ਹੈ।

*4. ਨਿੱਜੀ ਡਾਇਰੀਆਂ (1901-38)*

ਭਾਈ ਕਾਨ੍ਹ ਸਿੰਘ ਪੰਜਾਬ ਦੇ ਉਨ੍ਹਾਂ ਚੋਣਵੇਂ ਲੇਖਕਾਂ ਵਿਚੋਂ ਸੀ, ਜੋ ਡਾਇਰੀ ਲਿਖਣ ਦੇ ਨਿਤਨੇਮੀ ਸਨ। ਡਾ. ਰਛਪਾਲ ਕੌਰ ਨੇ ਇਨ੍ਹਾਂ ਡਾਇਰੀਆਂ ਨੂੰ ਭਾਈ ਸਾਹਿਬ ਦੀਆਂ ਅਪ੍ਰਕਾਸ਼ਿਤ ਰਚਨਾਵਾਂ ਵਿਚ ਸ਼ਾਮਿਲ ਕੀਤਾ ਹੋਇਆ ਹੈ। ਡਾ: ਦੇਵਿੰਦਰ ਸਿੰਘ ਵਿਦਿਆਰਥੀ ਅਨੁਸਾਰ, ਇਹ ਡਾਇਰੀਆਂ ਇਕ ਮਹਾਨ ਚਿੰਤਕ ਦਾ, ਆਪਣੇ ਸਮੇਂ ਦੇ ਅਣਲਿਖੇ ਪਰ ਅੱਖੀਂ ਦੇਖੇ ਇਤਿਹਾਸ ਦਾ ਅੱਖੀ ਦੇਖਿਆ ਪ੍ਰਤੀਬਿੰਬ ਹਨ। ਜਦੋਂ ਤੋੜੀ ਖੋਜ ਕੇ ਇਨ੍ਹਾਂ ਡਾਇਰੀਆਂ ਦਾ ਸੰਪਾਦਿਤ-ਸੰਸਕਰਣ ਪਾਠਕਾਂ ਦੇ ਸਾਹਮਣੇ ਨਹੀਂ ਆਉਂਦਾ, ਇਨ੍ਹਾਂ ਬਾਰੇ ਕੁਝ ਵੀ ਕਹਿਣਾ ਉਚਿਤ ਨਹੀਂ ਜਾਪਦਾ।[88]

ਭਾਈ ਸਾਹਿਬ ਦੀ ਸਾਹਿਤਕ ਦਿਲਚਸਪੀ ਦਾ ਘੇਰਾ ਅਤਿ ਵਿਸ਼ਾਲ ਸੀ, ਜਿਸ ਵਿਚ ਧਰਮ, ਖੰਡਨ ਮੰਡਨ, ਇਤਿਹਾਸ, ਕੋਸ਼ਕਾਰੀ, ਟੀਕਾਕਾਰੀ, ਛੰਦਾਬੰਦੀ, ਰਾਜਨੀਤੀ ਆਦਿ ਅਨੇਕ ਵਿਸ਼ੇ ਸ਼ਾਮਿਲ ਹਨ। ਇਨ੍ਹਾਂ ਸਾਰੇ ਵਿਸ਼ਿਆਂ ਨਾਲ ਸੰਬੰਧਿਤ ਜਾਣਕਾਰੀ ਨੂੰ ਉਹ ਆਪਣੇ ਰੋਜ਼ਨਾਮਚੇ ਨਿੱਜੀ ਡਾਇਰੀਆਂ ਵਿੱਚ ਵੀ ਸ਼ਾਮਿਲ ਕਰਦੇ ਰਹੇ। ਖੋਜ ਕਰਤਾ ਨੂੰ ਭਾਈ ਸਾਹਿਬ ਦੀਆਂ ਨਿੱਜੀ ਡਾਇਰੀਆਂ 'ਵ੍ਰਿਜੇਸ਼ ਭਵਨ ਨਾਭਾ' ਭਾਈ ਸਾਹਿਬ ਦੇ ਪੋਤੇ ਮੇਜਰ ਸੁਦਰਸ਼ਨ ਸਿੰਘ ਪਾਸ

ਵੇਖਣ ਨੂੰ ਮਿਲੀਆਂ, ਜਿਨ੍ਹਾਂ ਦੁਆਰਾ ਹੱਥਲੇ ਖੋਜ ਨਿਬੰਧ ਨੂੰ ਪੂਰਾ ਕਰਨ ਲਈ ਖੋਜ ਕਰਤਾ ਨੂੰ ਬਹੁਤ ਜਾਣਕਾਰੀ ਮਿਲੀ। ਡਾਇਰੀਆਂ ਦੇ ਸਮੁੱਚੇ ਅਧਿਐਨ ਤੋਂ ਬਾਅਦ ਭਾਈ ਸਾਹਿਬ ਦੀਆਂ ਪ੍ਰਕਾਸ਼ਿਤ/ਅਪ੍ਰਕਾਸ਼ਿਤ ਰਚਨਾਵਾਂ ਬਾਰੇ ਕਈ ਪ੍ਰਕਾਰ ਦੇ ਭੁਲੇਖੇ ਦੂਰ ਹੋਏ ਅਤੇ ਮਾਲੂਮ ਹੋਇਆ ਕਿ ਭਾਈ ਸਾਹਿਬ ਨੇ, "ਨੌਵੇਂ ਸਤਿਗੁਰੂ ਦੇ ਸ਼ਲੋਕਾਂ ਦੇ ਕੁੰਡਲੀਏ" (ਕ੍ਰਿਤ ਰਾਜਾ ਸਰ ਦਲਜੀਤ ਸਿੰਘ) ਦੀ ਸੁਧਾਈ ਕੀਤੀ ਅਤੇ ਭੂਮਿਕਾ ਲਿਖੀ।[89] "ਗੁਰਬਾਣੀ ਅਖਾਣ ਤੇ ਮੁਹਾਵਰੇ" ਲਿਖਣ ਦਾ ਕੰਮ ਪੂਰਾ ਕੀਤਾ।[90] ਪੰਜਾਬੀ ਬੋਲੀ ਅਤੇ ਇਮਤਿਹਾਨਾਂ ਦੀ ਪੜ੍ਹਾਈ ਬਾਬਤ ਮਹਾਰਾਜਾ ਕਪੂਰਥਲਾ ਨੂੰ ਮਿਲੇ।[91] ਮਹਾਰਾਜਾ ਪ੍ਰਤਾਪ ਸਿੰਘ ਨੂੰ ਧਰਮ ਅਤੇ ਨੀਤੀ ਦੀ ਸਿਖਯਾ ਦਿੱਤੀ।[92] ਡਾਇਰੀ ਵਿਚ ਇਕ ਥਾਂ ਭਾਈ ਸਾਹਿਬ ਲਿਖਦੇ ਹਨ, ਪ੍ਰੋਫੈਸਰ ਬਨਾਰਸੀ ਦਾਸ ਲਾਹੌਰ ਤੋਂ ਮੈਨੂੰ ਮਿਲਣ ਆਏ, ਪੰਜਾਬੀ ਬੋਲੀ ਦੇ ਸੰਬੰਧ ਵਿਚ ਚਰਚਾ ਹੋਈ, ਇਨ੍ਹਾਂ ਨੇ ਇਕ 'ਪੰਜਾਬੀ ਡਿਕਸ਼ਨਰੀ' ਪੰਜਾਬ ਯੂਨੀਵਰਸਿਟੀ ਵਲੋਂ ਲਿਖੀ ਹੈ ਜੋ ਅਜੇ ਛਪੀ ਨਹੀਂ।[93]

ਭਾਈ ਸਾਹਿਬ ਆਪਣੇ ਦੇਹਾਂਤ ਦੇ ਸਮੇਂ 23-11-1938 ਤੱਕ ਨਿਰੰਤਰ ਆਪਣੀਆਂ ਡਾਇਰੀਆਂ ਵਿਚ ਮਹੱਤਵਪੂਰਣ ਜਾਣਕਾਰੀ ਦਰਜ ਕਰਦੇ ਰਹੇ ਜਿਵੇਂ ਕਿ:

❖ ਹਿੰਦੀ ਪ੍ਰਚਾਰਿਣੀ ਸਭਾ ਦੀ ਤਰਫੋਂ ਤੁਲਸੀ ਦਾਸ ਜੀ ਦਾ ਦਿਨ ਆਰਯ ਸਮਾਜ ਹਾਲ ਵਿਚ ਮਨਾਯਾ ਗਿਆ, ਮੈਂ ਤੁਲਸੀ ਦੇ ਜੀਵਨ ਅਤੇ ਕਾਵਯ ਤੇ ਵਾਯਖਯਾਨ ਦਿੱਤਾ।[94]

❖ ਬ੍ਰਹਮ ਸਮਾਜ ਦੇ ਮੰਦਿਰ ਗੁਰੂ ਨਾਨਕ ਦੇਵ ਜੀ ਦੀ ਸਿਖਯਾ ਤੇ ਵਯਾਖਾਣ ਦਿੱਤਾ।[95]

❖ ਸਿੰਘ ਸਭਾ ਸ਼ਿਮਲਾ ਵਿਚ ਭਾਰੀ ਫੁੱਟ ਸੀ, ਦੋਹਾਂ ਪਾਰਟੀਆਂ ਦੇ ਸਿੱਖ ਮੇਰੇ ਪਾਸ ਆਏ ਅਰ ਸਮਝੌਤਾ ਹੋ ਕੇ ਪਰਸਪਰ ਪ੍ਰੇਮ ਹੋ ਗਿਆ।[96]

❖ ਸਿੰਘ ਸਭਾ ਸ਼ਿਮਲਾ ਦੇ ਕਾਰਕੁਨ ਮਿਲਣ ਆਏ ਸਭਾ ਦੇ ਨਿਯਮ ਸੋਧਨ ਵਾਸਤੇ ਦਰਖਵਾਸਤ ਦਿੱਤੀ।[97]

❖ ਛੋਟੇ ਸ਼ਿਮਲੇ ਦੇ ਗੁਰਦੁਆਰੇ ਕੀਰਤਨ ਕਰਨ ਵਾਲੇ ਬੱਚੇ ਅਤੇ ਬੀਬੀਆਂ ਨੂੰ ਪ੍ਰਧਾਨ ਦੀ ਇੱਛਾ ਅਨੁਸਾਰ ਤਮਗੇ ਤਕਸੀਮ ਕੀਤੇ ਅਤੇ ਸੰਗੀਤ ਸੰਬੰਧੀ

ਵਯਾਖਾਨ ਦਿੱਤਾ।[98]

- ਸਿੰਘ ਸਭਾ ਸ਼ਿਮਲਾ ਜਾ ਕੇ ਏਕਤਾ ਤੇ ਉਪਦੇਸ਼ ਦਿੱਤਾ।[99]
- ਪਟਿਆਲੇ ਦੇ ਪੁਰਾਣੇ ਕਵੀ ਬੁਲਾ ਕੇ ਉਨ੍ਹਾਂ ਦੀ ਕਵਿਤਾ ਸੁਣੀ ਅਤੇ ਕੁਛ ਨੋਟ ਕੀਤੀ।[100]
- ਮੈਂ ਅਤੇ ਸੰਤ ਨਿਹਾਲ ਸਿੰਘ ਜੀ ਪਿੰਜੋਰ ਵੇਖਣ ਗਏ, ਸੰਤ ਜੀ ਨੇ ਕਈ ਪੁਰਾਣੇ ਬੁੱਤ ਵਿਖਾਏ ਜੋ ਜੈਨ ਮਤ ਦੇ ਹਨ।[101]
- ਅਜਾਯਬ ਘਰ ਵਿਚ ਪੁਰਾਨੀਆਂ ਕ੍ਰਿਪਾਨਾਂ ਵੇਖੀਆਂ।[102]

ਇਨ੍ਹਾਂ ਡਾਇਰੀਆਂ ਵਿਚੋਂ ਰਿਆਸਤਾਂ ਦੇ ਸੰਬੰਧ ਵਿਚ ਵੀ ਭਰਪੂਰ ਜਾਣਕਾਰੀ ਮਿਲਦੀ ਹੈ। ਮਹਾਰਾਜਿਆਂ ਦੇ ਵਿਆਹ, ਦਸਤਾਰ ਬੰਦੀ, ਬਾਰੇ ਮੁਕੰਮਲ ਵੇਰਵੇ ਦਰਜ ਹਨ। ਇਥੇ ਇਹ ਸੰਕੇਤ ਕਰ ਦੇਣਾ ਵੀ ਉਚਿਤ ਹੈ ਕਿ ਭਾਈ ਸਾਹਿਬ ਦੇ ਪਹਾੜੀ ਅਤੇ ਵਲਾਇਤ ਦੇ ਸਫ਼ਰਾਂ ਦੇ ਸਮਾਚਾਰ ਸੰਖੇਪ ਤੇ ਸੰਕੇਤ ਰੂਪ ਵਿਚ ਉਨ੍ਹਾਂ ਦੀਆਂ (1906, 1907 ਤੇ 1908) ਡਾਇਰੀਆਂ ਵਿਚ ਸੰਕਲਿਤ ਹਨ, ਪਿੱਛੋਂ ਮਹਾਨ ਕੋਸ਼ ਦੀ ਰਚਨਾ ਸਮੇਂ ਇਨ੍ਹਾਂ ਤੱਥਾਂ ਦੀ ਵਰਤੋਂ ਕੀਤੀ ਗਈ।

ਭਾਈ ਸਾਹਿਬ ਦੀਆਂ ਅਪ੍ਰਕਾਸ਼ਿਤ ਰਚਨਾਵਾਂ 'ਗੁਰਬਾਣੀ ਅਖਾਣ ਤੇ ਮੁਹਾਵਰੇ', 'ਇਤਿਹਾਸ ਬਾਗੜੀਆਂ', 'ਖਟ ਰਿਤੁ' ਅਤੇ 'ਨਿੱਜੀ ਡਾਇਰੀਆਂ' ਦੇ ਸਮੁੱਚੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਸ ਸਾਹਿਤ ਨੂੰ ਸਿਰਜਨਾਤਮਕ ਵੰਨਗੀ ਦਾ ਸਾਹਿਤ ਕਿਹਾ ਜਾ ਸਕਦਾ ਹੈ। ਭਾਈ ਸਾਹਿਬ ਦੀਆਂ ਇਹ ਕਲਾਮਈ ਕ੍ਰਿਤਾਂ ਪੰਜਾਬੀ ਸਾਹਿਤ ਦੇ ਵਿਦਿਆਰਥੀ ਅਤੇ ਖੋਜਕਾਰਾਂ ਦੇ ਗਿਆਨ ਵਿਚ ਨਿੱਗਰ ਵਾਧਾ ਕਰਨ ਦੇ ਯੋਗ ਹਨ।

ਭਾਈ ਸਾਹਿਬ ਦੀਆਂ ਫੁੱਟਕਲ ਲਿਖਤਾਂ ਵਿਚ ਵੱਡਾ ਭਾਗ ਉਪਦੇਸ਼ਾਤਮਕ ਸਾਹਿਤ ਦਾ ਹੈ। ਇਸ ਤੋਂ ਇਲਾਵਾ ਭਾਈ ਸਾਹਿਬ ਪੰਜਾਬੀ ਪਾਠਕਾਂ ਨੂੰ ਸਾਹਿਤ ਦੇ ਅੰਗਾਂ ਬਾਰੇ ਪੂਰੀ ਤਰ੍ਹਾਂ ਜਾਣੂ ਕਰਾਉਣਾ ਚਾਹੁੰਦੇ ਸਨ। ਨਿਬੰਧਾਂ ਦੁਆਰਾ ਉਹ ਜ਼ਿਆਦਾਤਰ ਕੰਮ ਸੋਧ ਸੁਧਾਈ ਦਾ ਕਰਦੇ ਸਨ। ਸੰਕਲਨ ਤੇ ਸੰਪਾਦਨ ਕਰਨ ਵਿਚ ਵੀ ਆਪ ਮਾਹਿਰ ਸਨ। ਆਪ ਛੰਦ ਤੇ ਅਲੰਕਾਰ ਦੇ ਸਾਰੇ ਮਰਮਾਂ ਤੋਂ ਜਾਣੂ ਤੇ ਆਪਣੇ ਸਮੇਂ ਦੀਆਂ ਭਾਸ਼ਾਈ ਜਾਂ ਸਾਹਿਤਕ ਸਮੱਸਿਆਵਾਂ ਦੀ ਤਹਿ ਤੱਕ ਪਹੁੰਚਣ ਦੀ ਬਿਰਤੀ ਦੇ ਧਾਰਨੀ ਸਨ।

# ਹਵਾਲੇ ਤੇ ਟਿੱਪਣੀਆਂ


1. ਸ਼ਮਸ਼ੇਰ ਸਿੰਘ ਅਸ਼ੋਕ, ***ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ,*** 1966 ਪੰਨਾ 53.

—— ਸੁਖਜੀਤ ਕੌਰ, ***ਭਾਈ ਕਾਨ੍ਹ ਸਿੰਘ ਨਾਭਾ ਤੇ ਉਨ੍ਹਾਂ ਦੀਆਂ ਰਚਨਾਵਾਂ,*** ਪੰਨਾ 26.

2. ਪ੍ਰੀਤਮ ਸਿੰਘ (ਪ੍ਰੋ.), ***ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ, ਰਚਨਾ ਤੇ ਮੁਲੰਕਣ,*** 1989.

3. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਛੰਦ ਦਿਵਾਕਰ,*** 1991, ਪੰਨਾ 32.

4. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ***ਭਾਈ ਕਾਨ੍ਹ ਸਿੰਘ ਨਾਭਾ : ਜੀਵਨ ਤੇ ਰਚਨਾ,*** 1987.

5. ਨਿਰੰਜਨ ਕੌਰ (ਸੰਪਾ.), ***ਖ਼ਾਲਸਾ ਸੁਆਣੀ,*** ਅੰਮ੍ਰਿਤਸਰ, 14 ਸਤੰਬਰ 1928, ਪੰਨਾ 9.

6. ਇਹ ਗੱਲ ਖੋਜ ਕਰਤਾ ਨੂੰ ਭਾਈ ਕਾਨ੍ਹ ਸਿੰਘ ਦੀ ਪੋਤ ਨੂੰਹ ਡਾ: ਰਛਪਾਲ ਕੌਰ ਨੇ ਦੱਸੀ।

7. ਸੁਖਜੀਤ ਕੌਰ, ਉਹੀ ਰਚਨਾ, ਪੰਨਾ 26.

8. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨਾ 95.

9. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਸ਼ਬਦਾਲੰਕਾਰ,*** 1924, ਭੁਮਿਕਾ, ਪੰਨਾ ਅ.

10. ਸਾਹਿਬ ਸਿੰਘ (ਪ੍ਰੋ.) ਤੇ ਹੋਰ, ***ਪੰਜਾਬੀ ਛੰਦ ਤੇ ਅਲੰਕਾਰ,*** 1958, ਪੰਨਾ 48.

11. ਕਾਨ੍ਹ ਸਿੰਘ ਨਾਭਾ (ਭਾਈ) ***ਗੁਰੁਸ਼ਬਦਾਲੰਕਾਰ,*** 1924, ਭੂਮਿਕਾ, ਪੰਨਾ ੲ.

12. ਉਹੀ ਰਚਨਾ, ਪੰਨੇ 16, 33, 198, 199.

13. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨੇ 95, 97.

14. ਕਾਨ੍ਹ ਸਿੰਘ ਨਾਭਾ (ਭਾਈ), ***ਮਹਾਨ ਕੋਸ਼,*** 1995, ਪੰਨਾ 769.

15. ____________________, (ਸੋਧਕ), ***ਰੂਪਦੀਪ ਪਿੰਗਲ,*** 1925, ਪੰਨਾ 19.

16. ਉਹੀ, ਪੰਨਾ 17.

17. ਕਾਨ੍ਹ ਸਿੰਘ ਨਾਭਾ (ਭਾਈ), *ਨਿੱਜੀ ਡਾਇਰੀ,* 12-10-1932.

18. ਦਲਜੀਤ ਸਿੰਘ (ਰਾਜਾ ਸਰ), ***ਅੰਮ੍ਰਿਤ-ਸਰੋਵਰ,*** 1932, ਭੂਮਿਕਾ
19. ਉਹੀ, ਪੰਨਾ 23.
20. ਕੇਸਰ ਸਿੰਘ ਮੁਲਤਾਨੀ, ***ਜੀਵਨ ਚਰਿਤ੍ਰ ਬੀਬੀ ਨਾਨਕੀ ਜੀ,*** 1972, ਟਾਈਟਲ ਤੋਂ ਅਗਲਾ ਪੰਨਾ
21. ਖੋਜ ਕਰਤਾ ਨੂੰ ਡਾ: ਰਛਪਾਲ ਕੌਰ ਪਾਸੋਂ ਪ੍ਰਾਪਤ ਹੋਈ ਜਾਣਕਾਰੀ ਅਨੁਸਾਰ
22. ਰਾਮ ਗੋਪਾਲ ਨਾਭਾ, ***ਪੰਦ ਸੁਦਮੰਦ,*** 1898, ਮੁੱਢਲਾ ਪੰਨਾ
23. ਕਾਨ੍ਹ ਸਿੰਘ ਨਾਭਾ (ਭਾਈ), ***ਨਿੱਜੀ ਡਾਇਰੀ,*** 14 ਫਰਵਰੀ 1921.
24. ਕਰਤਾਰ ਸਿੰਘ ਪੀਯੂਖ, ***ਰਸ ਚਮਤਕਾਰ ਚੰਦ੍ਰਿਕਾ,*** 1926, ਪੰਨਾ 1.
25. ਪ੍ਰੀਤਮ ਸਿੰਘ ਤੇ ਹੋਰ, ***ਗੁਰੂ ਮਹਿਮਾ ਰਤਨਾਵਲੀ,*** 1984, ਪੰਨਾ 11.
26. ਉਹੀ, ਪੰਨਾ 99.
27. ਸ਼ਮਸ਼ੇਰ ਸਿੰਘ ਅਸ਼ੋਕ, ਉਹੀ ਰਚਨਾ, ਪੰਨਾ 60.
28. ਇਕਬਾਲ ਸਿੰਘ, ***ਰਾਜਨੀਤ ਬੁਧ ਬਾਰਿਧ,*** ਪੀ-ਐਚ. ਡੀ. ਖੋਜ-ਪ੍ਰਬੰਧ, 1989, ਪੰਨੇ 2, 4 (ਅਪ੍ਰਕਾਸ਼ਿਤ)
29. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨਾ 120.
30. ***ਮਹਾਨ ਕੋਸ਼,*** 1995, ਪੰਨਾ 158.
31. ਸ਼ਮਸ਼ੇਰ ਸਿੰਘ ਅਸ਼ੋਕ, ***ਧਰਮ, ਸਾਹਿਤ ਤੇ ਇਤਿਹਾਸ*** 1944, ਪੰਨਾ 170.
32. ਉਹੀ, ਪੰਨੇ 170, 175.
33. ਕਾਨ੍ਹ ਸਿੰਘ ਨਾਭਾ (ਭਾਈ), ***ਸਮਸਯਾ-ਪੂਰਤੀ,*** 1899, ਪੰਨਾ 4.
34. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, ਪੰਨਾ 89.
35. ਰਤਨ ਸਿੰਘ ਜੱਗੀ (ਡਾ.), ***ਸਾਹਿਤ ਦੇ ਰੂਪ,*** 1991, ਪੰਨਾ 118.
36. ਉਹੀ
37. ***Encyclopaedia Brittanica***, voll.III, 1975 Ed. p. 964, 965.
38. ਬਲਵੀਰ ਸਿੰਘ ਦਿੱਲ, ***ਪੰਜਾਬੀ ਨਿਬੰਧ: ਸਰੂਪ ਸਿਧਾਂਤ ਅਤੇ ਵਿਕਾਸ,*** 1991, ਪੰਨਾ 15.

39. ***The Sikh Review***, January 1972, Appendix xiv (A), p.21.

40. ਕਰਮ ਸਿੰਘ ਹਿਸਟੋਰੀਅਨ (ਸੰਪਾ.), ***ਬਹੁ-ਮੁੱਲੇ ਇਤਿਹਾਸਕ ਲੇਖ***, 1991, ਪੰਨਾ 44.

41. ਕਾਨ੍ਹ ਸਿੰਘ ਨਾਭਾ (ਭਾਈ), ***"ਸਿੱਖ ਧਰਮ", ਸਿੱਖ ਧਰਮ ਉਦਯ ਤੇ ਹੋਰ ਸਰਬੋਤਮ ਲੇਖ***, (ਸੰਪਾ.) ਗਿਆਨੀ ਗੁਰਦਿਤ ਸਿੰਘ, 24 ਜਨਵਰੀ 1995.

42. ਕਾਨ੍ਹ ਸਿੰਘ ਨਾਭਾ (ਭਾਈ), ***ਛੀਪਾ ਸ਼ਬਦ ਦੀ ਉਤਪੱਤੀ***, 1930, ਪੰਨੇ 4, 5.

43. ———, ***ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੀ ਸਪੀਚ***, 1931, ਪੰਨੇ 27, 28.

44. ਸ਼ਮਸ਼ੇਰ ਸਿੰਘ ਅਸ਼ੋਕ, ਉਹੀ ਰਚਨਾ, ਪੰਨਾ 63.

45. ***ਲਿਖਾਰੀ***, ਅੰਮ੍ਰਿਤਸਰ, 7 ਦਸੰਬਰ 1938, ਪੰਨਾ 5.

46. ਉਹੀ, ਪੰਨਾ 7.

47. ਸੁਖਜੀਤ ਕੌਰ, ਉਹੀ ਰਚਨਾ, ਪੰਨਾ 47.

48. ਤੇਜਵੰਤ ਮਾਨ (ਡਾ.), ਉਹੀ ਰਚਨਾ, ਪੰਨਾ 237.

49. ਉਹੀ, ਪੰਨਾ 231.

50. ਸ਼ਮਸ਼ੇਰ ਸਿੰਘ ਅਸ਼ੋਕ, ਉਹੀ ਰਚਨਾ, ਪੰਨਾ 52.

51. ਸੁਖਜੀਤ ਕੌਰ, ਉਹੀ ਰਚਨਾ, ਪੰਨਾ 47.

52. ਪਰਮਜੀਤ ਸਿੰਘ ਸਿੱਧੂ, ***ਕੋਸ਼ਕਾਰੀ ਕਲਾ ਅਤੇ ਪੰਜਾਬੀ ਕੋਸ਼ਕਾਰੀ***, 1995, ਪੰਨਾ 179.

53. ***ਪੰਜਾਬੀ ਪੁਸਤਕ ਕੋਸ਼***, 1971, ਪੰਨਾ 465.

54. ਉਹੀ, ਪੰਨਾ 465.

55. ਬੀਬੀ ਹਰਦਰਸ਼ਨ ਕੌਰ ਵੱਲੋਂ 6 ਨਵੰਬਰ 1999 ਨੂੰ ਖੋਜ ਕਰਤਾ ਨੂੰ ਲਿਖੇ ਪੱਤਰ ਵਿਚੋਂ

56. ***The Sikh Religion- A symposium***, 1958, p.146.

57. ਕਰਨੈਲ ਸਿੰਘ ਥਿੰਦ (ਡਾ.), ***ਪੰਜਾਬ ਦਾ ਲੋਕ ਵਿਰਸਾ***, 1996, ਪੰਨਾ 226.

58. ਉਹੀ.

59. ਕਾਨ੍ਹ ਸਿੰਘ ਨਾਭਾ (ਭਾਈ), ***ਬਿਜੈ ਸ੍ਵਾਮ ਧਰਮ***, 1901, ਪੰਨਾ 323.

60. ***ਮਹਾਨ ਕੋਸ਼***, 1995, ਪੰਨੇ 1073, 1074.

61. ਕਾਨ੍ਹ ਸਿੰਘ ਨਾਭਾ (ਭਾਈ), ***ਨਿੱਜੀ ਡਾਇਰੀ***, ਮਿਤੀ 11-01-1936.

62. ਬੀਬੀ ਹਰਦਰਸ਼ਨ ਕੌਰ ਵੱਲੋਂ ਖੋਜ ਕਰਤਾ ਨੂੰ ਲਿਖਿਆ 2 ਫਰਵਰੀ 1998 ਦਾ ਪੱਤਰ

63. ***ਲਿਖਾਰੀ***, ਨਵੰਬਰ 1938, ਪੰਨਾ 2.

64. ਕਾਨ੍ਹ ਸਿੰਘ ਨਾਭਾ (ਭਾਈ), ***ਸੰਖੇਪ ਇਤਿਹਾਸ ਖ਼ਾਨਦਾਨ ਭਾਈ ਸਾਹਿਬ ਰਈਸ ਬਾਗੜੀਆਂ***, ਪੰਨਾ 27, ਅਪ੍ਰਕਾਸ਼ਿਤ

65. ਉਹੀ, ਮੁੱਢਲਾ ਪੰਨਾ

66. ਉਹੀ

67. ਉਹੀ

68. ਉਹੀ, ਪੰਨਾ 2.

69. ਉਹੀ, ਪੰਨਾ 6.

70. ਉਹੀ, ਪੰਨੇ 8, 9.

71. ਉਹੀ, ਪੰਨਾ 10.

72. ਉਹੀ, ਪੰਨਾ 27.

73. ਭਗਤ ਸਿੰਘ (ਡਾ.), ***ਗਿਆਨੀ ਗਿਆਨ ਸਿੰਘ***, 1978, ਪੰਨਾ 20.

74. ਕਾਨ੍ਹ ਸਿੰਘ ਨਾਭਾ (ਭਾਈ), ***"ਇਤਿਹਾਸ", ਫੁਲਵਾੜੀ***, ਦਸੰਬਰ-ਜਨਵਰੀ, 1929-30.

75. ਰਛਪਾਲ ਕੌਰ (ਸੰਪਾ.), ***ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ***, 1983, ਪੰਨਾ 12.

76. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ ੧੨੭, ੧੨੮, ੧੨੧.

77. ***ਮਹਾਨ ਕੋਸ਼***, 1995, ਪੰਨਾ 741.

78. ਉਹੀ, ਪੰਨਾ 347.

79. ਉਹੀ, ਪੰਨਾ 555.

80. ਉਹੀ, ਪੰਨਾ 438.

81. ਕਾਨ੍ਹ ਸਿੰਘ ਨਾਭਾ (ਭਾਈ), ***ਖਟ ਰਿਤੁ***, ਅਧਿਆਇ ਪਹਿਲਾ, ਬਸੰਤ ਰਿਤੁ ਵਿਚੋਂ, (ਅਪ੍ਰਕਾਸ਼ਿਤ)

82. ਉਹੀ, ਅਧਿਆਇ ਦੂਸਰਾ, ਗ੍ਰੀਖਮ ਵਿਚੋਂ

83. ਉਹੀ, ਅਧਿਆਇ ਤੀਸਰਾ, ਪਾਵਸ ਵਿਚੋਂ

84. ਉਹੀ, ਅਧਿਆਇ ਤੀਸਰਾ, ਗ੍ਰੀਖਮ ਵਿਚੋਂ

85. ਉਹੀ, ਅਧਿਆਇ ਛੇਵਾਂ, ਸ਼ਿਸ਼ਿਰ ਵਿਚੋਂ

86. ਉਹੀ, ਅਧਿਆਇ ਦੂਸਰਾ, ਗ੍ਰੀਖਮ ਵਿਚੋਂ

87. ਉਹੀ ਰਚਨਾ, ਅਧਿਆਇ ਚੌਥਾ, ਸਰਦ ਰਿਤੁ ਵਿਚੋਂ

88. ਦੇਵਿੰਦਰ ਸਿੰਘ ਵਿਦਿਆਰਥੀ (ਡਾ.), ਉਹੀ ਰਚਨਾ, 1987 ਪੰਨਾ 121.

89. ਕਾਨ੍ਹ ਸਿੰਘ ਨਾਭਾ, ***ਨਿੱਜੀ ਡਾਇਰੀ***, ਮਿਤੀ 12-10-1932.

90. ਉਹੀ, ਮਿਤੀ 11-1-1936.

91. ਉਹੀ, ਮਿਤੀ 5-1-1932.

92. ਉਹੀ, ਮਿਤੀ 2-1-1934.

93. ਉਹੀ, ਮਿਤੀ 20-1-1932.

94. ਉਹੀ, ਮਿਤੀ 2-8-1938.

95. ਉਹੀ, ਮਿਤੀ 6-8-1938.

96. ਉਹੀ, ਮਿਤੀ 13-8-1938.

97. ਉਹੀ, ਮਿਤੀ 12-9-1938.

98. ਉਹੀ, ਮਿਤੀ 15-9-1938.

99. ਉਹੀ, ਮਿਤੀ 25-9-1938.

100. ਉਹੀ, ਮਿਤੀ 28-9-1938.

101. ਉਹੀ, ਮਿਤੀ 30-10-1938.

102. ਉਹੀ, ਮਿਤੀ 31-10-1939.

ਭਾਈ ਕਾਨ੍ਹ ਸਿੰਘ ਨਾਭਾ ਦੀ ਪੰਜਾਬੀ ਸਾਹਿਤ ਨੂੰ ਦੇਣ ਦਾ ਵਿਵੇਚਨਾਤਮਕ ਮੁਲੰਕਣ ਕਰਨ ਤੋਂ ਬਾਅਦ ਇਹ ਸਿੱਧ ਹੁੰਦਾ ਹੈ ਕਿ ਉਨ੍ਹਾਂ ਦੀ ਵਿਚਾਰਧਾਰਾ ਬੜੀ ਵਿਸ਼ਾਲ ਤੇ ਬਹੁਪੱਖੀ ਸੀ। ਉਨ੍ਹਾਂ ਦੀ ਕਰਨੀ ਤੇ ਕਥਨੀ ਇਕ ਸਮਾਨ ਸੀ ਤੇ ਗੁਰਬਾਣੀ ਤੇ ਅਥਾਹ ਭਰੋਸਾ ਸੀ। ਉਹ ਪਾਖੰਡ ਭੇਖ ਦੇ ਵਿਰੋਧੀ ਸਨ ਤੇ ਉਨ੍ਹਾਂ ਦੇ ਮਨ, ਬਚਨ ਅਤੇ ਕਰਮ ਵਿਚ ਸ਼ੁੱਧਤਾ ਸੀ।

ਆਪ ਨੇ ਵਿਅਕਤੀਗਤ ਪੱਧਰ ਉਤੇ ਐਨਾ ਕਾਰਜ ਕੀਤਾ ਹੈ, ਜਿੰਨਾ ਕਿ ਕਿਸੇ ਸੰਸਥਾ ਵਲੋਂ ਕੀਤਾ ਗਿਆ ਹੁੰਦਾ ਹੈ। ਆਪ ਸਿੱਖ ਸੰਸਕ੍ਰਿਤੀ ਅਤੇ ਸਿੱਖ ਮੱਤ ਦੇ ਸ਼ੁੱਧ ਲੇਖਕ, ਪ੍ਰਚਾਰਕ ਤੇ ਖੋਜੀ ਇਤਿਹਾਸਕਾਰ ਮੰਨੇ ਜਾ ਸਕਦੇ ਹਨ। ਸਿੱਖ ਧਰਮ ਦਾ ਪ੍ਰਚਾਰ, ਪਾਸਾਰ ਅਤੇ ਉਥਾਨ ਕਰਨਾ ਆਪ ਦੇ ਜੀਵਨ ਦਾ ਮੁੱਖ ਮੰਤਵ ਸੀ। ਭਾਈ ਸਾਹਿਬ ਦੀਆਂ ਸਮੁੱਚੀਆਂ ਰਚਨਾਵਾਂ ਤੇ ਉਨ੍ਹਾਂ ਦਾ ਕਾਰਜ ਸਾਹਮਣੇ ਰੱਖ ਕੇ ਪੰਜਾਬੀ ਸਾਹਿਤ ਵਿਚ ਉਨ੍ਹਾਂ ਦਾ ਸਥਾਨ ਨਿਸਚਿਤ ਕਰਨਾ ਔਖਾ ਨਹੀਂ। ਸਿੱਖ ਧਰਮ ਦੇ ਸਿਧਾਂਤ ਨਿਰਣੇ ਦਾ ਕੰਮ ਵਿਦਵਤਾ ਦੀ ਪੱਧਰ ਤੇ ਭਾਈ ਸਾਹਿਬ ਤੋਂ ਵੱਧ ਕਿਸੇ ਨਹੀਂ ਕੀਤਾ।

ਕਿਸੇ ਵੀ ਧਰਮ-ਸੰਸਥਾ ਦੀ ਆਪਣੀਆਂ ਸਮਕਾਲੀ ਧਰਮ-ਸੰਸਥਾਵਾਂ ਨਾਲ ਅੰਤਰ ਕਿਰਿਆ ਇਕ ਸਹਿਜ ਅਮਲ ਹੈ। ਇਹ ਅਮਲ ਹੀ ਧਾਰਮਿਕ ਬਹੁ-ਏਕਤਾਵਾਦ ਅਤੇ ਸਹਿ-ਹੋਂਦ ਦਾ ਆਧਾਰ ਬਣਦਾ ਹੈ। ਪਰੰਤੂ ਜਦੋਂ ਕਿਸੇ ਧਰਮ ਸੰਸਥਾ ਵਲੋਂ ਕਿਸੇ ਜੀਵਤ ਧਰਮ-ਸੰਸਥਾ ਦੀ ਹੋਂਦ ਪ੍ਰਤਿ ਚੁਣੌਤੀ ਪੈਦਾ ਹੋਵੇ ਤਾਂ ਉਸ ਵਲੋਂ ਆਪਣੀ ਵਿਲੱਖਣ ਹੋਂਦ ਪ੍ਰਤੀ ਜਾਗਰੂਕ ਹੋਣਾ ਵੀ ਸਹਿਜ ਪ੍ਰਤਿਕਰਮ ਹੈ। ਕਈ ਵੇਰ ਅਜਿਹੇ ਅੰਤਰ ਵਿਰੋਧੀ ਸੰਵਾਦ ਕਿਸੇ ਧਰਮ ਦੀ ਕਲਾਸਿਕ ਵਿਆਖਿਆ ਵੀ ਹੋ ਨਿਬੜਦੇ ਹਨ। ਉਨੀਵੀਂ ਸਦੀ ਦੇ ਅੰਤਲੇ ਦਹਾਕੇ ਦੇ ਧਾਰਮਿਕ ਖਿੱਚੋਤਾਣ ਅਤੇ ਆਪੋ-ਧਾਪੀ ਵਾਲੇ ਤਿੱਖੇ ਸੰਵਾਦ ਵਿਚੋਂ ਹੀ ਭਾਈ ਕਾਨ੍ਹ ਸਿੰਘ ਰਚਿਤ ਅਹਿਮ ਧਾਰਮਿਕ ਸਾਹਿਤ ਦਾ ਜਨਮ ਹੋਇਆ। ਸਮੁੱਚੇ ਰੂਪ ਵਿਚ ਇਹ ਰਚਨਾਵਾਂ ਮੂਲ ਧਰਮ-ਗ੍ਰੰਥਾਂ ਉਪਰ ਹੀ ਆਧਾਰਿਤ ਹਨ ਅਤੇ ਤੁਲਨਾਤਮਕ ਧਰਮ ਅਧਿਐਨ ਦੀਆਂ ਪ੍ਰਮਾਣਿਕ ਰਚਨਾਵਾਂ ਹਨ।

ਸਿੱਖ ਧਰਮ ਦੀ ਵਿਲੱਖਣ ਹਸਤੀ ਪ੍ਰਤਿ ਅਨੇਕਾਂ ਚੁਣੌਤੀਆਂ ਦਾ ਸੰਤਾਪ ਸਿੱਖ-ਜਗਤ ਅੱਜ ਵੀ ਭੋਗ ਰਿਹਾ ਹੈ, ਭਾਵੇਂ ਕਿ ਸੰਦਰਭ ਬਦਲ ਗਿਆ ਹੈ। ਭਾਈ ਸਾਹਿਬ ਵਲੋਂ ਰਚਿਤ ਧਾਰਮਿਕ ਸਾਹਿਤ ਚੂੰਕਿ ਸਿੱਖ ਧਰਮ ਦੀ ਦਾਰਸ਼ਨਿਕ ਗੌਰਵਤਾ ਨੂੰ ਦ੍ਰਿੜਾਉਣ ਦੇ ਨਾਲ ਹੀ ਸਿੱਖ ਧਰਮ ਨੂੰ ਹਰ ਸਤਰ ਤੇ ਵਿਲੱਖਣ ਹਸਤੀ ਵਜੋਂ ਵੀ ਸੁਚੱਜੇ ਢੰਗ ਨਾਲ ਨਿਰੂਪਤ ਕਰਦਾ ਹੈ, ਇਸ ਲਈ ਇਨ੍ਹਾਂ ਪੁਸਤਕਾਂ ਦੀ ਸਾਰਥਕਤਾ ਅਜੋਕੇ ਸਮੇਂ ਦੀ ਵੀ ਇਕ ਅਹਿਮ ਲੋੜ ਹੈ।

ਵੀਹਵੀਂ ਸਦੀ ਦੇ ਮੁੱਢਲੇ ਸਾਲਾਂ ਵਿਚ ਜਦੋਂ ਸਿੱਖ ਪੁਨਰ-ਜਾਗ੍ਰਤੀ ਦਾ ਦੌਰ ਆਰੰਭ ਹੋਇਆ ਤਾਂ ਇਸ ਦੀ ਵਾਗ-ਡੋਰ ਭਾਈ ਕਾਨ੍ਹ ਸਿੰਘ, ਭਾਈ ਵੀਰ ਸਿੰਘ, ਭਾਈ ਮੋਹਨ ਸਿੰਘ ਵੈਦ, ਕਰਮ ਸਿੰਘ ਹਿਸਟੋਰੀਅਨ, ਚਰਨ ਸਿੰਘ ਸ਼ਹੀਦ ਅਤੇ ਭਾਈ ਜੋਧ ਸਿੰਘ ਆਦਿਕ ਵਿਦਵਾਨਾਂ ਤੇ ਸਾਹਿਤਕਾਰਾਂ ਦੇ ਹੱਥਾਂ ਵਿਚ ਆ ਗਈ। ਭਾਈ ਸਾਹਿਬ ਦੇ ਸਮਕਾਲੀ ਵਿਦਵਾਨਾਂ ਦੀ ਜੇਕਰ ਸੂਚੀ ਬਣਾਈ ਜਾਵੇ ਤਾਂ ਗੁਰੁਸ਼ਬਦ ਰਤਨਾਕਾਰ ਮਹਾਨਕੋਸ਼ ਦੇ ਕਰਤਾ ਹੋਣ ਦੇ ਨਾਤੇ ਭਾਈ ਸਾਹਿਬ ਦਾ ਨਾਂ ਸਭ ਤੋਂ ਉਪਰ ਆਉਂਦਾ ਹੈ। ਭਾਈ ਸਾਹਿਬ ਦਾ ਜੋ ਵੀ ਰੰਗ ਉਘੜਿਆ ਉਹ ਪਰਮ ਵਿਦਵਾਨ ਤੇ ਬੁੱਧੀਵਾਨ ਹੋਣ ਦੇ ਨਾਤੇ ਉਘੜਿਆ। ਭਾਈ ਸਾਹਿਬ ਨੇ ਤਰਕ ਤੇ ਨਿਆਇ ਅਤੇ ਇਤਿਹਾਸਕ ਯਥਾਰਥ ਨੂੰ ਅੱਖੋਂ ਉਹਲੇ ਨਹੀਂ ਹੋਣ ਦਿੱਤਾ।

ਸ਼ਰਧਾਵਾਨ ਦਾ ਹਮੇਸ਼ਾਂ ਇਹ ਯਤਨ ਹੁੰਦਾ ਹੈ ਕਿ ਪ੍ਰਚੱਲਿਤ ਅਨਹੋਣੀ ਨੂੰ ਮਾਨਤਾ ਦਿੱਤੀ ਜਾਵੇ ਪਰ ਭਾਈ ਸਾਹਿਬ ਨੇ ਪੰਜਾਬ ਵਿਚ ਐਸੀ ਲੀਹ ਤੋਰੀ, ਜਿਸ ਅਨੁਸਾਰ ਬੁੱਧੀ, ਤਰਕ ਨਿਆਇ, ਪ੍ਰਮਾਣਿਕ ਇਤਿਹਾਸ ਤੇ ਸ੍ਰੀ ਮੁਖਵਾਕ ਬਾਣੀ ਦੀ ਮਾਨਤਾ ਯੋਗ ਮੰਨੀ ਜਾਵੇ ਅਤੇ ਨਿਰੀ ਕਲਪਨਾ, ਪੌਰਾਣਿਕ ਕਥਾਵਾਂ ਜੋ ਇਧਰੋਂ ਉਧਰੋਂ ਆਕੇ ਸਿਧਾਂਤ ਜਾਂ ਇਤਿਹਾਸ ਨੂੰ ਮਿਥਿਆ ਬਣਾਉਂਦੇ ਹਨ, ਉਨਾਂ ਦਾ ਨਿਖੇਧ ਕੀਤਾ ਜਾਵੇ। ਇਸ ਲਈ ਪੁਰਾਤਨ ਖਿਆਲਾਂ ਵਾਲੇ ਲੋਕਾਂ ਦੀ ਵਿਰੋਧਤਾ ਸਹਿਣੀ ਪਈ। ਪਰ ਭਾਈ ਸਾਹਿਬ ਨੇ ਆਪਣੀ ਤਰਕਸ਼ੀਲਤਾ ਦਾ ਤਿਆਗ ਨਹੀਂ ਕੀਤਾ। ਇਹੀ ਤਰਕਸ਼ੀਲਤਾ ਸਾਡੀ ਆਧੁਨਿਕਤਾ ਦਾ ਵੱਡਾ ਵਿਧਾਨ ਹੈ। ਭਾਈ ਸਾਹਿਬ ਗੂੜ੍ਹੀ ਧਾਰਮਿਕ ਰੰਗਣ ਦੇ ਬਾਵਜੂਦ ਇਸ ਆਧੁਨਿਕਤਾ ਦੇ ਸਮਰਥਕ ਹਨ।

ਭਾਈ ਸਾਹਿਬ ਨੇ ਉਮਰ ਭਰ ਜਿੰਨੀ ਵੀ ਗਦ ਅਤੇ ਪਦ ਰਚਨਾ ਕੀਤੀ ਹੈ, ਉਹ ਕਿਸੇ ਮਿੱਥੇ ਹੋਏ ਨਿਸ਼ਾਨੇ ਅਧੀਨ ਪ੍ਰਤਿਬੱਧਿਤ ਵਿਚਾਰਾਂ ਦੇ ਚੌਖਟੇ ਦੇ ਅੰਦਰ ਨਿਰਧਾਰਿਤ ਮਿੱਥੀ ਹੋਈ ਯੋਜਨਾ ਅਨੁਸਾਰ ਹੀ ਕੀਤੀ ਹੈ। ਭਾਈ ਸਾਹਿਬ ਦੀ ਗਦ ਰਚਨਾ ਦੀ ਦ੍ਰਿਸ਼ਟੀ ਵਿਚ ਬੁੱਧੀ, ਵਿਵੇਕ ਦੇ ਨਾਲ ਨਾਲ ਦੂਜੇ ਸਥਾਪਿਤ ਨਿਯਮਾਂ, ਧਾਰਮਿਕ ਰੀਤੀਆਂ, ਸਥਾਪਤ ਕਦਰਾਂ ਕੀਮਤਾਂ ਦਾ ਖੰਡਨ-ਮੰਡਨ ਕਰਨ ਦੀ ਰੁਚੀ ਵੀ ਪ੍ਰਧਾਨ ਹੈ। ਆਪਣੀ ਗੱਲ ਕਹਿਣ ਮਨਵਾਉਣ ਲਈ ਭਾਈ ਸਾਹਿਬ ਵਿਸ਼ੇਸ਼ ਗੁਰਮਤ ਸਿਧਾਂਤਾਂ ਦਾ ਸਹਾਰਾ ਲੈਂਦੇ ਹਨ। ਲੇਖਕ, ਵਿਸ਼ਾਲ ਗਿਆਨ ਭੰਡਾਰੇ ਦਾ ਮਾਲਕ ਹੈ, ਅਧਿਐਨ-ਵੇਤਾ ਵੀ ਹੈ ਅਤੇ ਉਸਦੀ ਆਪਣੀ ਖੋਜ-ਬਿਰਤੀ ਵੀ ਹੈ।

ਵਿਕੋਲਤਰੀ ਦ੍ਰਿਸ਼ਟੀ ਤੋਂ ਭਾਈ ਸਾਹਿਬ ਦੀਆਂ ਲਿਖੀਆਂ ਪੁਸਤਕਾਂ ਵਿਚੋਂ ਕੁਝ ਸਮੱਗਰੀ ਲੈਕੇ ਪੇਸ਼ ਕਰਦੇ ਹਾਂ ਤਾਂ ਜੋ ਉਹਨਾਂ ਦੀ ਰਚਨਾ ਵਿਚਲਾ ਵਿਚਾਰ ਦਰਸ਼ਨ ਅਤੇ ਵਿਵੇਕ ਸਮਝਿਆ ਜਾ ਸਕੇ।

*1. ਦੇਸ ਭਗਤੀ ਦੀ ਭਾਵਨਾ*

ਜੋ ਭਿੰਨ ਭਿੰਨ ਧਰਮੀ ਹੋਣ ਪਰ ਭੀ ਇਕ ਨੇਸ਼ਨ ਵਾਂਗ ਮਿਲਕੇ ਰਹਿੰਦੇ ਹਨ ਅਰ ਇਕ ਦੀ ਹਾਨੀ ਲਾਭ ਨੂੰ ਦੇਸ ਦੀ ਹਾਨੀ ਲਾਭ ਮੰਨਦੇ ਹਨ। ਉਹ ਸੁੱਖਾਂ ਦੇ ਪਾਤਰ ਹੁੰਦੇ ਹਨ ਅਰ ਸਭਯ ਕੌਮਾਂ ਤੋਂ ਸਨਮਾਨ ਪਾਉਂਦੇ ਹਨ।

*2. ਸਵੈ-ਸਨਮਾਨ ਇਕ ਸ੍ਰੇਸ਼ਠ ਗੁਣ*

ਸਵੈ-ਸਨਮਾਨ ਵਾਲੇ ਗੁਰਸਿੱਖਾਂ ਨੇ ਹੀ ਅਨੇਕ ਕਸ਼ਟ ਸਹਾਰ ਕੇ ਭੀ ਸਵੈ-ਧਰਮ ਨਹੀਂ ਤਿਆਗਿਆ, ਇਸੇ ਗੁਣ ਦੇ ਧਾਰਣ ਕਰਨ ਵਾਲਿਆਂ ਨੇ ਹੀ ਵਿਚਾਰਾਂ ਦੇ ਅਧੀਨ ਹੋ ਕੇ ਆਪਣਾ ਆਪ ਨੀਵਾਂ ਨਹੀਂ ਕੀਤਾ। ਸਵੈ-ਸਤਕਾਰ ਵਾਲੇ ਹੀ ਲਾਲਚ ਵਸ ਹੋ ਕੇ ਦਯਾਨਤਦਾਰੀ ਨਹੀਂ ਤਿਆਗ ਸਕਦੇ, ਉਹ ਜਾਣਦੇ ਹਨ ਕਿ ਮਨੁੱਖ ਪਦਵੀ, ਗੁਰਸਿੱਖੀ, ਦੇਸ਼ਭਗਤੀ ਆਦਿਕ ਸਾਰੇ ਹੀ ਸਵੈ-ਸਤਕਾਰ ਦੇ ਆਸ੍ਰਯ ਹਨ।

*3. ਪੰਜਾਬੀ ਭਾਸ਼ਾ ਨਾਲ ਪਿਆਰ*

ਦੂਜਾ ਨੰਬਰ ਹੈ ਪੰਜਾਬੀ ਦੇ ਪ੍ਰਚਾਰ ਦਾ, ਕਈ ਭਾਈ ਅਨੇਕ ਯੁਕਤੀਆਂ ਨਾਲ

ਪੰਜਾਬੀ ਬੋਲੀ ਦੀ ਉਤਮਤਾ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ, ਪਰ ਮੈਂ ਇਸ ਸਿੱਧ ਕਰਨ ਨੂੰ ਅਜਿਹਾ ਹੀ ਮੰਨਦਾ ਹਾਂ, ਜਿਵੇਂ ਕੋਈ ਆਖੇ ਕਿ ਤੁਸੀਂ ਸਿੱਧ ਕਰੋ ਕਿ ਰੋਟੀ ਖਾਧੇ ਭੁੱਖ ਮਿਟ ਜਾਂਦੀ ਹੈ ਮੈਨੂੰ ਅਫਸੋਸ ਨਾਲ ਆਖਣਾ ਪੈਂਦਾ ਹੈ, ਕਿ ਅਸੀਂ ਅਜੇ ਪੰਜਾਬੀ ਲਈ ਬਹੁਤ ਘੱਟ ਯਤਨ ਕੀਤਾ ਹੈ, ਅਰ ਇਸ ਤੋਂ ਭੀ ਵਧਕੇ ਸ਼ੋਕ ਦੀ ਗੱਲ ਇਹ ਹੈ ਕਿ ਅਨੇਕ ਭਾਈਆਂ ਨੇ ਪੰਜਾਬੀ ਨੂੰ ਸਿੱਖਾਂ ਦੀ ਹੀ ਬੋਲੀ ਮੰਨਕੇ ਮਾਤ੍ਰਿਭਾਸ਼ਾ ਨਾਲ ਵੈਰ ਕਮਾਇਆ ਹੈ, ਸਾਡੀ ਸਰਕਾਰ ਨੇ ਭੀ ਇਨਸਾਫ਼ ਨੂੰ ਮੁੱਖ ਰੱਖਕੇ ਇਸ ਸੰਬੰਧ ਵਿਚ ਜੇਹੀ ਚਾਹੀਏ ਪੰਜਾਬੀ ਦੀ ਸਹਾਇਤਾ ਨਹੀਂ ਕੀਤੀ। ਪੰਜਾਬ ਯੂਨੀਵਰਸਿਟੀ ਨੇ ਭੀ ਪੰਜਾਬੀ ਦਾ ਜੋ ਕੁਦਰਤੀ ਹੱਕ ਅਤੇ ਦਰਜਾ ਹੈ, ਉਹ ਨਹੀਂ ਪਛਾਣਿਆਂ, ਅਰ ਸਿੱਖ ਰਿਆਸਤਾਂ ਨੇ ਭੀ ਇਸ ਉਦਮ ਵਲੋਂ ਅਨਗਹਿਲੀ ਹੀ ਵਿਖਾਈ ਹੈ।

*4. ਵਿਦਿਆ ਸੰਬੰਧੀ ਵਿਚਾਰ*

ਜੋ ਆਖਦਾ ਹੈ ਮੈ ਸਭ ਕੁਛ ਜਾਣਦਾ ਹਾਂ, ਉਹ ਮੂਰਖ ਹੈ ਕਯੋਕਿ ਵਿਦਯਾ ਦਾ ਅੰਤ ਨਹੀਂ ਖੋਜਣ ਤੋਂ ਨਿੱਤ ਨਵੇਂ ਚਮਤਕਾਰ ਮਾਲੂਮ ਹੁੰਦੇ ਅਰ ਜੋ ਵਾਸਤਵ ਵਿਚ ਵਿਦਵਾਨ ਹੈ, ਉਹ ਆਪਣੀ ਵਿਦਯਾ ਦੇ ਪ੍ਰਭਾਵ ਪ੍ਰਸਿੱਧੀ ਪਾਉਂਦਾ ਹੈ।

*5. ਤਤਕਾਲੀ ਕਾਵਿ-ਰਚਨਾ ਬਾਰੇ ਟਿਪਣੀ*

ਵਰਤਮਾਨ ਕਾਲ ਵਿਚ ਦੇਖੀਦਾ ਹੈ ਕਿ ਚਮਤਕਾਰੀ ਕਵਿਤਾ ਲੋਪ ਹੋ ਰਹੀ ਹੈ, ਖ਼ਾਸ ਕਰਕੇ ਪੰਜਾਬੀ ਕਾਵਯ ਦੀ ਦਸ਼ਾ ਸੋਚਨੀਯ ਹੈ ਇਸਦਾ ਮੁੱਖ ਕਾਰਨ ਇਹ ਹੈ ਕਿ ਸਾਹਿਤਯ ਦੇ ਪਦਾਰਥਾਂ ਦਾ ਕਵੀਆਂ ਨੂੰ ਗਯਾਨ ਨਹੀਂ ਜਿਸ ਬਿਨਾਂ ਕਾਵਯ ਰਚਨਾ ਦਾ ਮਨੋਹਰ ਹੋਣਾ ਅਸੰਭਵ ਹੈ ਅਤੇ ਸਿੱਖ ਕਵੀਆਂ ਦਾ ਕਾਵਯ ਸਾਹਿਤਯ ਦਾ ਅਗਾਧ ਸਮੁਦ੍ਰ ਹੈ, ਕੇਵਲ ਯਤਨ ਨਾਲ ਰਤਨ ਕੱਢਕੇ ਵਿਖਾਉਣ ਦੀ ਜ਼ਰੂਰਤ ਹੈ।

*6. ਧਰਮ ਗ੍ਰੰਥਾਂ ਦੇ ਅਧਿਐਨ ਬਾਰੇ ਦ੍ਰਿਸ਼ਟੀਕੋਨ*

ਭਾਈ ਸਾਹਿਬ (ਗੁਰਦਾਸ) ਦੇ ਉਪਦੇਸ਼ ਦਾ ਇਹ ਭਾਵ ਨਹੀਂ ਕਿ ਗੀਤਾ ਆਦਿਕ ਪੁਸਤਕ ਖੋਜ ਅਤੇ ਵਿਚਾਰ ਵਾਸਤੇ ਪੜਨੇ ਬੁਰੇ ਹਨ, ਸਗੋਂ ਖੋਜੀ ਹੋਣਾ

ਸਿੱਖ ਦਾ ਕਰਮ ਹੈ ਅਤੇ ਮਤ ਮਤਾਂਤਰਾਂ ਦੇ ਧਰਮ ਗ੍ਰੰਥਾਂ ਦਾ ਗਯਾਨ ਹੋਣਾ ਜ਼ਰੂਰੀ ਹੈ ਪਰ ਗੁਰਬਾਣੀ ਬਿਨਾਂ ਸਾਡਾ ਕੋਈ ਮੂਲ ਮੰਤ੍ਰ ਅਤੇ ਜਪ ਮੰਤ੍ਰ ਨਹੀਂ ਹੋਣਾ ਚਾਹੀਯੇ।

*7. ਸ਼ਰਾਬ ਨਿਸ਼ੇਧ ਸੰਬੰਧੀ*

ਸਿੱਖਾਂ ਦੀ ਸਮਝ ਵਿਚ ਵਾਹਿਗੁਰੂ ਦੀ ਕ੍ਰਿਪਾ ਕਰਕੇ ਇਹ ਆ ਜਾਵੇ ਕਿ ਸ਼ਰਾਬ ਉਪਰ ਖਰਚ ਕਰਣ ਨਾਲੋਂ ਆਪਣੀ ਕੌਮ ਵਿਚ ਵਿਦਯਾ ਔਰ ਹੁਨਰ ਫੈਲਾਉਣ ਲਈ ਧਨ ਖਰਚ ਕਰਨਾ ਲਾਭਕਾਰੀ ਹੈ ਤਾਂ ਸਿੱਖ ਕੌਮ ਛੇਤੀ (ਕਿਸੇ ਦੂਸਰੇ ਦੀ ਸਹਾਇਤਾ ਬਿਨਾਂ ਹੀ) ਆਪਣਾ ਸੁਧਾਰ ਕਰ ਸਕਦੀ ਹੈ ਔਰ ਕਈ ਵਿਦਯਾ ਔਰ ਹੁਨਰ ਸੰਬੰਧੀ ਕਾਲਿਜ, ਸਕੂਲ ਔਰ ਕਾਰਖਾਨੇ ਦੇਸ਼ ਦੀ ਦੂਰਦਸ਼ਾ ਦੂਰ ਕਰਨ ਲਈ ਬਣ ਸਕਦੇ ਹਨ।

*8. ਯਥਾਰਥਵਾਦੀ ਸੁਝਾ*

ਨਾਚ ਘਰ, ਥੀਏਟਰ ਬਾਜ਼ਿਆਂ ਦੇ ਥਾਉਂ ਜਗਾ ਜਗਾ ਮੌਜੂਦ ਹਨ, ਪੈਰਿਸ ਰਾਗ ਰੰਗ ਨਾਲ ਭਰਪੂਰ ਹੈ, ਏਸੇ ਕਰਕੇ ਸਾਰੇ ਯੂਰਪ ਦੇ ਲੋਕ ਇਥੇ ਆ ਕੇ ਆਪਣਾ ਰੁਪਯਾ ਖੋਂਦੇ ਹਨ, ਬਲਕਿ ਕਈ ਸਾਡੇ ਰਾਜੇ ਭੀ ਏਥੇ ਅਕਾਰਥ ਧਨ ਖੋ ਦਿੰਦੇ ਹਨ, ਐਸੇ ਸਥਾਨਾਂ ਵਿਚੋਂ ਆ ਕੇ ਵਿਦਯਾ ਅਤੇ ਹੁਨਰ ਦੀਆਂ ਬਾਤਾਂ ਦੇ-ਖਣੀਆਂ ਅਤੇ ਉਸਤੋਂ ਆਪਣੇ ਦੇਸ਼ ਨੂੰ ਲਾਭ ਪਹੁੰਚਾਉਣਾ ਬਹੁਤ ਉਤੱਮ ਹੈ, ਪਰ ਅਕਾਰਥ ਧਨ ਖੋਣਾ ਭਾਰੀ ਭੁੱਲ ਹੈ।

*9. ਸੁਧਾਰਵਾਦੀ ਦ੍ਰਿਸ਼ਟੀਕੋਨ*

ਸੰਪੂਰਣ ਗ੍ਰੰਥੋਂ ਸੇ ਯੇ ਰੀਤੀ ਸ੍ਰੇਸ਼ਟ ਸਿੱਧ ਹੋਤੀ ਹੈ ਮਗਰ ਨਹੀਂ ਮਾਲੂੰਮ ਕਿ ਹਮਾਰੇ ਦੇਸ਼ ਬਾਸੀ ਪੰਡਿਤ ਜੀ ਕੈਸੀ ਅਲੋਕਿਕ ਬੁੱਧੀ ਕੇ ਸਵਾਮੀ ਹੈ ਜੋ ਕੁਕਰਮ ਕਰਨੇ ਪਰ ਤੋਂ ਪ੍ਰਸੰਨਯ ਹੈ ਮਗਰ ਧਰਮ ਅਨੁਸਾਰ ਬਿਧਵਾ ਇਸਤ੍ਰੀ ਕੋ ਪਤੀ ਧਾਰਨ ਕਰਨੇ ਕੀ ਆਗਯਾ ਕਬੀ ਨਹੀਂ ਦੇਤੇ।

*10. ਨੈਤਿਕ ਵਿਚਾਰ*

ਏਹ ਦੇਸ਼ (ਲੰਡਨ) ਜੈਸਾ ਵਿਦਵਾਨ ਔਰ ਦਾਨਾ ਹੈ- ਵੈਸੇ ਹੀ ਏਸ ਜਗਾ

ਸ਼ੈਤਾਨ ਆਦਮੀ ਭੀ ਹੱਦੋਂ ਪਰੇ ਹਨ। ਪਿਛਲੀ ਘੋੜਿਆਂ ਦੀ ਨੁਮਾਇਸ਼ ਵਿਚ ਦੋ ਘੋੜੀਆਂ ਨੇ ਆਲਾ ਦਰਜੇ ਦਾ ਇਨਾਮ ਹਾਸਿਲ ਕੀਤਾ ਇਹ ਘੋੜੀਆਂ ਇਕ ਬੜੇ ਜ਼ਿਮੀਦਾਰ ਦੀਆਂ ਸੀਆਂ ਜੋ ਲੰਡਨ ਤੋਂ ਬੀਸ ਮਾਈਲ ਪਰ ਰਹਿੰਦਾ ਹੈ। ਘੋੜੀਆਂ ਦੀ ਸ਼ੋਹਰਤ ਸਾਰੇ ਦੇਸ਼ ਵਿਚ ਸੀ। ਇਕ ਆਦਮੀ ਜਿਸਦਾ ਹੁਣ ਤਾਂਈ ਪਤਾ ਨਹੀਂ ਲੱਗਿਆ ਖੇਤ ਵਿਚ ਦੋਹਾਂ ਘੋੜੀਆਂ ਨੂੰ ਟੁਕੜੇ ਕਰਕੇ ਸਿੱਟ ਗਯਾ, ਜੇ ਕਿਸੇ ਆਦਮੀ ਨਾਲ ਕਿਸੇ ਦਾ ਵੈਰ ਹੋਵੇ ਤਾਂ ਲਲਕਾਰ ਕੇ ਉਹ ਨੂੰ ਮਾਰੇ ਨਾ ਕਿ ਬੇਜ਼ਵਾਨ ਪਸ਼ੂ ਨੂੰ, ਜਾਨਵਰ ਭੀ ਐਸਾ ਜਿਸਨੂੰ ਰਤਨ ਕਹਿਣਾ ਚਾਹੀਏ।

*11. ਰਾਜਨੀਤਿਕ ਦ੍ਰਿਸ਼ਟੀਕੋਣ*

ਕੋਈ ਕੌਮ ਭੀ ਸੰਸਾਰ ਪਰ ਸੁਤੰਤ੍ਰ ਹੋਏ ਬਿਨਾਂ ਪੂਰੀ ਉਨੰਤੀ ਨਹੀਂ ਕਰ ਸਕੀ। ਜਦ ਤੋੜੀ ਕੋਈ ਕੌਮ ਕਿਸੇ ਕੌਮ ਦੀ ਸਾਖ ਬਣ ਕੇ ਰਹੀ ਹੈ ਤਦ ਤੋੜੀ ਗੁਲਾਮੀ ਦਸਾ ਵਿਚ ਰਹੀ ਹੈ ਔਰ ਵਾਧੇ ਦੇ ਥਾਉਂ ਘਾਟਾ ਹੁੰਦਾ ਰਹਿਆ ਹੈ।

ਭਾਈ ਸਾਹਿਬ ਦੀ ਬੋਲੀ ਟਕਸਾਲੀ ਠੇਠ ਜਾਂ ਸਾਹਿਤਕ ਪੰਜਾਬੀ ਨਹੀਂ ਸਗੋਂ ਬ੍ਰਜ, ਹਿੰਦੀ, ਸਾਧ ਭਾਖਾ ਦਾ ਮਿਲਗੋਭਾ ਹੈ, ਜਿਸ ਵਿਚ ਉਪਭਾਖਾਈ ਅੰਸ਼ ਵੀ ਪ੍ਰਤੱਖ ਦਿੱਸਦਾ ਹੈ। ਬੋਲੀ ਵਧੇਰੇ ਕਰਕੇ ਪ੍ਰਚਾਰਕੀ ਤੇ ਸੰਪਰਦਾਈ ਵਿਆਖਿਆਮਈ ਹੈ ਜਿਵੇਂ ਕਿ:

'......ਕਰਮੋਂ ਕੇ ਅਨੁਸਾਰ ਹੀ ਜਾਤ ਬਿਵਹਾਰ ਹੈ, ਜੈਸਾ ਕਰਮ ਕੋਈ ਕਰੇ ਉਸ ਕਰਮ ਅਨੁਸਾਰ ਹੀ ਉਸਕੀ ਜਾਤਿ ਕਹਿਨੀ ਚਾਹੀਯੇ।'

'ਟੀਕਾ ਜੈਮਨੀ ਅਸੂਮੇਧ' ਵਿਚ ਵੀ ਅਜਿਹੀ ਬੋਲੀ ਦੀ ਵਰਤੋਂ ਕੀਤੀ ਹੈ। ਪਰਿਵਰਤਨ ਕਾਲ ਦੀ ਵਾਰਤਕ ਦੇ ਮੁੱਢਲੇ ਸਾਹਿਤਕਾਰਾਂ ਵਿਚ ਬ੍ਰਜ ਭਾਸ਼ਾ ਹੀ ਪ੍ਰਧਾਨ ਸੀ, ਉਦੋਂ ਇਹੋ ਹੀ ਸਾਹਿਤਕ ਭਾਸ਼ਾ ਮੰਨੀ ਜਾਂਦੀ ਸੀ। ਭਾਈ ਕਾਨ੍ਹ ਸਿੰਘ ਦੀਆਂ ਮੁੱਢਲੇ ਦੌਰ ਦੀਆਂ ਰਚਨਾਵਾਂ ਵਿਚ ਬੋਲੀ ਜਾਂ ਤਾਂ ਬ੍ਰਜ-ਹਿੰਦੀ ਪ੍ਰਧਾਨ ਹੈ, ਜਾਂ ਹਿੰਦੀ। ਮੁਹਾਵਰਾ ਵੀ ਮੂਲ ਰੂਪ ਵਿਚ ਹਿੰਦੀ ਜਾਂ ਬ੍ਰਜ ਵਾਲਾ ਹੈ।

ਵਿਆਕਰਣਕ ਕ੍ਰਿਆਵਾਂ, ਕ੍ਰਿਆ ਵਿਸ਼ੇਸ਼ਣ, ਯੋਜਕ, ਸ਼ਬਦ-ਬਣਤਰ, ਸਭ ਪੁਰਾਤਨ ਵਾਲੇ ਜਾਂ ਉਪ-ਭਾਖਾਈ ਹਨ। ਭਾਈ ਸਾਹਿਬ ਦੀ ਪ੍ਰਸਿੱਧ ਕਿਤਾਬ ਦੇ

ਸਿਰਲੇਖ 'ਹਮ ਹਿੰਦੂ ਨਹੀਂ' ਤੋਂ ਵੀ ਪਤਾ ਲਗਦਾ ਹੈ ਕਿ ਭਾਈ ਸਾਹਿਬ ਨੂੰ ਹਿੰਦੀ/ਹਿਦੂੰਸਤਾਨੀ ਵਿਚ ਲਿਖਣ ਬੋਲਣ ਦਾ ਸ਼ੋਕ ਸੀ। ਭਾਈ ਸਾਹਿਬ ਨੇ 'ਹਮ ਹਿੰਦੂ ਨਹੀਂ' ਪੁਸਤਕ ਵਿਚ ਸ਼ੁੱਧ ਪੰਜਾਬੀ ਵਰਤਣ ਦੀ ਕੋਸ਼ਿਸ਼ ਕੀਤੀ, ਪਰੰਤੂ ਅੱਜ ਦੀ ਸਾਹਿਤਕ ਪੰਜਾਬੀ ਨਾਲੋਂ ਇਸ ਵਿਚ ਵੱਡਾ ਅੰਤਰ ਹੈ।ਹਿੰਦੀ ਵਿਚ ਔਂਕੜ (' – ') ਤੇ ਸਿਹਾਰੀ (' ਿ ') ਦਾ ਉਚਾਰਨ ਲੰਘਾ ਦੀਰਘ ਕਰਕੇ ਹੁੰਦਾ ਹੈ। ਹਿੰਦੀ ਵਾਲੇ 'ਸਤਿ' ਨੂੰ ਸਤੀ, ਤੇ 'ਗੁਰੁ' ਨੂੰ ਗੁਰੂ ਉਚਾਰਨ ਕਰਦੇ ਹਨ। ਇਸੇ ਸੰਸਕਾਰ ਦੇ ਪ੍ਰਭਾਵ ਕਰਕੇ ਸ: ਕਾਨ੍ਹ ਸਿੰਘ ਜੀ ਦੂਲੈਂਕੜ (' ੂ ') ਦੀ ਥਾਂ ਕਈ ਵੇਰ ਔਂਕੜ (' ੁ ') ਲਿਖ ਦੇਂਦੇ ਤੇ ਇਹ ਛਪ ਜਾਂਦੇ। ਆਪ ਦੇ ਗ੍ਰੰਥਾਂ ਵਿਚ 'ਗੁਰੂ' ਦੀ ਥਾਂ 'ਗੁਰੁ' ਵਧੇਰੇ ਛਪ ਜਾਣ ਦਾ ਕਾਰਣ ਵੀ ਇਹੋ ਹੈ।

ਭਾਈ ਸਾਹਿਬ ਨੇ ਸੰਸਕ੍ਰਿਤ ਮੂਲ ਸ਼ਬਦਾਂ ਦਾ ਤਤਸਮ ਜਾਂ ਅਰਧ-ਤਤਸਮ ਰੂਪ ਵਰਤਣ ਤੇ ਜ਼ੋਰ ਦਿੱਤਾ ਹੈ। ਸੰਸਕ੍ਰਿਤ ਆਦਿ ਦੇ ਮੂਲ ਸ਼ਬਦ ਹੀ ਉਨਾਂ ਦਾ ਸ਼ਬਦ ਭੰਡਾਰ ਹਨ। ਇਸੇ ਲਈ ਆਪ ਦੀ ਸ਼ਬਦਾਵਲੀ ਦੇ ਉਚਾਰਣ ਤੇ ਪ੍ਰਯੋਗ ਵਿਚ 'ਯ' ਅੱਧਾ 'ਯ', ਪੈਰੀਂ 'ਰਾਰਾ', ਉਪਰ 'ਰਾਰਾ' ਤੇ ਸਿਹਾਰੀ ਆਦਿ ਮਿਲਦੇ ਹਨ। ਕੁਝ ਕੁ ਉਦਾਹਰਣਾਂ ਇਸ ਪ੍ਰਕਾਰ ਹਨ:

1. *'ਯ' ਤੇ ਅੱਧਾ 'ਯ' ਦਾ ਪ੍ਰਯੋਗ*

ਆਯੋ, ਅਵਿਦਯਾ, ਸਤਯ, ਅਨੰਨਯ, ਤਯਾਗੀ, ਗਯਾਨੀ, ਵਿਦਯ ਆਦਿ।

2. *ਬਿੰਦੀ ਰਹਿਤ-ਟਿੱਪੀ ਰਹਿਤ ਸ਼ਬਦ*

ਸਮੁਦ੍ਰ, ਸੀਆ ਆਦਿ।

3. *ਪੈਰ ਵਿਚ 'ਰ' ਅਤੇ 'ਵ' ਦੀ ਵਰਤੋਂ*

ਕ੍ਰਿਆ, ਪ੍ਰਚਲਿਤ, ਭਦ੍ਰ, ਪ੍ਰਾਕ੍ਰਮ, ਦ੍ਵਾਰਾ, ਸ੍ਵਾਰਥੀ, ਵਿਸ੍ਵਾਸ, ਹਸਤਾਖ੍ਯਰ, ਸ੍ਵਰਗੀਯ, ਸ੍ਵਾਮੀ ਆਦਿ।

4. *'ਨ' ਦੀ ਥਾਂ 'ਣ' ਦੀ ਵਰਤੋਂ*

ਕਰਣੀ, ਕਰਣ, ਕਰਣਾ, ਚਰਣ ਆਦਿ।

5. *ਤਤਸਮ ਤੇ ਅਰਧ-ਤਤਸਮ ਸ਼ਬਦ*

ਪਸਚਮ, ਪ੍ਰੌਢਤਾ, ਸੂਰਯ, ਸ੍ਰੋਤਿਆਂ, ਸਿਰੋਮਣਿ, ਯੋਗਯ, ਸਾਂਪ੍ਰਦਾਯ, ਕਸ਼ਟਦਾਯਕ, ਕਿਤ੍ਰੰ, ਪ੍ਰਾਯਸ਼ਚਿਤ, ਚਕ੍ਰਿਤਬੁੱਧੀ, ਸੁਰਤਿ, ਸਮਾਧਿ, ਸਰਵ ਸ਼ਕਤਿਮਾਨ, ਵਾਚਯ ਆਦਿ।

6. *ਸਮਾਸੀ ਸ਼ਬਦ*

ਸ਼ਬਦਾਂ ਦੇ ਰੂਪ ਬਹੁਤ ਬਣਾਏ ਹਨ। ਪਰ ਕਈ ਥਾਂ ਤੇ ਜੋੜਨੀ (hyphen)ਦੀ ਵਰਤੋਂ ਨਹੀਂ ਕੀਤੀ ਜਿਵੇਂ, ਮੂਰਤੀ ਪੂਜਕ, ਮੂਰਤੀ ਖੰਡਕ, ਗੁਣ ਗ੍ਰਾਹਕ, ਕਰਮ ਕਿਰਤ, ਜਨਮ ਮਰਨ ਆਦਿ। ਪਰੰਤੂ 'ਗੁਰੁਮਤ-ਮਾਰਤੰਡ' ਵਿਚ ਸਮਾਸੀ ਸ਼ਬਦਾਂ ਵਿਚ ਜੋੜਨੀ ਦੀ ਵਰਤੋਂ ਰੂਪਮਾਨ ਹੁੰਦੀ ਹੈ, ਜਿਵੇਂ ਹਰਖ-ਸੋਗ, ਜਾਤਿ-ਵਰਣ, ਤਿਥੀ-ਵਾਰ, ਮਹੀਨਾ-ਮਹੂਰਤ ਆਦਿ।

7. *ਅਖਾਣ ਤੇ ਮੁਹਾਵਰਿਆਂ ਦੀ ਵਰਤੋਂ*

ਕਮਰ ਬੰਨਣਾ : (*ਕਿਸੇ ਨੇ ਕਮਰ ਨਹੀਂ ਬੰਨੀ*)

ਮੂੰਹ ਤੇ ਚਪੇੜ ਮਾਰਨਾ : (*ਸ਼ਬਦ ਦੀ ਚਪੇੜ ਇਸ ਲੇਖਕ ਦੇ ਮੂੰਹ ਤੇ ਮਾਰਕੇ ਚੁੱਪ ਕਰਾਉਂਦੇ ਹਨ।*)

8. *ਠੇਠ ਲੌਕਿਕ ਮੁਹਾਵਰੇ ਅਤੇ ਅਖਾਉਂਤਾਂ ਦੀ ਵਰਤੋਂ*

*'ਛਕ ਛਕਾ ਜਾਂਦੇ ਹਨ।'*

*'ਐਸਾ ਕੰਤ ਬਸਾਈ ਘੋੜਾ*

*ਅੱਗਾ ਤਿੱਖਾ ਪਿੱਛਾ ਚੌੜਾ'*

9. *ਉਪ ਭਾਖਾਈ ਕ੍ਰਿਆਵਾਂ ਜਿਵੇਂ*

'ਸਨ' ਦੀ ਥਾਂ 'ਸੇ' ਪ੍ਰਯੋਗ ਕੀਤਾ ਹੈ, ਇਸੇ ਤਰ੍ਹਾਂ 'ਚਾਹੀਦਾ ਹੈ' ਦੀ ਥਾਂ 'ਚਾਹੀਯੇ' ਅਤੇ 'ਲੁਕਾਏਗਾ' ਦੀ ਥਾਂ 'ਲੁਕੋਊਗਾ'

10. *ਨਾਵਾਂ ਪੜਨਾਵਾਂ ਆਦਿ ਵਿਚ ਉਪ-ਭਾਖਾਈ ਰੂਪ, ਜਿਵੇਂ*

ਥਾਉਂ, ਥੁਆਡੇ ਆਦਿ।

*11. ਮਲਵਈ ਪ੍ਰਭਾਵ ਅਧੀਨ 'ਬ' ਤੇ 'ਵ' ਦਾ ਅਦਲ ਬਦਲ, ਜਿਵੇਂ*

ਬਿਘਨ (ਵਿਘਨ ਦੀ ਥਾਂ)

ਵਕਤਾ (ਬਕਤਾ ਦੀ ਥਾਂ)

ਬਿਧਵਾ (ਵਿਧਵਾ ਦੀ ਥਾਂ)

ਬਾਰ (ਵਾਰ ਦੀ ਥਾਂ)

ਬੱਡੀ (ਵੱਡੀ ਦੀ ਥਾਂ)

ਬਧੂਰਗੀ (ਵਧੇਰਗੀ ਦੀ ਥਾਂ)

ਬੱਛੇ ਬੱਛੀਆਂ (ਵੱਛੇ ਵੱਛੀਆਂ ਦੀ ਥਾਂ)

*12. 'ਬ' ਦੀ ਥਾਂ 'ਵ' ਦੀ ਵਰਤੋਂ*

ਵੋਧਨ (ਬੋਧਨ ਦੀ ਥਾਂ)

ਲਿਵਾਸ (ਲਿਬਾਸ ਦੀ ਥਾਂ)

ਸੇਵ (ਸੇਬ ਦੀ ਥਾਂ)

ਵਸਤ੍ਰ (ਬਸਤਰ ਦੀ ਥਾਂ)

*13. ਸਾਧ ਭਾਸ਼ਾ ਤੇ ਬ੍ਰਜ ਭਾਸ਼ਾ ਦੀ ਵਰਤੋਂ*

*'ਇਸ ਤਰਹਿ ਹਮਾਰੀ ਦਸ਼ਾ ਹੈ, ਕਿਸੀ ਕੋ ਖਾਨ ਪਾਨ ਦੀ ਰੁਚੀ ਨਹੀਂ, ਮਾਖੀ ਇਥੇ ਇਤਨੀ ਹੈ ਕਿ ਲਾਹੌਰ ਬੀ ਮਾਤ ਹੈ।'*

*14. ਅਰਬੀ ਫ਼ਾਰਸੀ ਸ਼ਬਦਾਵਲੀ ਦਾ ਪ੍ਰਯੋਗ*

ਤਅੱਸਬ, ਸ਼ੀਨੇਜ਼ੋਰੀ, ਜਾਯਦਾਤ, ਸਨਅਤ, ਅਖ਼ਤਯਾਰ, ਕਾਯਲ, ਕਾਯਦਾ, ਤਾਜ਼ੀਮ, ਫ਼ਰਯਾਦ, ਗੁਜ਼ਾਰਸ਼, ਲਸ਼ਕਰ, ਗੁਫਤਗੂ, ਖਿਦਮਤ, ਤਰੱਦਦ, ਫ਼ਾਯਦਾ, ਉਜਰ ਆਦਿ।

*15. ਆਮ ਪੇਂਡੂ ਮਲਵਈ ਸ਼ਬਦਾਵਲੀ ਜਿਵੇਂ*

ਨੀਰਾਂ, ਪੋਰ, ਨਾੜ, ਟਾਂਡੇ, ਚਰੀ, ਤੱਤਾ-ਪਾਣੀ, ਮੁੱਕੀਆਂ, ਪੋਣਾ, ਕਾਸ, ਬਾਜੀ, ਬਾਹੀਵੀ, ਜ਼ਮੀਨ ਆਦਿ।

*16. ਅੰਗਰੇਜ਼ੀ ਸ਼ਬਦਾਵਲੀ ਦੀ ਵਰਤੋਂ ਜਿਵੇਂ*

ਭਾਈ ਸਾਹਿਬ ਨੇ ਯਾਤਰਾ ਦੌਰਾਨ ਲਿਖੀਆਂ ਚਿਠੀਆਂ ਵਿਚ ਅੰਗ੍ਰੇਜ਼ੀ ਸ਼ਬਦਾਵਲੀ ਆਮ ਸ਼ਬਦਾਵਲੀ ਵਾਂਗ ਵਰਤੀ ਹੈ। ਜਿਵੇਂ ਮੇ (ਮਈ), ਏਪ੍ਰੈਲ, ਦਿਸੰਬਰ, ਇੰਡੀਆ, ਮਾਈਲ, ਸੇਕ-ਹੈਂਡ, ਇਨਟੈਲੀਜੈਂਸ, ਕਲਾਸ, ਫ੍ਰੈਂਕ ਆਦਿ।

*17. ਉਨੀਂਵੀਂ ਸਦੀ ਵਾਲੇ ਯੋਜਕ ਤੇ ਸੰਬੰਧਕਾਂ ਦੀ ਵਰਤੋਂ ਜਿਵੇਂ*

ਅਰ, ਔਰ, ਪਾਸ, ਵਾਸਤੇ, ਯੇਹੀ, ਚਾਹੇ, ਮੇ, ਆਦਿ। ਵਾਕਾਂ ਦੇ ਅੰਤ ਵਿਚ ਪੰਜਾਬੀ ਦੇ ਵਿਸ਼ਰਾਮ ਚਿੰਨ ('।') ਦੀ ਥਾਂ ਅੰਗ੍ਰੇਜ਼ੀ ਚਿੰਨ, ਫੁਲਸਟਾਪ ('.') ਦੀ ਵਰਤੋਂ ਕੀਤੀ ਮਿਲਦੀ ਹੈ। ਇਹ ਪ੍ਰਵਿਰਤੀ ਭਾਈ ਸਾਹਿਬ ਦੀਆਂ ਤਕਰੀਬਨ ਸਾਰੀਆਂ ਰਚਨਾਵਾਂ ਵਿਚ ਦ੍ਰਿਸ਼ਮਾਨ ਹੁੰਦੀ ਹੈ।

*18. ਕੰਨਾ ਅੰਤ ('ਾ') ਵਾਲੇ ਸ਼ਬਦਾਂ ਨਾਲ 'ਉ' ਦੀ ਵਰਤੋਂ ਜਿਵੇਂ*

ਪੜਾਉ, ਨਾਉ, ਥਾਉ, ਦਰਿਆਉ ਆਦਿ

*19. ਚਾਹੀਯੇ ਕ੍ਰਿਆ ਦੇ ਰੂਪ ਵਿੱਚ*

ਸਮਝਣਾ ਚਾਹੀਯੇ, ਜਾਣਨਾ ਚਾਹੀਯੇ, ਕਰਣਾ ਚਾਹੀਯੇ ਆਦਿ।

*20. ਨਾਵ (ਇਸਤ੍ਰੀ ਲਿੰਗ) ਵਿਚ 'ਿ' (ਸਿਹਾਰੀ) ਦੀ ਵਰਤੋਂ*

ਜਿਵੇਂ : ਉਸਤਤਿ, ਸੁਰਤਿ, ਵਿਧਿ, ਸਮਾਧਿ, ਭਗਤਿ, ਚਰਣਧੂੜਿ ਆਦਿ।

*21. ਕੰਨਾ (ਾ) ਸੰਯੁਕਤ ਸ਼ਬਦਾਂ ਲਈ*

'ਜੀਵਾਤਮਾ', 'ਪਾਪਾਤਮਾ', ਚਾਂਦ੍ਰਾਸਣ ਆਦਿ।

ਇਸ ਤਰ੍ਹਾਂ ਭਾਈ ਕਾਨ੍ਹ ਸਿੰਘ ਦੀ ਵਿਆਖਿਆਮਈ ਵਾਰਤਕ ਵਿਚ ਸਨਾਤਨੀ, ਸਾਂਸਕ੍ਰਿਤਿਕ ਭਾਖਾ ਦੇ ਨਾਲ ਨਾਲ ਉਪ-ਭਾਖਾਈ ਸ਼ਬਦਾਵਲੀ ਦਾ ਪ੍ਰਯੋਗ ਵਾਰਤਕ ਨੂੰ ਬਹੁ-ਰੰਗੀ, ਬਹੁ-ਅੰਗੀ, ਬਹੁ-ਭਾਸ਼ਾਈ ਤੇ ਬਹੁ-ਵਿਸਤਾਰੀ ਬਣਾ ਦਿੰਦਾ ਹੈ।

ਭਾਈ ਸਾਹਿਬ ਦੀ ਭਾਸ਼ਾ ਤੇ ਸ਼ਬਦਾਵਲੀ ਉਨੀਵੀਂ ਸਦੀ ਦੇ ਪਿਛਲੇਰੇ ਅੱਧ

ਤੋਂ ਵੀਹਵੀਂ ਸਦੀ ਦੇ ਪਹਿਲੇ ਦੋ ਕੁ ਦਹਾਕਿਆਂ ਦੀ ਪ੍ਰਚੱਲਤ, ਪ੍ਰਮਾਣਿਕ ਤੇ ਪ੍ਰਵਾਣਿਤ ਪੰਜਾਬੀ ਸੀ ਜਿਸ ਉਪਰੋ ਬ੍ਰਜ ਦਾ ਰੰਗ ਹਾਲੀ ਪੂਰੀ ਤਰ੍ਹਾਂ ਲੱਥਾ ਨਹੀਂ ਸੀ। ਇਹ ਭਾਸ਼ਾ ਹੀ ਉਸ ਕਾਲ ਦੀ ਸਾਹਿਤਕਤਾ ਤੇ ਵਿਦਵਤਾ ਦੀ ਸੂਚਕ ਪੰਜਾਬੀ ਸੀ। ਮਾਲਵੇ ਦੇ ਵਾਸੀ ਹੋਣ ਕਰਕੇ ਉਨ੍ਹਾਂ ਦੀ ਪੰਜਾਬੀ ਵਿਚੋਂ ਮਲਵਈ ਉਪ-ਭਾਖਾ ਦਾ ਅੰਸ਼ ਤੇ ਰੰਗ ਪ੍ਰਤੱਖ ਦਿਸਦਾ ਹੈ ਪਰ ਇਹ ਉਨ੍ਹਾਂ ਦੀ ਰਚਨਾ ਸ਼ਕਤੀ ਤੇ ਭਾਸ਼ਾ ਪ੍ਰਮਾਣਿਕਤਾ ਵਿਚ ਵਿਘਨਕਾਰੀ ਸਾਬਤ ਨਹੀਂ ਹੁੰਦਾ।

ਇਕ ਸਾਹਿਤਕ ਵਾਰਤਾਕਾਰ ਦਾ ਸ੍ਰੇਸ਼ਟ ਸ਼ੈਲੀਕਾਰ ਹੋਣਾ ਜ਼ਰੂਰੀ ਹੈ। ਬਿਨਾਂ ਨਿੱਜੀ ਸ਼ੈਲੀ ਤੇ ਵਿਅਕਤਿਤਵ ਦੀ ਛਾਪ ਦੇ ਕੋਈ ਵਾਰਤਕ ਸਾਹਿਤਕ ਨਹੀਂ ਕਹੀ ਜਾ ਸਕਦੀ। ਇਹ ਆਵੱਸ਼ਕ ਤੱਤ ਭਾਈ ਸਾਹਿਬ ਦੀ ਵਾਰਤਕ ਵਿਚ ਅਲਪ ਤੇ ਅਲੋਪ ਦਿੱਸਦਾ ਹੈ। ਭਾਈ ਸਾਹਿਬ ਆਪਣੇ ਆਪ ਨੂੰ ਪੰਜਾਬੀ ਵਿਚ ਚੰਗੀ ਤਰ੍ਹਾਂ ਪ੍ਰਗਟਾਉਣ ਲਈ ਇਸ ਭਾਸ਼ਾ ਦਾ ਕੋਈ ਮਿਆਰੀ ਰੂਪ ਘੜਨ, ਜਾਂ ਅਪਨਾਉਣ ਵਿਚ ਪੂਰੀ ਤਰ੍ਹਾਂ ਸਫ਼ਲ ਨਹੀਂ ਹੋ ਸਕੇ। ਭਾਈ ਵੀਰ ਸਿੰਘ, ਪ੍ਰੋਫੈਸਰ ਤੇਜਾ ਸਿੰਘ ਤੇ ਸ. ਧਰਮਾਨੰਤ ਸਿੰਘ, ਭਾਈ ਸਾਹਿਬ ਦੇ ਬੌਧਿਕ ਖੇਤਰ ਦੇ ਤੇ ਉਨ੍ਹਾਂ ਦੇ ਸਮਕਾਲੀ ਲੇਖਕ ਸਨ ਅਤੇ ਇਹ ਤਿੰਨੇ ਵਿਅਕਤੀ ਉਨ੍ਹਾਂ ਵਾਂਗ ਹੀ ਵਿਦਵਾਨ ਵੀ ਸਨ। ਪਰ ਜਿਥੇ ਇਹ ਵਿਦਵਾਨ ਆਪਣੇ ਲਈ ਵੱਖ ਵੱਖ ਸ਼ੈਲੀਆਂ ਸਿਰਜਨ ਲਈ ਸਫਲ ਹੋਏ, ਭਾਈ ਸਾਹਿਬ ਆਪਣੀਆਂ ਰਚਨਾਵਾਂ ਦੇ ਆਧਾਰ ਤੇ ਪੰਜਾਬੀ ਭਾਸ਼ਾ ਦੇ ਕਿਸੇ ਖ਼ਾਸ ਸਨਾਖ਼ਤ ਵਾਲੇ ਗਦਕਾਰ ਜਾਂ ਸ਼ੈਲੀਕਾਰ ਦੀ ਹੈਸੀਅਤ ਵਿਚ ਆਪਣੇ ਲਈ ਕੋਈ ਗੌਰਵ ਵਾਲੀ ਥਾਂ ਪੈਦਾ ਕਰਨ ਤੋਂ ਅਸਮਰਥ ਰਹੇ। ਇਸ ਅਸਮਰਥਾ ਦੇ ਦੋ ਕਾਰਣ ਹੋ ਸਕਦੇ ਹਨ। ਪਹਿਲਾ ਇਹ ਕਿ ਮੁੱਢਲੇ ਦੌਰ ਦੀਆਂ ਰਚਨਾਵਾਂ ਰਾਜ ਧਰਮ, ਨਾਟਕ ਭਾਵਾਰਥ ਦੀਪਕਾ, ਟੀਕਾ ਜੈਮਨੀ ਅਸੁਮੇਧ, ਟੀਕਾ ਵਿਸ਼ਨੂੰ ਪੌਰਾਣ ਵਿਚ ਭਾਈ ਸਾਹਿਬ ਨੇ ਮਹਾਰਾਜਾ ਹੀਰਾ ਸਿੰਘ ਦੇ ਮੱਤ ਨੂੰ ਮੁੱਖ ਰੱਖਿਆ। ਇਨ੍ਹਾਂ ਰਚਨਾਵਾਂ ਵਿਚ ਬੜੀ ਹੱਦ ਤੱਕ ਭਾਵ ਅਤੇ ਕਥਨ ਦੀ ਆਤਮਾ ਉਤੇ ਭਾਈ ਕਾਨ੍ਹ ਸਿੰਘ ਨਾਲੋਂ ਵਧੇਰੇ ਅਧਿਕਾਰ ਮਹਾਰਾਜਾ ਹੀਰਾ ਸਿੰਘ ਦਾ

ਮੰਨਿਆ ਜਾ ਸਕਦਾ ਹੈ। ਭਾਈ ਕਾਨ੍ਹ ਸਿੰਘ ਨੇ ਇਨ੍ਹਾਂ ਭਾਵਾਂ ਨੂੰ ਭਾਸ਼ਾ ਦਿਤੀ ਹੈ ਅਤੇ ਆਪਣੇ ਕਥਨ ਦੀ ਸ਼ੈਲੀ, ਆਪਣੀ ਕਲਾ-ਚੇਤਨਾ ਰਾਹੀਂ ਆਪਣੀ ਸੂਝ ਦੀ ਸੂਖਮਤਾ, ਸੁਘੜਤਾ ਨੂੰ ਦਰਬਾਰੀ ਰਚਨਾ ਰੀਤ ਵਿਚ ਸਮੋਇਆ ਹੈ।

ਇਸ ਤੋਂ ਬਾਅਦ ਭਾਈ ਸਾਹਿਬ ਨੇ ਆਪਣੀ ਉਮਰ ਦਾ ਵੱਡਾ ਹਿੱਸਾ 'ਮਹਾਨਕੋਸ਼' ਦੀ ਤਿਆਰੀ ਵਿਚ ਲਾਇਆ। ਇਸ ਸਮੇਂ ਭਾਈ ਸਾਹਿਬ ਦੇ ਸਾਹਮਣੇ ਸਿਰਫ ਇਕੋ ਗੱਲ ਸੀ ਕਿ ਕਿਵੇਂ ਪੰਜਾਬੀ ਪਾਠਕਾਂ ਦੇ ਲਈ ਵੱਧ ਤੋਂ ਵੱਧ, ਇਧਰੋਂ ਉਧਰੋਂ, ਅਲੱਗ ਅਲੱਗ ਵਿਸ਼ਿਆਂ ਨਾਲ ਸੰਬੰਧਿਤ ਵਿਦਵਾਨਾਂ ਪਾਸੋਂ ਸੂਚਨਾਵਾਂ ਲਿਖਵਾਕੇ ਇਕੱਤਰ ਕੀਤੀਆਂ ਜਾਣ ਅਤੇ ਇਨ੍ਹਾਂ ਸੂਚਨਾਵਾਂ ਦੇ ਆਧਾਰ ਤੇ 'Encyclopaedia Britannica' ਦੀ ਤਰ੍ਹਾਂ ਪੰਜਾਬੀ ਸਾਹਿਤ ਅਤੇ ਸਿੱਖ ਸਾਹਿਤ ਦਾ 'Encyclopaedia' ਤਿਆਰ ਕੀਤਾ ਜਾ ਸਕੇ। ਇਸੇ ਤਰ੍ਹਾਂ ਭਾਈ ਸਾਹਿਬ ਦੇ ਸਫ਼ਰਾਂ ਨਾਲ ਸੰਬੰਧਿਤ ਚਿੱਠੀਆਂ ਵਿਚ ਵੀ ਇਹ ਗਲ ਵੇਖਣ ਨੂੰ ਮਿਲਦੀ ਹੈ ਕਿ ਆਪ ਦਾ ਸਾਰਾ ਜ਼ੋਰ ਇਸ ਗੱਲ ਉਤੇ ਲੱਗਾ ਹੈ ਕਿ ਮੈਂ ਸਾਰੀਆਂ ਆਪ-ਡਿੱਠੀਆਂ, ਵੇਖਣਯੋਗ ਥਾਵਾਂ ਬਾਰੇ ਕਿਸੇ ਤਰ੍ਹਾਂ ਆਪਣੇ ਘਰ ਦਿਆਂ ਨੂੰ ਵੱਧ ਤੋਂ ਵੱਧ ਨਿਸ਼ਚਿਤ ਸੂਚਨਾ ਪਹੁੰਚਦੀ ਕਰ ਦਿਆਂ। ਫਿਰ ਉਨ੍ਹਾਂ ਆਪਣੀ ਭਾਸ਼ਾ ਨੂੰ ਰੂਪਕ ਜਾਂ ਬਿੰਬਾਂ ਨਾਲ ਸਜਾਉਣ ਜਾਂ ਜਜ਼ਬਿਆਂ ਨਾਲ ਤਰੰਗਤ ਕਰਨ ਦੀ ਕੋਈ ਖਾਸ਼ ਕੋਸ਼ਿਸ ਨਹੀਂ ਕੀਤੀ।

ਸੂਚਨਾਵਾਂ ਇਕੱਤਰ ਕਰਨ ਤੋਂ ਇਲਾਵਾ ਭਾਈ ਸਾਹਿਬ ਦਾ ਸਭ ਤੋਂ ਮਹੱਤਵਪੂਰਣ ਮਕਸਦ ਧਰਮ ਦੀ ਵਿਗਿਆਨਕ ਢੰਗ ਨਾਲ ਵਿਆਖਿਆ ਕਰਨਾ ਸੀ। ਭਾਈ ਸਾਹਿਬ ਵੱਲੋਂ ਰਚਿਤ ਧਾਰਮਿਕ ਸਾਹਿਤ, ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ, ਸੱਦ ਕਾ ਪਰਮਾਰਥ, ਗੁਰੁਮਤ-ਮਾਰਤੰਡ ਵਿਚਲੀ ਵਾਰਤਕ ਦੀ ਸ਼ੈਲੀ ਵਿਆਖਿਆਮਈ, ਉਪਦੇਸ਼ਾਤਮਕ ਅਤੇ ਵਿਚਾਰਾਤਮਕ ਹੈ। ਵਿਆਖਿਆਮਈ ਸ਼ੈਲੀ ਵਿਚ ਭਾਵ ਹੀ ਮਹੱਤਵਪੂਰਣ ਹੁੰਦੇ ਹਨ। ਪਾਠਕ ਦੀ ਸ਼ਰਧਾ ਭਾਵਾਂ ਨਾਲ ਜੁੜੀ ਹੁੰਦੀ ਹੈ। ਇਹੀ ਸ਼ੈਲੀ ਭਾਈ ਸਾਹਿਬ ਨੇ ਵਰਤੀ ਹੈ। ਇਕ ਨੁਕਤੇ ਤੋਂ ਭਾਈ ਕਾਨ੍ਹ

ਸਿੰਘ ਨੇ ਗੁਰਮਤ ਵਿਆਖਿਆ ਦੀ ਸ਼ੈਲੀ ਨੂੰ ਮੱਧਕਾਲੀ ਦਸ਼ਾ ਵਿਚੋਂ ਕੱਢ ਕੇ ਆਧੁਨਿਕ ਯੁੱਗ ਵਿਚ ਪ੍ਰਵੇਸ਼ ਕਰਾਇਆ। ਆਪ ਮੱਧਕਾਲੀ ਤੇ ਆਧੁਨਿਕ ਵਿਆਖਿਆ ਸ਼ੈਲੀ ਦੇ ਦਰਮਿਆਨ ਇਕ ਕੜੀ ਦਾ ਕੰਮ ਕਰਦੇ ਹਨ।

ਆਪ ਦੀ ਵਿਆਖਿਆਮਈ ਸ਼ੈਲੀ ਵਿਦਵਤਾ, ਵਿਸ਼ਾਲ ਅਧਿਐਨ, ਗੁਰਮਤ-ਸਾਹਿਤ ਉਪਰ ਢੁੱਕਵੀਂ ਸ਼ਬਦਾਵਲੀ ਦੇ ਪ੍ਰਯੋਗ ਦੀ ਸੂਚਕ ਹੈ।

ਧਰਮ ਗ੍ਰੰਥਾਂ ਦੇ ਅਧਿਆਤਮਕ ਅੰਸ਼ ਤੇ ਰੂਹਾਨੀ ਭਾਵਾਂ ਨੂੰ ਆਪ ਨੇ ਸਰਲ ਤੇ ਸਾਦਾ ਪੰਜਾਬੀ ਦੇ ਮਾਧਿਅਮ ਦੁਆਰਾ ਪ੍ਰਸਤੁਤ ਕੀਤਾ।

ਇਸ ਤਰ੍ਹਾਂ ਭਾਈ ਸਾਹਿਬ ਨੇ ਭਾਰਤੀ ਧਰਮ-ਵਿਆਖਿਆ ਪ੍ਰਣਾਲੀ ਨੂੰ ਕਾਇਮ ਰਖਿਆ, ਜਿਸ ਵਿਚ ਧਰਮ, ਸ਼ਾਸਤ੍ਰ, ਕਾਵਿ ਤੇ ਛੰਦ-ਕਲਾ ਦਾ ਸੁਮੇਲ ਕਰਕੇ ਸਿਧਾਤਾਂ ਤੇ ਭਾਵਾਂ ਨੂੰ ਸਿੱਧ ਕੀਤਾ ਜਾਂਦਾ ਹੈ।

ਇਤਿਹਾਸਕ ਮਿਥਿਹਾਸਿਕ ਹਵਾਲਿਆਂ, ਪ੍ਰਮਾਣਾਂ ਤੇ ਪ੍ਰਸੰਗਾਂ, ਭਿੰਨ ਭਿੰਨ ਅਰਥਾਂ ਤੇ ਅਲੰਕਾਰਾਂ ਨਾਲ ਆਪ ਨੇ ਇਸ ਵਿਆਖਿਆ-ਪ੍ਰਧਾਨ ਸ਼ੈਲੀ ਨੂੰ ਸੁਸੱਜਤ ਤੇ ਅਲੰਕ੍ਰਿਤ ਕੀਤਾ। ਇਹ ਇਕ ਵੱਡੀ ਪ੍ਰਾਪਤੀ ਕਹੀ ਜਾ ਸਕਦੀ ਹੈ। ਆਪ ਪ੍ਰਭਾਵਸ਼ਾਲੀ, ਸਚਿਤ੍ਰ, ਪ੍ਰਸੰਗਿਕ, ਦਾਰਸ਼ਨਿਕ ਅਤੇ ਵਿਆਖਿਆਮਈ ਸ਼ੈਲੀ ਦੇ ਸੁਆਮੀ ਤੇ ਸਮਰਥਕ ਹਨ ਜਿਸ ਦੁਆਰਾ ਆਪ ਨੇ ਗੁਰਮਤ ਆਸ਼ੇ ਨੂੰ ਜਨ-ਸਮੂਹ ਤਕ ਪਹੁੰਚਾਉਣ ਦਾ ਸਫਲ ਯਤਨ ਕੀਤਾ। ਆਪ ਦਾ ਗੁਰਮਤ-ਸਾਹਿਤ ਵਿਸ਼ਲੇਸ਼ਣ ਦੇ ਖੇਤਰ ਵਿਚ ਇਕ ਵਿਸ਼ੇਸ਼ ਅਸਥਾਨ ਹੈ।

ਉਪਰੋਕਤ ਵਿਸ਼ਲੇਸ਼ਣ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਭਾਈ ਸਾਹਿਬ ਦੀ ਸ਼ੈਲੀ ਮਧਕਾਲੀ ਗੁਰਮਤ ਸਾਹਿਤ-ਵਿਆਖਿਆਮਈ ਸ਼ੈਲੀ ਤੇ ਵੀਹਵੀਂ ਸਦੀ ਦੀ ਵਿਗਿਆਨਕ-ਸਾਹਿਤਕ ਸ਼ੈਲੀ ਵਿਚਕਾਰ ਇਕ ਪੁਲ ਦਾ ਕੰਮ ਕਰਦੀ ਹੈ। ਆਪ ਦੀ ਸ਼ੈਲੀ ਵਿਚ ਮਧਕਾਲੀ ਭਾਸ਼ਾ ਤੇ ਵਿਆਖਿਆ ਦੀ ਪਕੜ ਹੈ ਪਰ ਆਧੁਨਿਕ ਕਾਲ ਦੀ ਤਰਕਸ਼ੀਲ ਤੇ ਵਿਗਿਆਨਕ ਢੰਗ ਦੀ ਪਹੁੰਚ ਵੀ ਕੰਮ ਕਰਦੀ ਹੈ। ਇਹ ਤੱਥ ਉਨ੍ਹਾਂ ਦੀ ਸ਼ੈਲੀ ਨੂੰ ਮਧਿਆਸਥ ਦਾ ਰੂਪ ਦਿੰਦਾ ਹੈ। ਭਾਈ ਸਾਹਿਬ

ਨੇ ਪੰਜਾਬੀ ਵਾਰਤਕ ਨੂੰ ਕੋਸ਼ਕਾਰੀ, ਟੀਕਾਕਾਰੀ, ਜੀਵਨੀ, ਯਾਤਰਾ ਸਾਹਿਤ ਅਤੇ ਨਿਬੰਧ ਸਭ ਰੂਪਾਂ ਦੇ ਖੇਤਰ ਵਿਚ ਵਿਸ਼ੇਸ਼ ਦੇਣ ਦਿੱਤੀ ਹੈ।

ਭਾਈ ਸਾਹਿਬ ਦੀਆਂ ਪ੍ਰਕਾਸ਼ਿਤ ਅਤੇ ਅਪ੍ਰਕਾਸ਼ਿਤ ਕਾਵਿ-ਰਚਨਾਵਾਂ ਵਿਚ ਅਲੰਕਾਰਾਂ ਦੀ ਪ੍ਰਧਾਨਤਾ, ਸੰਗੀਤਕ ਧੁਨੀ ਤੇ ਰਸਿਕ ਵਹਾਉ ਵਿਸ਼ੇਸ਼ ਗੁਣ ਹਨ। ਆਪ ਦੀ ਸਾਰੀ ਕਵਿਤਾ ਦਾ ਵਿਸ਼ਾ ਗੁਰੂ ਭਗਤੀ ਭਾਵ ਵਾਲਾ ਅਤੇ ਸਮਾਜ ਸੁਧਾਰਕ ਹੈ, ਰਹੱਸਮਈ ਪੱਖ ਬਿਲਕੁਲ ਘੱਟ ਅਤੇ ਆਟੇ ਵਿਚ ਲੂਣ ਦੀ ਤਰ੍ਹਾਂ ਹੈ। ਆਪ ਨੇ ਕਵਿਤਾ ਦੀਆਂ ਅੰਦਰਲੀਆਂ ਖੂਬੀਆਂ ਬਾਰੇ ਕਈ ਥਾਵਾਂ ਤੇ ਜ਼ਿਕਰ ਕੀਤਾ ਹੈ। ਆਪ ਸਮਝਦੇ ਹਨ ਕਿ ਅੱਜ ਕਲ੍ਹ ਦੇ ਕਵੀਆਂ ਨੂੰ ਸਾਹਿਤ ਦੇ ਮੂਲ ਪਦਾਰਥਾਂ ਦਾ ਗਿਆਨ ਨਹੀਂ। ਅਜਿਹਾ ਗਿਆਨ ਕਰਾਉਣ ਲਈ ਭਾਈ ਸਾਹਿਬ ਨੇ ਇਕ ਨਿਬੰਧ 'ਕਵੀਆਂ ਲਈ ਜ਼ਰੂਰੀ ਗੱਲਾਂ' ਲਿਖਿਆ। ਭਾਈ ਸਾਹਿਬ ਅਨੁਸਾਰ ਕਵਿਤਾ ਹੁੰਦੀ ਹੀ ਉਹ ਹੈ ਜੋ ਲੌਕਿਕ ਅਖਾਣ ਬਣ ਸਕਣ ਦੇ ਕਾਬਲ ਹੋਵੇ। ਆਪ ਕਵਿਤਾ ਵਿਚ ਛੰਦ ਨੂੰ ਬਹੁਤ ਉਚਾ ਦਰਜਾ ਦਿੰਦੇ ਸਨ, ਪਰੰਤੂ ਜੋ ਕਵੀ ਸ਼ਬਦ ਦੀ ਧਾਤੂ ਨੂੰ ਨਹੀਂ ਜਾਣਦਾ ਅਤੇ ਛੰਦ ਦੀ ਚਾਲ ਖਾਤਰ ਸ਼ਬਦ ਵਿਗਾੜਕੇ ਲਿਖਦਾ ਹੈ ਉਹ ਕਵੀ ਦੀ ਪਦਵੀ ਦਾ ਅਧਿਕਾਰੀ ਨਹੀਂ ਹੋ ਸਕਦਾ।

ਭਾਈ ਸਾਹਿਬ ਕਵਿਤਾ ਨੂੰ ਭਾਵ ਪ੍ਰਕਾਸ਼ ਜਾਂ ਕਲਪਨਾ ਉਡਾਰੀ ਜਾਂ ਮਨੋਵੇਗ ਦੇ ਪ੍ਰਗਟਾਉ ਲਈ ਨਹੀਂ ਬਲਕਿ ਬੁੱਧੀ, ਵਿਚਾਰ, ਵਿਦਵਤਾ ਦੇ ਸਮਾਧਾਨ ਲਈ ਵਰਤਦੇ ਸਨ। ਰੂਪ-ਪੱਖ ਵਲੋਂ ਉਹ ਬੇਸ਼ੱਕ ਪੂਰੀ ਹੁੰਦੀ ਸੀ ਤੇ ਸ਼ਬਦ ਵੱਲੋਂ ਵੀ ਉੱਤਮ, ਪਰ ਪ੍ਰਚਾਰਮਈ ਅੰਸ਼ ਜ਼ਿਆਦਾ ਹੋਣ ਕਾਰਣ, ਉਸ ਵਿਚ ਸੁਹਜ-ਸੁਆਦ ਦੀ ਕਮੀ ਰਹੀ। ਪਰੰਤੂ ਅਲੰਕਾਰ ਅਤੇ ਛੰਦਾਂ ਦੇ ਨਿਯਮਾਂ ਅਨੁਸਾਰ ਰਚੀ ਹੋਈ ਕਵਿਤਾ ਹੋਣ ਕਾਰਣ ਇਹ ਪਾਠਕਾਂ ਨੂੰ ਰਸਾਤਮਕਤਾ (aesthetic experience) ਦੀ ਚਾਟ ਲਾਉਣ ਵਾਲੀ ਹੈ।

ਭਾਈ ਸਾਹਿਬ ਦੀ ਵਾਰਤਕ ਰਚਨਾ ਦਾ ਸਾਹਿਤਕ ਵਿਸ਼ਲੇਸ਼ਣ ਤੇ ਮੁਲਾਂਕਣ ਕਰਦਿਆਂ ਸਾਨੂੰ ਇਹ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਆਪ ਸਿੰਘ ਸਭਾ ਲਹਿਰ ਦਾ ਪ੍ਰਭਾਵ ਕਬੂਲਣ ਵਾਲੇ, ਅਤੇ ਆਪਣੀ ਨੌਕਰੀ ਕਾਰਣ ਰਾਜ ਦਰਬਾਰ

ਦੇ ਨਿਯਮਾਂ ਅੰਦਰ ਰਹਿਕੇ ਕੰਮ ਕਰਨ ਵਾਲੇ ਵਾਰਤਾਕਾਰ ਸਨ। ਦਰਬਾਰੀ ਰੀਤ ਕਾਰਣ ਕਈ ਵਾਰ ਉਨ੍ਹਾਂ ਨੂੰ ਆਪਣੀਆਂ ਲਿਖਤਾਂ ਵਿਚ ਸਨਾਤਨੀ ਖਿਆਲ ਵੀ ਅੰਕਿਤ ਕਰਨੇ ਪੈਂਦੇ। ਪ੍ਰਮੁੱਖ ਤੌਰ ਤੇ ਉਨ੍ਹਾਂ ਦੀ ਵਾਰਤਕ ਵਿਆਖਿਆਤਮਕ (explantary) ਤੇ ਬਿਰਤਾਂਤਕ ਹੈ। ਇਹ ਵਾਰਤਕ ਸਮੁੱਚੇ ਤੌਰ ਤੇ ਗੁਰਬਾਣੀ ਵਿਆਖਿਆ, ਗੁਰ-ਇਤਿਹਾਸ, ਗੁਰ-ਜੀਵਨੀ, ਪਰਮਾਰਥ, ਟੀਕਾਕਾਰੀ ਤੇ ਕੋਸ਼ਕਾਰੀ ਦੇ ਧੁਰੇ ਦੁਆਲੇ ਘੁੰਮਦੀ ਹੈ। ਆਪ ਦੀ ਵਾਰਤਕ ਵਿਆਖਿਆਮਈ ਹੋਣ ਕਰਕੇ ਮੌਲਿਕ ਘੱਟ ਹੈ। ਇਸੇ ਲਈ ਇਸ ਵਿਚ ਸਾਹਿਤਕ ਅੰਸ਼ ਦੀ ਥੁੜ ਹੈ। ਵਿਸ਼ਾ ਧਾਰਮਿਕ ਤੇ ਅਧਿਆਤਮਿਕ ਹੈ। ਗੁਰਮਤ ਸਾਹਿਤ ਦੇ ਖੇਤਰ ਵਿਚ ਜੋ ਕਾਰਜ ਭਾਈ ਗੁਰਦਾਸ ਨੇ ਕਵਿਤਾ (ਵਾਰਾਂ, ਕਬਿੱਤਾਂ, ਸਵੈਯਾਂ ਆਦਿ) ਦੁਆਰਾ ਅਤੇ ਭਾਈ ਮਨੀ ਸਿੰਘ ਨੇ ਉਨ੍ਹਾਂ ਦੀਆਂ ਵਾਰਾਂ ਦੇ ਭਾਵਾਂ ਨੂੰ ਵਾਰਤਕ ਰੂਪ ਦੇ ਕੇ ਕੀਤਾ, ਉਹੀ ਵੱਡਾ ਕੰਮ ਭਾਈ ਕਾਨ੍ਹ ਸਿੰਘ ਨੇ ਵਿਆਖਿਆਮਈ ਵਾਰਤਕ ਰਾਹੀਂ ਨੇਪਰੇ ਚਾੜ੍ਹਿਆ। ਉਨ੍ਹਾਂ ਨੂੰ ਪੰਜਾਬੀ ਸਾਹਿਤਕ ਵਾਰਤਕ ਦੇ ਇਤਿਹਾਸ ਵਿਚ ਬੇਸ਼ਕ ਕੋਈ ਖ਼ਾਸ ਅਸਥਾਨ ਪ੍ਰਦਾਨ ਨਹੀਂ ਕਰ ਸਕਦੇ ਪ੍ਰੰਤੂ ਗੁਰਮਤ ਸਾਹਿਤ ਤੇ ਗੁਰਬਾਣੀ ਵਿਆਖਿਆ ਦੇ ਇਤਿਹਾਸ ਵਿਚ ਭਾਈ ਸਾਹਿਬ ਦਾ ਵਿਸ਼ੇਸ਼ ਸਥਾਨ ਹੈ।

ਅਖੀਰ ਵਿਚ ਅਸੀਂ ਇਸ ਨਤੀਜੇ ਤੇ ਪੁੱਜਦੇ ਹਾਂ ਕਿ ਭਾਈ ਸਾਹਿਬ ਨੇ ਆਪਣੀਆਂ ਲਿਖਤਾਂ ਵਿਚ ਸਿੱਖ ਧਰਮ ਦੀ ਖੋਜ ਕਰਦਿਆਂ ਜੋ ਜੀਵਨ ਦਰਸ਼ਨ ਪੇਸ਼ ਕੀਤਾ, ਉਹ ਲਿਖਣ ਸਮੇਂ ਅਤਿ ਮਹੱਤਵਪੂਰਣ ਸੀ ਅਤੇ ਅੱਜ ਉਸ ਸਮੇਂ ਨਾਲੋਂ ਵੀ ਜ਼ਿਆਦਾ ਮਹੱਤਵਪੂਰਣ ਹੈ ਅਤੇ ਧਿਆਨ ਦੇਣ ਯੋਗ ਹੈ। ਭਾਈ ਸਾਹਿਬ ਦੀ ਪੰਜਾਬੀ ਸਾਹਿਤ ਨੂੰ ਦੇਣ ਸੰਬੰਧੀ ਨਿਮਨ ਲਿਖਤ ਸਿੱਟੇ ਨਿਕਲੇ ਹਨ :

1. ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਭਾਈ ਸਾਹਿਬ ਸਿੱਖ ਧਰਮ ਨੂੰ ਮੁੜ ਪਹਿਲੀਆਂ ਪ੍ਰਾਪਤੀਆਂ ਤੱਕ ਲਿਆਉਣ ਦੇ ਯਤਨ ਵਿਚ ਸਰਗਰਮ ਰਹੇ। ਸੰਪਰਦਾਇਕ ਵੈਰ ਵਿਰੋਧ ਵਾਲੇ ਪ੍ਰਸੰਗ ਵਿਚ ਭਾਈ ਸਾਹਿਬ ਸਿੱਖ ਪਰੰਪਰਾ ਦੀ ਰਾਖੀ ਲਈ ਅੱਗੇ ਆਏ ਅਤੇ ਆਪਣੇ ਸੁਨਹਿਰੀ ਵਿਰਸੇ ਦਾ ਪ੍ਰਚਾਰ ਕੀਤਾ।

2. ਪੰਜਾਬੀ ਆਲੋਚਨਾ ਦੇ ਖੇਤਰ ਵਿਚ, ਭਾਈ ਸਾਹਿਬ ਵਲੋਂ ਪਹਿਲੀ ਵਾਰ ਸਿੱਖ ਇਤਿਹਾਸ, ਗੁਰਬਾਣੀ ਅਤੇ ਸਿੱਖ ਸਾਹਿਤ ਨੂੰ ਗੁਰਮਤ ਦੇ ਸਿਧਾਂਤਾਂ ਅਨੁਸਾਰ ਪਰਖਕੇ ਉਸ ਵਿਚ ਪਏ ਰਲਾਅ ਨੂੰ ਕੱਢਣ ਦਾ ਯਤਨ ਆਰੰਭਿਆ ਗਿਆ। ਗੁਰਮਤ ਦੇ ਬੇਅੰਤ ਵੱਡੇ ਛੋਟੇ ਮਸਲਿਆਂ ਬਾਰੇ ਵਡਮੁੱਲੀ ਬਹਿਸ ਆਰੰਭੀ ਗਈ। ਭਾਈ ਸਾਹਿਬ ਨੇ ਆਪਣੇ ਸਿੱਟੇ ਕੱਢੇ ਅਤੇ ਇਕ ਮਹਾਨ ਆਲੋਚਕ ਤੇ ਵਿਆਖਿਆਕਾਰ ਵਜੋਂ ਪਹਿਚਾਣ ਬਣਾਈ।
3. ਆਲੋਚਨਾਤਮਕ ਪੁਸਤਕ 'ਗੁਰ ਗਿਰਾ ਕਸੌਟੀ' ਦੀ ਰਚਨਾ ਕਰਕੇ ਪੰਜਾਬੀ ਆਲੋਚਨਾ ਨੂੰ ਵਿਗਿਆਨਕ ਲੀਹਾਂ ਤੇ ਤੋਰਿਆ।
4. ਹਜ਼ੂਰੀ ਬੀੜ ਬਾਰੇ ਭਾਈ ਸਾਹਿਬ ਦੀ ਖੋਜ ਦਾ ਇਹ ਸਿੱਟਾ ਹੈ : "ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਦੇ ਮਕਾਮ ਸੰਮਤ 1762-63 ਜੋ ਗੁਰੂ ਗ੍ਰੰਥ ਸਾਹਿਬ ਲਿਖਵਾਇਆ, ਇਸ ਦਾ ਪ੍ਰਸਿੱਧ ਨਾਉਂ ਦਮਦਮੇ ਵਾਲੀ ਬੀੜ ਹੈ। ਇਹ ਦਮਦਮੇ ਵਾਲੀ ਜਿਲਦ ਸੰਮਤ 1818 ਕੁਪਰਹੀੜੇ ਦੀ ਜੰਗ ਵੱਡੇ ਘੱਲੂਘਾਰੇ ਵਿਚ ਖ਼ਾਲਸਾ ਦਲ ਦੇ ਹੱਥੋਂ ਜਾਂਦੀ ਰਹੀ, ਪਰ ਇਸ ਤੋਂ ਪਹਿਲਾਂ ਇਸ ਦੀਆਂ ਕਈ ਨਕਲਾਂ ਹੋ ਚੁੱਕੀਆਂ ਸਨ। ਗਯਾਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ ਇਹ ਬੀੜ (ਦਮਦਮੇ ਵਾਲੀ) ਕਾਬੁਲ ਹੈ ਪਰ ਅਸੀਂ ਖੁਦ ਕਾਬੁਲ ਜਾ ਕੇ ਨਿਰਣਾ ਕਰ ਲਿਆ ਹੈ ਕਿ ਇਹ ਬੀੜ ਉਥੇ ਕਦੀ ਨਹੀ ਸੀ, ਅਰ ਨਾ ਹੁਣ ਹੈ।" ਹਜ਼ੂਰੀ ਬੀੜ ਸੰਬੰਧੀ ਭੁਲੇਖੇ ਦੂਰ ਕਰਨ ਵਾਲੀ ਇਹ ਇਕ ਅਹਿਮ ਖੋਜ ਹੈ।
5. ਗੁਰਬਾਣੀ ਪਾਠ ਦੇ ਸੌਖ ਲਈ ਪਦ ਵੰਡ ਬਾਣੀ ਛਾਪਣ ਦੀ ਪਹਿਲ ਪੰਚ ਖ਼ਾਲਸਾ ਦੀਵਾਨ ਭਸੌੜ ਵਲੋਂ ਭਾਈ ਕਾਨ੍ਹ ਸਿੰਘ ਦੇ ਸਹਿਯੋਗ ਨਾਲ ਹੋਈ। ਵੱਡੇ ਵਿਰੋਧ ਦੇ ਬਾਵਜੂਦ 1928 ਈ. ਨੂੰ ਪੰਦਰਾਂ ਸਾਲਾਂ ਦੀ ਮਿਹਨਤ ਨਾਲ ਪਦ ਵੰਡ ਬੀੜ ਤਿਆਰ ਹੋਈ। ਅੱਜ ਕਲ੍ਹ ਪ੍ਰਚੱਲਤ ਬੀੜਾਂ ਪਦਵੰਡ ਵਿਚ ਹੀ ਹਨ।
6. ਭਾਈ ਸਾਹਿਬ ਵੱਲੋਂ ਪਹਿਲੀ ਵਾਰ ਖੋਜ ਕੀਤੀ ਗਈ ਕਿ 'ਰਾਗਮਾਲਾ'

ਗੁਰਬਾਣੀ ਨਹੀਂ ਹੈ। 'ਮਾਧਵਾਨਲ-ਸੰਗੀਤ' ਗ੍ਰੰਥ ਦੀ ਖੋਜ ਕਰਕੇ ਸਿੱਟਾ ਕਢਿਆ ਕਿ ਰਾਗ-ਮਾਲਾ, ਆਲਮ ਕਵੀ ਦੀ ਕ੍ਰਿਤ ਹੈ।

7. ਪੰਜਾਬੀ ਵਿਚ ਦਸ਼ਮ ਗ੍ਰੰਥ ਦੇ ਅਧਿਐਨ ਦਾ ਸਭ ਤੋਂ ਪਹਿਲਾ ਯਤਨ ਭਾਈ ਸਾਹਿਬ ਵਲੋਂ ਹੋਇਆ। ਆਪ ਅਨੁਸਾਰ ਦਸਮ ਗ੍ਰੰਥ ਦੀ ਇਕ ਬੀੜ ਭਾਈ ਦੀਪ ਸਿੰਘ ਜਾਂ ਭਾਈ ਮਨੀ ਸਿੰਘ ਵਾਲੀ ਮੰਨੀ ਜਾਂਦੀ ਹੈ, ਦੂਜੀ ਭਾਈ ਸੁੱਖਾ ਸਿੰਘ ਪਟਨਾ ਸਾਹਿਬ ਦੇ ਗ੍ਰੰਥੀ ਦੀ ਲਿਖੀ ਹੋਈ ਹੈ। ਅਣਜਾਣ ਅਤੇ ਮਨਮੌਜੀ ਲਿਖਾਰੀਆਂ ਨੇ ਕਈ ਹੋਰ ਬੀੜਾਂ ਬਣਾਕੇ, ਦਸਮ ਗ੍ਰੰਥ ਦੀ ਬਾਣੀ ਦੇ ਅਨਰਥ ਕਰ ਦਿੱਤੇ ਅਤੇ ਹੁਣ ਦਸਮ ਗ੍ਰੰਥ ਦੀ ਸਾਰੀ ਦੀ ਸਾਰੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਨਹੀਂ ਹੈ। 'ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਨਿਬੰਧ ਲਿਖਕੇ ਭਾਈ ਸਾਹਿਬ ਨੇ ਪਹਿਲੀ ਵਾਰ ਦਸਮ ਗ੍ਰੰਥ ਦੇ ਰੂਪਕ ਅਤੇ ਕਲਾ ਪੱਖ ਨੂੰ ਉਜਾਗਰ ਕੀਤਾ।

8. ਬਾਬਾ ਸੁੰਦਰ ਜੀ ਦੀ 'ਸਦੁ' ਰਚਨਾ ਦਾ ਗਰੁੜ ਪੁਰਾਣ ਨਾਲ ਤੁਲਨਾਤਮਕ ਅਧਿਐਨ ਕਰਕੇ ਸਿੱਧ ਕੀਤਾ ਕਿ 'ਸਦੁ' ਰਚਨਾ ਸਨਾਤਨੀ ਵਿਚਾਰਾਂ ਦੀ ਪ੍ਰੋੜਤਾ ਨਹੀਂ ਕਰਦੀ ਅਤੇ ਨਾ ਹੀ ਗੁਰਬਾਣੀ ਧਰਮ ਸਾਸ਼ਤਰਾਂ ਦਾ ਖੁਲਾਸਾ ਹੈ।

9. ਭਾਈ ਸੰਤੋਖ ਸਿੰਘ ਰਚਿਤ 'ਗੁਰਪ੍ਰਤਾਪ ਸੂਰਜ' ਦੀ ਪਰਖ ਪੜਚੋਲ ਪਹਿਲੀ ਵਾਰ ਆਪ ਵੱਲੋਂ ਕੀਤੀ ਗਈ।

10. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨੀ ਜਾਂਦੀ 'ਸੌ ਸਾਖੀ' ਮਨਘੜਤ ਦੱਸੀ ਗਈ। ਭਾਈ ਸਾਹਿਬ ਅਨੁਸਾਰ ਇਸ ਵਿਚਲੇ ਪ੍ਰਸੰਗ ਇਤਿਹਾਸ ਵਿਰੁੱਧ ਹਨ।

11. ਪੰਜਾਬੀ ਭਾਸ਼ਾ ਦੀ ਉਨਤੀ ਲਈ ਭਾਈ ਸਾਹਿਬ ਨੇ ਬਹੁਤ ਕੰਮ ਕੀਤਾ। ਵਿਦਿਆਰਥੀਆਂ ਦੀਆਂ ਲੋੜਾਂ ਨੂੰ ਮੁੱਖ ਰਖਕੇ, ਅਨੇਕਾਰਥ ਕੋਸ਼ ਅੰਤੇ ਨਾਮਮਾਲਾ ਕੋਸ਼ ਸੁੱਧ ਕੀਤੇ ਅਤੇ ਸੰਪਾਦਿਤ ਕੀਤੇ। ਗੁਰਬਾਣੀ ਦਾ ਸਾਹਿਤਕ ਪੱਖ ਰੌਸ਼ਨ ਕਰਨ ਲਈ ਗੁਰੁਛੰਦ ਦਿਵਾਕਰ ਅਤੇ ਗੁਰੁਸ਼ਬਦਾਲੰਕਾਰ

ਪੁਸਤਕਾਂ ਦੀ ਰਚਨਾ ਕੀਤੀ।

12. ਸ਼ਬਦਾਂ ਦੀ ਵਿਉਂਤਪਤੀ ਦਰਸਾਉਣ ਲਈ ਅਤੇ ਅਰਬੀ, ਫ਼ਾਰਸੀ, ਸੰਸਕ੍ਰਿਤ ਦੇ ਕਈ ਧੁਨੀਗਰਾਮਾਂ ਨੂੰ ਪ੍ਰਗਟਾਉਣ ਲਈ ਗੁਰਮੁਖੀ ਅੱਖਰਾਂ ਨਾਲ ਕੁਝ ਵਿਸ਼ੇਸ਼ ਚਿੰਨ੍ਹ ਲਾ ਕੇ ਅਨੇਕ ਨਵੇਂ ਅੱਖਰ ਚਿੰਨ੍ਹ ਘੜੇ ਗਏ ਜਿਵੇਂ ਕਿ **ਜ਼**, **ਸ਼**, **ੜ**, **ਬ**, **ਜ਼**, **ਜ਼**, **ਜ਼**, **ਸ**, **ੳ.-ਅ.-ੲਿ.** ਆਦਿ। ਗੁਰਮੁਖੀ ਦੀਆਂ ਕਿਤਾਬਾਂ ਵਿਚ ਡੰਡੀ ਦੀ ਥਾਂ ਅੰਗਰੇਜ਼ੀ ਦਾ ਫੁਲਸਟੋਪ ਤੇ ਹੋਰ ਵਿਸ਼੍ਰਾਮ ਚਿੰਨ੍ਹ ਵਰਤਣ ਦੀ ਰੀਤ ਤੋਰਨ ਦਾ ਯਤਨ ਕੀਤਾ।

13. ਪੰਜਾਬੀ ਟੀਕਾਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਦੇ ਉਦਮ ਨਾਲ ਬਹੁਤ ਤਰੱਕੀ ਹੋਈ। ਟੀਕਾ ਜੈਮਨੀ ਅਸ੍ਵਮੇਧ, ਨਾਟਕ ਭਾਵਾਰਥ ਦੀਪਕਾ, ਟੀਕਾ ਵਿਸ਼ਨੂੰ ਪੋਰਾਣ, ਆਪ ਦੀਆਂ ਵਿਸ਼ੇਸ਼ ਪ੍ਰਾਪਤੀਆਂ ਹਨ। ਪਰੰਤੂ ਸੱਦ ਕਾ ਪਰਮਾਰਥ ਅਤੇ ਚੰਡੀ ਦੀ ਵਾਰ ਦੀ ਟੀਕਾਕਾਰੀ ਸਮੇਂ ਵਿਗਿਆਨਕ ਢੰਗ ਅਪਣਾਇਆ। ਸ਼ਬਦ ਦੇ ਸਿਰਫ ਸਤਹੀ ਅਰਥ ਨਾ ਕਰਕੇ, ਸਗੋਂ ਅੰਤਰੀਵ ਭਾਵ ਸਮਝਾਉਣ ਦੀ ਰੁਚੀ ਪ੍ਰਚੱਲਤ ਕੀਤੀ ਪਰ ਅਜਿਹਾ ਕਰਦਿਆਂ ਹੋਇਆ ਭਾਈ ਸਾਹਿਬ ਨੇ 'ਜਨ ਸਾਧਾਰਨ' ਨੂੰ ਅੱਖੋਂ ਉਹਲੇ ਨਹੀਂ ਹੋਣ ਦਿੱਤਾ ਤੇ ਆਪਣੀ ਵਿਆਖਿਆ ਨੂੰ ਬੜੇ ਸਰਲ ਸਰੂਪ ਵਿਚ ਪੇਸ਼ ਕੀਤਾ। ਭਾਈ ਸਾਹਿਬ ਦੀ ਇਸ ਵਡਮੁੱਲੀ ਦੇਣ ਦੇ ਆਧਾਰ ਤੇ ਹੀ ਬਾਦ ਵਿਚ ਟੀਕਾ ਪ੍ਰਣਾਲੀ ਵਿਚ ਪ੍ਰੋਫੈਸਰ ਸਾਹਿਬ ਸਿੰਘ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਰਗੀ ਸਿਖਰੀ ਪ੍ਰਾਪਤੀ ਹੋਈ।

14. ਗੁਰੁਸ਼ਬਦ ਰਤਨਾਕਰ ਮਹਾਨਕੋਸ਼, ਪੰਜਾਬੀ ਕੋਸ਼ਕਾਰੀ ਦੇ ਖੇਤਰ ਵਿਚ ਇਕ ਮੀਲ ਪੱਥਰ ਹੈ। ਇਸ ਤੋਂ ਪਹਿਲਾਂ ਪੰਜਾਬੀ ਕੋਸ਼ਕਾਰੀ ਵਿਚ ਇਕ ਵੀ ਅਜਿਹੀ ਰਚਨਾ ਨਹੀਂ ਸੀ ਜਿਸਨੂੰ ਤਸੱਲੀਬਖਸ਼ ਮੰਨਿਆ ਜਾ ਸਕਦਾ ਹੋਵੇ। ਕੋਸ਼ਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਨੂੰ ਪਥ-ਪਰਦਰਸ਼ਕ ਵੀ ਮੰਨਿਆ ਜਾ ਸਕਦਾ ਹੈ ਅਤੇ ਆਦਰਸ਼ ਵੀ।

15. ਸਫ਼ਰ ਦੌਰਾਨ ਭਾਈ ਸਾਹਿਬ ਵਲੋਂ ਆਪਣੇ ਭਰਾ ਨੂੰ ਲਿਖਿਆਂ ਚਿੱਠੀਆਂ ਨੂੰ

ਪੰਜਾਬੀ ਸਫ਼ਰਨਾਮਾ ਸਾਹਿਤ ਦੇ ਮੁੱਢਲੇ ਪੜਾਅ ਵਜੋਂ ਸਵੀਕਾਰਿਆ ਜਾ ਸਕਦਾ ਹੈ। ਪੰਜਾਬੀ ਸਫ਼ਰਨਾਮਾ ਸਾਹਿਤ ਦੇ ਇਤਿਹਾਸ ਵਿਚ ਇਹ ਚਿੱਠੀਆਂ ਆਪਣਾ ਵਿਸ਼ੇਸ਼ ਅਸਥਾਨ ਰੱਖਦੀਆਂ ਹਨ। ਭਾਈ ਸਾਹਿਬ ਦੀ ਵਿਦੱਵਤਾ ਤੋਂ ਇਲਾਵਾ ਉਨ੍ਹਾਂ ਦੀ ਸਰਲ ਸੁਬੋਧ ਸਾਹਿਤਕਤਾ ਇਨ੍ਹਾਂ ਚਿੱਠੀਆਂ ਰਾਹੀਂ ਉਜਾਗਰ ਹੁੰਦੀ ਹੈ। ਇਹ ਪਹਾੜੀ ਜੀਵਨ ਅਤੇ ਇੰਗਲੈਂਡ ਦੀ ਸੰਸਕ੍ਰਿਤੀ ਦੇ ਦਸਤਾਵੇਜ ਵੀ ਕਹੀਆਂ ਜਾ ਸਕਦੀਆਂ ਹਨ। ਇਹ ਚਿੱਠੀਆਂ ਭਾਈ ਸਾਹਿਬ ਦਾ ਨਾਂ ਪੰਜਾਬੀ ਦੇ ਹਾਸਕਾਰਾਂ ਦੀ ਸੂਚੀ ਵਿਚ ਵੀ ਸ਼ਾਮਿਲ ਕਰਵਾਉਂਦੀਆਂ ਹਨ।

16. ਵਾਰਤਕ ਦਾ ਇਕ ਹੋਰ ਖੇਤਰ ਜਿਸ ਵਿਚ ਭਾਈ ਸਾਹਿਬ ਨੇ ਉਤਸ਼ਾਹ ਨਾਲ ਕੰਮ ਕੀਤਾ, ਪੁਰਾਤਨ ਸਾਹਿਤ ਦੀ ਸੰਭਾਲ ਅਤੇ ਸੰਪਾਦਨਾ ਦਾ ਖੇਤਰ ਹੈ। ਇਥੇ ਲੇਖਕ ਨੇ ਕਿਸੇ ਸੌਂਦਰਯਵਾਦੀ ਸਿਧਾਂਤ ਦਾ ਆਸਰਾ ਨਹੀਂ ਲਿਆ, ਕੇਵਲ ਪਾਠਕਾਂ ਪ੍ਰਤੀ ਆਪਣੀ ਸਦ-ਭਾਵਨਾ ਪ੍ਰਗਟਾਂਦਿਆਂ ਉਪਯੋਗਤਾ ਦੇ ਨਿਯਮ ਨੂੰ ਮੁੱਖ ਰੱਖਿਆ। ਕਈ ਪੁਰਾਤਨ ਹੱਥ ਲਿਖਤਾਂ ਨੂੰ ਲੱਭਕੇ, ਉਹਨਾਂ ਨੂੰ ਘੋਖ ਪਰਖ ਕੇ, ਪੁਰਾਤਨ ਪੰਜਾਬੀ ਕਵੀਆਂ ਦੀਆਂ ਕਵਿਤਾਵਾਂ ਅਤੇ ਉਨ੍ਹਾਂ ਦੀਆਂ ਜੀਵਨੀਆਂ ਦਾ ਸੰਗ੍ਰਹਿ 'ਗੁਰੂ ਮਹਿਮਾ ਰਤਨਾਵਲੀ' ਪੁਸਤਕ ਦੇ ਰੂਪ ਵਿਚ ਸੰਕਲਿਤ ਕੀਤਾ। ਪੰਜਾਬੀ ਕਵੀਆਂ ਨੂੰ ਪੁਰਾਤਨ ਕਵਿਤਾ ਬਾਰੇ ਜਾਣੂ ਕਰਾਉਣ ਲਈ ਉਚਕੋਟੀ ਦੇ ਭਾਰਤੀ ਕਵੀਆਂ ਦੀਆਂ ਕਵਿਤਾਵਾਂ ਦਾ ਸੰਗ੍ਰਿਹ 'ਖਟੁ ਰਿਤੁ' ਦਾ ਸੰਕਲਨ ਵੀ ਅਜਿਹਾ ਹੀ ਇਕ ਯਤਨ ਹੈ।

17. ਪੰਜਾਬੀ ਸਾਹਿਤ ਨੂੰ ਭਾਈ ਸਾਹਿਬ ਦੀ ਦੇਣ ਵਿਚ ਉਨ੍ਹਾਂ ਦੇ ਨਿਬੰਧਾਂ ਦਾ ਵੀ ਵਿਸ਼ੇਸ਼ ਸਥਾਨ ਹੈ। ਇਕ ਪਾਸੇ ਇਹ ਨਿਬੰਧ ਸਿੱਖ ਧਰਮ ਦੇ ਫ਼ਲਸਫ਼ੇ, ਇਤਿਹਾਸ ਅਤੇ ਸਾਹਿਤਕ ਵਿਰਸੇ ਦੀ ਵਿਆਖਿਆ ਤੇ ਪੜਚੋਲ ਦਾ ਕਾਰਜ ਨਿਭਾਉਂਦੇ ਹਨ; ਦੂਸਰੇ ਪਾਸੇ ਇਹ ਲੇਖਕ ਦੀ ਸਾਹਿਤਕ ਯੋਗਤਾ, ਉਸਦੀ ਭਾਸ਼ਾਈ ਸਮਰੱਥਾ ਅਤੇ ਪ੍ਰਭਾਵਕ ਸ਼ੈਲੀ ਦੀ ਪ੍ਰਤਿਨਿਧਤਾ ਕਰਦੇ ਹਨ। ਖੋਜ-

-ਕਰਤਾ ਨੂੰ ਭਾਈ ਸਾਹਿਬ ਦੇ ਲਿਖੇ ਇਕ ਦਰਜਨ ਤੋਂ ਵੱਧ ਨਿਬੰਧ ਉਨ੍ਹਾਂ ਦੇ ਸਮਕਾਲੀ ਅਖਬਾਰਾਂ, ਰਸਾਲਿਆਂ ਵਿਚੋਂ ਪ੍ਰਾਪਤ ਹੋਏ ਹਨ। ਪ੍ਰਾਪਤ ਹੋਏ ਨਿਬੰਧ ਹਨ : ਸੁਕੇ ਹਰੇ ਕੀਏ ਖਿਨ ਮਾਹਿ, ਇਤਿਹਾਸ ਦੇ ਅਣਲਿਖੇ ਪੱਤਰੇ, ਰਣਜੀਤ ਨਗਾਰਾ, ਕਵੀਆਂ ਲਈ ਜ਼ਰੂਰੀ ਗੱਲਾਂ, ਮਿਲਾਪ, ਕੀਰਤਨ, ਤਰਣਤਾਰਣ ਸਾਹਿਬ, ਸਾਹਿਬ ਗੋਬਿੰਦ ਸਿੰਘ ਨਵੋ ਰਸ ਭੀਨੋ ਹੈ, ਸਿੱਖ ਕੌਮ ਦਾ ਭਵਿਖਤ, ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ, ਵਾਹਗੁਰੂ ਜੀ ਕੀ ਫਤਹਿ, ਇਤਿਹਾਸ, ਸਿੱਖ ਧਰਮ ਆਦਿ। ਇਹ ਆਪ ਦੀ ਵਾਰਤਕ ਰਚਨਾ ਦਾ ਇਕ ਹੋਰ ਸੁਚੱਜਾ ਨਮੂਨਾ ਹਨ। ਇਹ ਠੀਕ ਹੈ ਕਿ ਭਾਈ ਸਾਹਿਬ ਪੰਜਾਬੀ ਨਿਬੰਧ ਦੇ ਨਿਖਰੇ ਹੋਏ ਰੂਪ ਦੇ ਲੇਖਕ ਨਹੀਂ, ਪਰ ਪੰਜਾਬੀ ਨਿਬੰਧ ਦਾ ਮੁੱਢਲਾ ਰੂਪ ਉਨ੍ਹਾਂ ਦੇ ਹੱਥਾਂ ਵਿਚ ਪਲਰਿਆ।

੧੮. ਭਾਈ ਸਾਹਿਬ ਦਾ ਸਮਾਜ-ਸੁਧਾਰਕ ਵਜੋਂ ਦਿੱਤਾ ਯੋਗਦਾਨ ਵੀ ਪ੍ਰਸੰਸਾ ਦਾ ਪਾਤਰ ਹੈ। ਉਨ੍ਹਾਂ ਨੇ ਪੰਜਾਬੀ ਪੜ੍ਹਨ ਲਈ ਨਾ ਕੇਵਲ ਨਵੇਂ ਪਾਠਕ ਪੈਦਾ ਕੀਤੇ ਸਗੋਂ ਆਪਣੇ ਪਾਠਕਾਂ ਦੀਆਂ ਰੁਚੀਆਂ ਨੂੰ ਸਦਾਚਾਰਕ ਤੇ ਮਾਨਵਵਾਦੀ ਭਾਵਾਂ ਵਾਲਾ, ਆਦਰਸ਼ਵਾਦੀ ਸਾਹਿਤ ਪੜ੍ਹਨ ਵੱਲ ਮੋੜਿਆ। ਧਾਰਮਿਕ ਤੋਂ ਸਮਾਜਕ ਵਿਸ਼ਿਆਂ ਵੱਲ ਗਤੀ ਭਾਈ ਕਾਨ੍ਹ ਸਿੰਘ ਅਤੇ ਉਸਦੇ ਸਮਕਾਲੀ ਕਿਰਪਾ ਸਾਗਰ, ਚਰਨ ਸਿੰਘ ਸਹੀਦ, ਭਾਈ ਮੋਹਨ ਸਿੰਘ ਵੈਦ ਆਦਿਕ ਦੀਆਂ ਘਾਲਨਾਵਾਂ ਦਾ ਸਿੱਟਾ ਹੈ। ਪੰਜਾਬੀ ਵਾਰਤਕ ਵਿਚ 'ਸ਼ਰਾਬ ਨਿਸ਼ੇਧ' ਪੁਸਤਕ ਲਿਖਕੇ ਭਾਈ ਸਾਹਿਬ ਨੇ ਸਮਾਜ-ਸੁਧਾਰ ਵਿਸ਼ੇ ਨੂੰ ਚਿਤਰਿਆ।

੧੯. ਸਿੱਖ-ਮਤ ਤੇ ਗੁਰਬਾਣੀ ਨੂੰ ਬਦ-ਦ੍ਰਿਸ਼ਟੀ ਤੋਂ ਬਚਾਕੇ ਉਸਦੀ ਪਵਿਤਰਤਾ, ਉੱਚਤਾ ਅਤੇ ਸ਼ੁੱਧਤਾ ਬਣਾਈ ਰੱਖਣ ਦਾ ਵਿਸ਼ਾਲ ਕਾਰਜ, ਉਨ੍ਹਾਂ ਦੀ ਇਕ ਹੋਰ ਵੱਡੀ ਦੇਣ ਹੈ। ਭਾਈ ਸਾਹਿਬ ਨੇ ਬਦਲ ਰਹੀਆਂ ਸਮਾਜਕ, ਆਰਥਿਕ, ਰਾਜਨੈਤਿਕ, ਧਾਰਮਿਕ ਤੇ ਵਿਦਿਅਕ ਪਰਿਸਥਿਤੀਆਂ ਅਨੁਕੂਲ ਗੁਰਬਾਣੀ ਦੀ ਵਿਆਖਿਆ ਨੂੰ ਢਾਲਣ ਦਾ ਯਤਨ ਕੀਤਾ ਅਤੇ ਗੁਰਬਾਣੀ ਵਿਆਖਿਆ ਨੂੰ

'ਸ਼ਬਦਾਰਥ' ਤੇ 'ਭਾਵਾਰਥ' ਦੇ ਸੀਮਿਤ ਘੇਰੇ ਵਿਚੋ ਕੱਢ ਕੇ ਵਿਸ਼ਲੇਸ਼ਣਾਤਮਕ ਪੱਧਰ ਉਤੇ ਲਿਆਉਣ ਦਾ ਹਰ ਸੰਭਵ ਯਤਨ ਕੀਤਾ ਹੈ। ਇਸ ਪੱਖੋਂ ਵਿਸ਼ੇਸ਼ਤਾ ਇਹ ਵੀ ਹੈ ਕਿ ਉਨ੍ਹਾਂ ਨੇ ਗੁਰਬਾਣੀ ਤੇ 'ਵੇਦ ਬਾਣੀ' ਅਤੇ ਹੋਰ ਸਨਾਤਨੀ ਧਰਮ ਗ੍ਰੰਥਾਂ ਵਿਚਲੀ ਵਿਲੱਖਣਤਾ ਨੂੰ ਉਜਾਗਰ ਕੀਤਾ ਅਤੇ 'ਗੁਰਬਾਣੀ' ਦੇ ਸੁਤੰਤਰ ਵਿਅਕਤੀਤਵ ਨੂੰ ਸਵੀਕਾਰ ਤੇ ਸਥਾਪਿਤ ਕੀਤਾ। ਗੁਰਮਤ ਵਿਆਖਿਆ ਦੀ ਸ਼ੈਲੀ ਨੂੰ ਮੱਧਕਾਲੀ ਦਸ਼ਾ ਵਿਚੋਂ ਕੱਢਕੇ, ਆਧੁਨਿਕ ਯੁੱਗ ਵਿਚ ਪ੍ਰਵੇਸ਼ ਕਰਾਇਆ। ਆਪ ਮੱਧਕਾਲੀ ਤੇ ਆਧੁਨਿਕ ਵਿਆਖਿਆ ਸ਼ੈਲੀ ਦੇ ਦਰਮਿਆਨ ਇਕ ਕੜੀ ਦਾ ਕੰਮ ਕਰਦੇ ਹਨ।

20. ਗੁਰਮਤ ਸੰਗੀਤ ਦੀ ਵਿਸ਼ਾਲ ਤੇ ਮਹਾਨ ਪਰੰਪਰਾ ਦੀ ਸਾਂਭ-ਸੰਭਾਲ ਅਤੇ ਇਸਨੂੰ ਉਜਾਗਰ ਕਰਨ ਲਈ ਭਾਈ ਸਾਹਿਬ ਭਲੀ-ਭਾਂਤ ਸੁਚੇਤ ਸਨ। ਉਨ੍ਹਾਂ ਮਹਿਸੂਸ ਕਰ ਲਿਆ ਸੀ ਕਿ ਆਧੁਨਿਕ ਕੀਰਤਨੀਏ ਪੁਰਾਤਨ ਗਾਇਨ ਸ਼ੈਲੀਆਂ ਨੂੰ ਭੁਲਦੇ ਜਾ ਰਹੇ ਹਨ। ਇਸ ਕਰਕੇ ਉਨ੍ਹਾਂ ਨੇ ਬੜੀ ਲਗਨ ਅਤੇ ਘਾਲਣਾ ਨਾਲ ਸਾਜ, ਤਾਲ, ਕੀਰਤਨ ਚੌਕੀਆਂ, ਰਹਾਉ, ਅੰਤਰਾ, ਘਰੁ, ਪੜਤਾਲ ਅਤੇ ਧੁਨੀ ਬਾਰੇ ਵਿਆਖਿਆ ਸਹਿਤ ਵਡਮੁੱਲੀ ਤੇ ਭਰਪੂਰ ਜਾਣਕਾਰੀ ਪੇਸ਼ ਕੀਤੀ। ਗੁਰਮਤ ਸੰਗੀਤ ਸੰਬੰਧੀ ਅਜਿਹੀ ਵਿਸ਼ਾਲ ਅਤੇ ਵਿਗਿਆਨਕ ਜਾਣਕਾਰੀ ਭਾਈ ਸਾਹਿਬ ਵਲੋਂ ਪਹਿਲੀ ਵਾਰ ਪੇਸ਼ ਕੀਤੀ ਗਈ।

21. ਭਾਈ ਸਾਹਿਬ ਦੀ ਰਚਨਾ ਕਈ ਵੰਨਗੀਆਂ ਦੀ ਹੈ। ਗਦ ਰਚਨਾ ਤੋਂ ਇਲਾਵਾ ਆਪ ਦੀ ਪਦ ਰਚਨਾ ਵੇਖਕੇ ਵੀ ਉਨ੍ਹਾਂ ਦੀ ਸਾਹਿਤਕ ਪ੍ਰਤਿਭਾ ਦਾ ਪਤਾ ਲਗਦਾ ਹੈ। ਭਾਈ ਸਾਹਿਬ ਦੇ ਸਮਕਾਲੀ ਅਖਬਾਰਾਂ ਵਿਚੋਂ ਭਾਈ ਸਾਹਿਬ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਪ੍ਰਾਪਤ ਹੋਈਆਂ ਹਨ, ਜਿਨ੍ਹਾਂ ਵਿਚ ਛੰਦ ਅਤੇ ਅਲੰਕਾਰਾਂ ਦਾ ਖ਼ਾਸ ਧਿਆਨ ਰੱਖਿਆ ਗਿਆ ਹੈ। ਪੰਜਾਬੀ ਵਿਚ ਗਜ਼ਲ ਦੇ ਰੂਪ ਨੂੰ ਪ੍ਰਚੱਲਤ ਕਰਨ ਵਿਚ ਵੀ ਭਾਈ ਸਾਹਿਬ ਦਾ

ਯੋਗਦਾਨ ਹੈ, ਆਪ ਦੀਆਂ ਕਵਿਤਾਵਾਂ ਉਪਦੇਸ਼ਾਤਮਿਕ, ਧਾਰਮਿਕ ਅਤੇ ਸਮਾਜ-ਸੁਧਾਰਕ ਵਿਸ਼ਿਆਂ ਨਾਲ ਸੰਬੰਧਿਤ ਹਨ ਅਤੇ ਦੇਸ਼,ਕੌਮ ਦੇ ਹਿਤ ਲਈ ਇਕ ਗੁਰਸਿੱਖ ਦੇ ਫਰਜ਼ਾਂ ਦੀ ਪਛਾਣ ਕਰਾਉਂਦੀਆਂ ਹਨ। ਪੰਜਾਬੀ ਦੇ ਪਰਿਵਰਤਨ ਕਾਲ ਦੀਆਂ ਇਹ ਚਮਤਕਾਰੀ ਕਵਿਤਾਵਾਂ ਹਨ ਜੋ ਆਪ ਦੇ ਵਿਦਵਤਾ ਭਰੇ ਵਿਅਕਤਤਿਤਵ ਨੂੰ ਉਜਾਗਰ ਕਰਦੀਆਂ ਹਨ। ਪਰੰਤੂ ਪੰਜਾਬੀ ਪਾਠਕਾਂ ਸਾਹਮਣੇ ਪ੍ਰਮੁੱਖ ਰੂਪ ਵਿਚ ਭਾਈ ਸਾਹਿਬ ਕਵੀ ਨਹੀਂ ਪ੍ਰਮੁੱਖ ਗਦਕਾਰ ਹੋਣ ਦਾ ਪ੍ਰਭਾਵ ਦੇਂਦੇ ਹਨ।

22. ਆਧੁਨਿਕ ਪੰਜਾਬੀ ਵਾਰਤਕ ਦੇ ਵਿਕਾਸ ਵਿਚ, ਟ੍ਰੈਕਟ ਰਚਨਾਵਾਂ ਅਤੇ ਪ੍ਰਕਾਸ਼ਿਤ ਭਾਸ਼ਨਾਂ ਨੇ ਵੀ ਕਾਫੀ ਹਿੱਸਾ ਪਾਇਆ। ਟ੍ਰੈਕਟ ਲਿਖਣਾ ਆਪਣੇ ਆਪ ਵਿਚ ਇਕ ਕਲਾ ਹੈ। ਹਰ ਭਾਸ਼ਾ ਦੇ ਸਾਹਿਤ ਵਿਚ ਟ੍ਰੈਕਟ ਰਚਨਾ ਦਾ ਇਕ ਵਿਸ਼ੇਸ਼ ਸਥਾਨ ਹੁੰਦਾ ਹੈ। ਪੰਜਾਬੀ ਵਿਚ ਪੈਂਫਲਟਬਾਜ਼ੀ, ਟ੍ਰੈਕਟ ਅਤੇ ਪ੍ਰਕਾਸ਼ਿਤ ਭਾਸ਼ਨਾਂ ਦਾ ਆਪਣਾ ਇਕ ਇਤਿਹਾਸ ਹੈ। ਇਸ ਖੇਤਰ ਵਿਚ ਭਾਈ ਸਾਹਿਬ ਦਾ ਟ੍ਰੈਕਟ 'ਛੀਪਾ ਸ਼ਬਦ ਦੀ ਉਤਪੱਤੀ' ਅਤੇ 'ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੀ ਸਪੀਚ' ਆਦਿ ਰਚਨਾਵਾਂ ਵਰਨਣਯੋਗ ਹਨ।

23. ਧਰਮ ਗ੍ਰੰਥਾਂ ਦੇ ਅਧਿਆਤਮਕ ਅੰਸ਼ ਤੇ ਰੂਹਾਨੀ ਭਾਵਾਂ ਨੂੰ ਸਰਲ ਅਤੇ ਸਾਦਾ ਪੰਜਾਬੀ ਵਾਰਤਕ ਦੇ ਮਾਧਿਅਮ ਦੁਆਰਾ ਪ੍ਰਸਤੁਤ ਕੀਤਾ।

24. ਮੈਕਸ ਆਰਥਰ ਮੈਕਾਲਿਫ (ਅੰਗਰੇਜ਼ ਵਿਦਵਾਨ) ਦੇ ਮਨ ਵਿਚ ਸਿੱਖਾਂ ਦੇ ਇਤਿਹਾਸ ਦਾ ਤੇ ਗੁਰੂ-ਬਾਣੀ ਦੇ ਅੰਗਰ਼ੇਜੀ ਵਿਚ ਅਨੁਵਾਦ ਦਾ ਖਿਆਲ ਪੈਦਾ ਹੋਇਆ ਤਾਂ ਉਨ੍ਹਾਂ ਨੂੰ ਸਿਧਾਂਤਕ ਤੇ ਸਾਹਿਤਕ ਸਹਾਇਤਾ ਲਈ ਹਰ ਪਾਸਿਓਂ ਭਾਈ ਕਾਨ੍ਹ ਸਿੰਘ ਦੇ ਨਾਂ ਦੀ ਦੱਸ ਪਈ। ਮੈਕਾਲਿਫ ਨੂੰ 'ਸਿੱਖ ਰੀਲਿਜਨ' ਜੇਹੀ ਮਹਾਨ ਰਚਨਾ ਨੂੰ ਸੰਪੂਰਨ ਕਰਨ ਲਈ ਜੋ ਪ੍ਰੇਰਨਾ ਤੇ ਨਿਸ਼ਕਾਮ ਸੇਵਾ ਆਪ ਨੇ ਕੀਤੀ ਉਹ ਸਦਾ ਸੁਨਿਹਰੀ ਅੱਖਰਾਂ ਵਿਚ ਲਿਖੀ ਜਾਵੇਗੀ ਕਿਉਂਕਿ ਇਸ ਤੋਂ ਪਹਿਲਾਂ ਅੰਗਰੇਜ਼ੀ ਵਿਚ ਸਿੱਖ ਧਰਮ ਸੰਬੰਧੀ ਕੋਈ ਚੰਗੀ ਪੁਸਤਕ ਨਹੀਂ ਸੀ।

25. ਪ੍ਰਸਿੱਧ ਵਿਦਵਾਨ ਹੋਣ ਦੇ ਨਾਲ ਨਾਲ ਭਾਈ ਸਾਹਿਬ ਰਾਜਨੀਤੀ ਦੇ ਵੀ ਬੜੇ ਮਾਹਿਰ ਸਨ। ਜਿਸ ਕਾਰਣ ਮਹਾਰਾਜਾ ਨਾਭਾ ਨੇ ਉਨ੍ਹਾਂ ਦਾ ਉਪਨਾਮ "ਨੀਤੀ ਜੀ" ਰੱਖਿਆ ਹੋਇਆ ਸੀ। ਭਾਈ ਸਾਹਿਬ ਦੁਆਰਾ ਰਚਿਤ ਰਾਜਨੀਤੀ ਬਾਰੇ ਸਿਧਾਂਤਕ ਸਾਹਿਤ ਇਕ ਐਸੇ ਰਾਜ ਦਾ ਸੰਕਲਪ ਪ੍ਰਸਤੁਤ ਕਰਦਾ ਹੈ ਜਿਹੜਾ ਧਰਮ ਉਤੇ ਆਧਾਰਿਤ ਹੋਵੇ, ਜਿਸ ਵਿਚ ਰਾਜ ਵਿਵਸਥਾ ਰਾਜਤੰਤ੍ਰੀ ਹੁੰਦਿਆਂ, ਲੋਕਤੰਤ੍ਰੀ ਗੁਣਾਂ ਵਾਲੀ ਹੋਵੇ। ਇਸ ਵਿਚ ਸਾਹਿਤਕ ਅੰਸ਼ ਦੀ ਭਾਵੇਂ ਘਾਟ ਹੈ ਪਰੰਤੂ ਸਰਲ ਪੰਜਾਬੀ ਵਾਰਤਕ ਰੂਪਾਂ ਨੂੰ ਵਿਕਸਿਤ ਕਰਨ ਵਿਚ ਇਸਦਾ ਬਹੁਤ ਵੱਡਾ ਯੋਗਦਾਨ ਹੈ ਅਤੇ ਇਸਦਾ ਪੰਜਾਬੀ ਸਾਹਿਤ ਵਿਚ ਇਤਿਹਾਸਕ ਮਹੱਤਵ ਵੀ ਹੈ।

ਭਾਈ ਸਾਹਿਬ ਦੀਆਂ ਸਮੁੱਚੀਆਂ ਰਚਨਾਵਾਂ ਦੇ ਅਧਿਐਨ, ਵਿਸ਼ਲੇਸ਼ਣ ਅਤੇ ਮੁਲਾਂਕਣ ਤੋਂ ਬਾਅਦ ਜਦੋਂ ਪੰਜਾਬੀ ਸਾਹਿਤ ਵਿਚ ਆਪ ਦਾ ਸਥਾਨ ਨਿਰਧਾਰਤ ਕਰਨ ਲਈ ਸੰਪੂਰਨ ਗੁਰਮਤ ਸਾਹਿਤ ਨੂੰ ਦ੍ਰਿਸ਼ਟੀਗੋਚਰ ਕਰਦੇ ਹਾਂ ਤਾਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਆਪ ਨੂੰ ਆਧੁਨਿਕ ਕਾਲ ਦਾ ਭਾਈ ਗੁਰਦਾਸ ਅਤੇ ਭਾਈ ਮਨੀ ਸਿੰਘ ਕਿਹਾ ਜਾ ਸਕਦਾ ਹੈ।

ਵਿਸ਼ੇਸ਼ ਰੂਪ ਵਿਚ ਭਾਈ ਸਾਹਿਬ ਪਰਿਵਰਤਨ ਕਾਲ ਦੀ ਪੰਜਾਬੀ ਵਾਰਤਕ ਦੇ ਉਘੇ ਲੇਖਕ ਵਜੋਂ ਸਾਹਮਣੇ ਆਉਂਦੇ ਹਨ। ਵਿਵੇਕਵਾਦੀ ਦ੍ਰਿਸ਼ਟੀਕੋਣ, ਤਾਰਕਿਕ ਲਿਖਣ-ਢੰਗ, ਹਲਕਾ ਜਿਹਾ ਹਾਸ-ਰਸ, ਲਿਖਣ ਦੀ ਸਾਦਗੀ, ਸ਼ਬਦਾਂ ਦੀ ਉਚਿਤ ਤੇ ਸੰਜਮਮਯ ਵਰਤੋਂ, ਬੁੱਧੀ ਤੇ ਭਾਵ ਦੋਹਾਂ ਨੂੰ ਤ੍ਰਿਪਤਾਉਂਦੀ ਲੈਅ, ਭਾਈ ਸਾਹਿਬ ਦੀ ਵਾਰਤਕ ਦੇ ਪ੍ਰਮੁੱਖ ਲੱਛਣ ਕਹੇ ਜਾ ਸਕਦੇ ਹਨ। ਇਹ ਉਹ ਵਾਰਤਕ ਹੈ ਜਿਸ ਤੋਂ ਅੱਜ ਵੀ ਵਿਦਿਆਰਥੀ, ਖੋਜੀ ਅਤੇ ਸਾਧਾਰਨ ਪਾਠਕ ਬਹੁਤ ਕੁਝ ਸਿਖ ਸਕਦੇ ਹਨ। ਭਾਈ ਕਾਨ੍ਹ ਸਿੰਘ, ਪੰਜਾਬੀ ਦੇ ਅਜੋਕੇ ਦੌਰ ਦਾ ਆਧਾਰ ਅਤੇ ਬੀਤੀ ਸਦੀ (ਵੀਹਵੀਂ ਸਦੀ) ਦੇ ਪਹਿਲੇ ਚਾਰ ਦਹਾਕਿਆਂ ਦੇ ਪੰਜਾਬੀ ਸਾਹਿਤ ਦਾ ਮੂੰਹ-ਮੁਹਾਂਦਰਾ ਘੜਨ ਵਾਲਾ ਸਾਹਿਤਕਾਰ ਹੈ। ਭਾਈ ਸਾਹਿਬ ਪ੍ਰਤੀ ਇਕ ਭੁਲੇਖਾ ਇਹ

ਵੀ ਹੈ ਕਿ ਉਹ ਨਿਰੋਲ ਸੰਪਰਦਾਈ ਵਿਚਾਰਾਂ ਦੇ ਧਾਰਨੀ ਸਨ ਅਤੇ ਉਨ੍ਹਾਂ ਦਾ ਖੇਤਰ ਕੇਵਲ ਸਿੱਖ ਆਦਰਸ਼ਾਂ ਤੱਕ ਹੀ ਸੀਮਤ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਉਹ ਆਪਣੇ ਬਹੁਤ ਸਾਰੇ ਸਮਕਾਲੀ ਵਿਦਵਾਨਾਂ ਵਾਂਗ ਗੁਰਮਤ ਨੂੰ ਆਪਣੇ ਵਿਚਾਰਾਂ ਦਾ ਮੂਲ ਆਧਾਰ ਮੰਨਦੇ ਸਨ ਪਰ ਉਨ੍ਹਾਂ ਦਾ ਸਮੁੱਚਾ ਦ੍ਰਿਸ਼ਟੀਕੋਣ ਆਧੁਨਿਕ, ਤਰਕਸ਼ੀਲ ਤੇ ਵਿਗਿਆਨਕ ਹੈ।

# ਅੰਤਿਕਾ 5.

VIRJESH BHAWAN
Bhai Kahan Singh Street
Nabha

My Dear Jagmail Singh Ji,

I am enclosing a copy of the History of Baquian House, written by Bhai Sahib. I am also trying to get that Book from the library at Punjabi University. I shall be grateful if you can write Back and give me the Name of the Book, as I have misplaced it. Were you able to contact Mr Gurdit Singh?

With regards

Yours Sincerely
Maj A P Singh

# ਪੁਸਤਕ ਸੂਚੀ


1. ਓਅੰਕਾਰ ਸਿੰਘ, *ਕਬਿੱਤ ਸਵੱਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1993.
2. ਅਸ਼ੋਕ, ਸ਼ਮਸ਼ੇਰ ਸਿੰਘ, *ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ,* ਅਸ਼ੋਕ ਪੁਸਤਕ-ਮਾਲਾ, ਪਿੰਡ ਗੁਆਰਾ, 1966.
3. ਅਹੂਜਾ, ਰੌਸ਼ਨ ਲਾਲ, *ਸਾਹਿਤ-ਸ਼ਾਸਤਰ,* ਲਾਹੌਰ ਬੁੱਕ ਸ਼ਾਪ, ਲੁਧਿਆਣਾ, 1987.
4. ਅਕਾਲੀ, ਕੌਰ ਸਿੰਘ, ***ਸ੍ਰੀ ਗੁਰੂ ਸ਼ਬਦ ਰਤਨ ਪ੍ਰਕਾਸ਼,*** ਕਾਰੋਨੇਸ਼ਨ ਪ੍ਰੈਸ, ਪਿਸ਼ਾਵਰ, 1923.
5. ਅਤਰ ਸਿੰਘ (ਡਾ.), ***ਦ੍ਰਿਸ਼ਟੀਕੋਣ,*** ਲਾਹੌਰ ਬੁੱਕ ਸ਼ਾਪ, ਲੁਧਿਆਣਾ, 1963.
6. ਅਬਨਾਸ਼ ਕੌਰ (ਡਾ.), ***ਪੰਜਾਬੀ ਨੂੰ ਭਾਈ ਮੋਹਨ ਸਿੰਘ ਵੈਦ ਦੀ ਦੇਣ,*** ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1976.
7. ਅਮਰਜੀਤ ਸਿੰਘ (ਸੰਪਾ.), ***ਭਾਈ ਕਾਨ੍ਹ ਸਿੰਘ ਇਕ ਅਧਿਐਨ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1982.
8. ਸਤਿੰਦਰ ਸਿੰਘ (ਸੰਪਾ.), ***ਸਾਹਿਤ ਅਧਿਐਨ,*** ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1981.
9. ਸਾਹਿਬ ਸਿੰਘ (ਪ੍ਰੋ.), ***ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,*** ਰਾਜ ਪਬਲਿਸ਼ਰਜ਼, ਜਲੰਧਰ, 1963.
10. ਸਾਹਿਬ ਸਿੰਘ (ਪ੍ਰੋ.) ਤੇ ਹੋਰ, ***ਪੰਜਾਬੀ ਛੰਦ ਤੇ ਅਲੰਕਾਰ,*** ਕਸਤੂਰੀ ਲਾਲ ਐਂਡ ਸ਼ਨਜ਼, ਅੰਮ੍ਰਿਤਸਰ, 1958.
11. ਸਿੰਗਲ, ਧਰਮਪਾਲ (ਡਾ.), ***ਵਾਰਤਕ ਸ਼ੈਲੀ,*** ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1975.
12. ਸਿੱਧੂ, ਪਰਮਜੀਤ ਸਿੰਘ, ***ਕੋਸ਼ਕਾਰੀ ਕਲਾ ਅਤੇ ਪੰਜਾਬੀ ਕੋਸ਼ਕਾਰੀ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994.
13. ਸੀਤਲ, ਜੀਤ ਸਿੰਘ (ਡਾ.), ***ਵਾਰਤਕ ਤੇ ਵਾਰਤਕ ਸ਼ੈਲੀ,*** ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ੍ਹ (ਮਿਤੀਹੀਨ)
14. ਸੁਖਜੀਤ ਕੌਰ, ***ਭਾਈ ਕਾਨ੍ਹ ਸਿੰਘ ਨਾਭਾ ਤੇ ਉਨ੍ਹਾਂ ਦੀਆਂ ਰਚਨਾਵਾਂ,*** ਪੰਜਾਬੀ

ਯੂਨੀਵਰਸਿਟੀ, ਪਟਿਆਲਾ (ਮਿਤੀਹੀਨ)

15. ਸ਼ੇਰ ਸਿੰਘ (ਗਿਆਨੀ), *ਰਾਗ ਮਾਲਾ ਦਰਪਨ,* ਪੰਚ ਖ਼ਾਲਸਾ ਦੀਵਾਨ ਪੰਚਖੰਡ ਭਸੌੜ, 1918.

16. ਹਰਿਬੰਸ ਸਿੰਘ (ਗਿਆਨੀ), ***ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ,*** ਗਿ. ਜੀਵਨ ਸਿੰਘ, ਪ੍ਰੀਤ ਨਗਰ, ਪਟਿਆਲਾ, 1990.

17. ਹਾਵਰਡ ਫ਼ਾਸਟ, ***ਸਾਹਿਤ ਅਤੇ ਯਥਾਰਥ*** (ਅਨੁ.ਦਲਬੀਰ), ਲੋਕਾਇਤ ਪ੍ਰਕਾਸ਼ਨ ਚੰਡੀਗੜ੍ਹ, 1985.

18. ਕਸੇਲ, ਕਿਰਪਾਲ ਸਿੰਘ, ***ਆਧੁਨਿਕ ਪੰਜਾਬੀ ਸਾਹਿਤ ਦਾ ਇਤਿਹਾਸਕ ਵਿਕਾਸ,*** ਸਾਹਿਤ ਸੰਗਮ, ਲੁਧਿਆਣਾ, 1971.

19. ਕਮਲਾ ਅਕਾਲੀ, ਲਾਲ ਸਿੰਘ, ***ਮੇਰਾ ਆਖਰੀ ਸਫ਼ਰਨਾਮਾ,*** ਲਾਹੌਰ ਬੁੱਕ ਸ਼ਾਪ, ਲੁਧਿਆਣਾ, 1980.

20. ਕਰਮ ਸਿੰਘ ਹਿਸਟੋਰੀਅਨ (ਸੰਪਾ.), ***ਬਹੁ-ਮੁਲੇ ਇਤਿਹਾਸਕ ਲੇਖ,*** ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991.

21. ਕਾਨ੍ਹ ਸਿੰਘ, ***ਮਦਮਾਸ-ਖੰਡਨ,*** ਲਾਹੌਰ, 1893.

22. ਕਾਨ੍ਹ ਸਿੰਘ, ***ਬਾਰਾਮਾਹੇ ਸ੍ਰੀ ਗੁਰੂ ਨਾਨਕ ਦੇਵ,*** ਮੁਨਸ਼ੀ ਗੁਲਾਬ ਸਿੰਘ ਐਂਡ ਸਨੰਜ਼, 1896.

23. ________________, ***ਹੀਰ-ਰਾਂਝਾ,*** ਭਾਈ ਚਤਰ ਸਿੰਘ, ਜੀਵਨ ਸਿੰਘ, ਅੰਮ੍ਰਿਤਸਰ, (ਮਿਤੀਹੀਨ)

24. ਕਾਨ੍ਹ ਸਿੰਘ (ਡਾ.), ***ਬਾਂਝ ਚਕਿਤਸਾ,*** ਕਟੜਾ ਜਲੇ ਵਾਲੀਆਂ, ਅੰਮ੍ਰਿਤਸਰ, (ਮਿਤੀਹੀਨ)

25. ਕਾਨ੍ਹ ਸਿੰਘ ਨਾਭਾ (ਭਾਈ), ***ਰਾਜ ਧਰਮ, 1984,*** ਪ੍ਰਕਾਸ਼ਕ ਮਿਤੀ ਨਾ ਮਾਲੂਮ

26. ____________________, ***ਟੀਕਾ ਜੈਮਨੀ ਅਸ੍ਵਮੇਧ,*** ਦੁਰਗਾ ਪ੍ਰੈਸ ਨਾਭਾ, 1896

27. ____________________, ***ਨਾਟਕ ਭਾਵਾਰਥ ਦੀਪਕਾ,*** ਮੁਫੀਦ ਆਮ ਪ੍ਰੈਸ, ਲਾਹੌਰ, 1897

28. ____________________, *ਹਮ ਹਿੰਦੂ ਨਹੀਂ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, 1995

29. ਕਾਨ੍ਹ ਸਿੰਘ ਨਾਭਾ (ਭਾਈ), *ਗੁਰੁਮਤ ਪ੍ਰਭਾਕਰ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1988

30. ____________________, *ਗੁਰੁਮਤ ਸੁਧਾਕਰ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1988

31. ____________________, *ਠਗ ਲੀਲ੍ਹਾ,* ਵਜ਼ੀਰੇ ਹਿੰਦ ਪ੍ਰੈਸ, ਅੰਮ੍ਰਿਤਸਰ, 1899

32. ____________________, *ਸਮਸਯਾ-ਪੂਰਤੀ,* ਖ਼ਾਲਸਾ ਪ੍ਰੈਸ, ਲਾਹੌਰ, 1 ਪੋਹ, ਸੰਮਤ ਨਾਨਕਸ਼ਾਹੀ 430

33. ____________________, *ਸੱਦ ਕਾ ਪਰਮਾਰਥ,* ਵਜ਼ੀਰੇ ਹਿੰਦ ਪ੍ਰੈਸ, ਅੰਮ੍ਰਿਤਸਰ 1901

34. ____________________, *ਬਿਜੈ ਸ੍ਵਾਮ ਧਰਮ,* ਦੂਰਗਾ ਪ੍ਰੈਸ, ਨਾਭਾ, 1901

35. ____________________, *ਟੀਕਾ ਵਿਸ਼ਨੂੰ ਪੌਰਾਣ,* ਦੂਰਗਾ ਪ੍ਰੈਸ, ਨਾਭਾ, 1903

36. ____________________, *ਸ਼ਰਾਬ ਨਿਸ਼ੇਧ,* ਮੁਫੀਦ ਆਮ ਪ੍ਰੈਸ, ਲਾਹੌਰ, 1907

37. ____________________, *ਗੁਰੁਛੰਦ ਦਿਵਾਕਰ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1991

38. ____________________, *ਗੁਰੁਸ਼ਬਦਾਲੰਕਾਰ,* ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, 1924

39. ____________________, (ਸੋਧਕ), *ਰੂਪਦੀਪ ਪਿੰਗਲ,* ਗੁਰੁਦਯਾਲ ਸਿੰਘ ਕੁਤਬ ਫ਼ਰੋਸ, ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, 1925

40. ____________________, (ਸੰਪਾ.), *ਅਨੇਕਾਰਥ ਕੋਸ਼,* ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, 1925

41. ____________________, *ਛੀਪਾ ਸ਼ਬਦ ਦੀ ਉਤਪੱਤੀ,* ਨੌਰੰਗ ਹਰੀ ਪ੍ਰੈਸ, ਅੰਮ੍ਰਿਤਸਰ, 1930

42. ____________________, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਦਰਬਾਰ ਪਟਿਆਲਾ, 1930

43. ਕਾਨ੍ਹ ਸਿੰਘ ਨਾਭਾ (ਭਾਈ), ***ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,*** ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960

44. ____________________, ***ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,*** ਨੈਸ਼ਨਲ ਬੁੱਕ ਸ਼ਾਪ, ਦਿੱਲੀ, 1995

45. ____________________, ***ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦਾ ਪ੍ਰਧਾਨਗੀ ਭਾਸ਼ਣ,*** ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ, 1931

46. ____________________, ***ਚੰਡੀ ਦੀ ਵਾਰ ਸਟੀਕ,*** ਨਾਮਧਾਰੀ ਦਰਬਾਰ, ਸ੍ਰੀ ਭੈਣੀ-ਸਾਹਿਬ, ੧੯੯੨

47. ____________________, (ਸੰਪਾ.), ***ਨਾਮ ਮਾਲਾ ਕੋਸ਼,*** ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, 1938

48. ____________________, ***ਗੁਰਮਤ ਮਾਰਤੰਡ, ਭਾਗ-ਪਹਿਲਾ,*** ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, 1992

49. ____________________, (ਸੰਕਲਿਤ), (ਸੰਪਾ. ਪ੍ਰੋ. ਪ੍ਰੀਤਮ ਸਿੰਘ ਤੇ ਹੋਰ), ***ਗੁਰੂ ਮਹਿਮਾ ਰਤਨਾਵਲੀ,*** ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1984

50. ਕੁਲਬੀਰ ਸਿੰਘ (ਪ੍ਰੋ.), ***ਸਰਦਾਰ,*** ਪੰਜਾਬ ਕਿਤਾਬ ਘਰ, ਜਲੰਧਰ, 1967.

51. ਕੋਮਲ, ਅਮਰ (ਡਾ.), ***ਗਿਆਨੀ ਲਾਲ ਸਿੰਘ ਸੰਗਰੂਰ : ਜੀਵਨ ਤੇ ਰਚਨਾ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.

52. ਖੁਰਸ਼ੀਦੀ, ਸੁਰਜੀਤ, ***ਸ਼ਬਦ ਲੀਲਾ,*** ਨਵਯੁਗ ਪਬਲਿਸ਼ਰਜ਼, ਦਿੱਲੀ, 1995.

53. ਗੁਰਦਿੱਤ ਸਿੰਘ ਗਿਆਨੀ (ਸੰਪਾ.), ***ਸਿੱਖ ਧਰਮ ਉਦਯ ਅਤੇ ਹੋਰ ਸਰਵੋਤਮ ਲੇਖ,*** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ, ਚੰਡੀਗੜ੍ਹ, 1995.

54. ਗੁਰਦੇਵ ਸਿੰਘ (ਡਾ. ਸੰਪਾ.), ***ਗੁਰਬਖਸ਼ ਸਿੰਘ ਪ੍ਰੀਤਲੜੀ ਦੀਆਂ ਸਨੇਹੀਆਂ ਦੇ ਨਾਂ ਚਿੱਠੀਆਂ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997.

55. ਗੁਰਪਾਲ ਸਿੰਘ (ਲੰਡਨ), ***ਭਾਈ ਕਾਨ੍ਹ ਸਿੰਘ ਦੀ ਗੁਰਮਤ ਸੰਬੰਧੀ ਪੁਜੀਸਨ,*** ਆਡੀਟਰ ਅੰਮ੍ਰਿਤਸਰ, ਅਕਤੂਬਰ – 1933.

56. ਗੁਰਪਾਲ ਸਿੰਘ (ਲੰਡਨ), *ਸ. ਬ. ਭਾਈ ਕਾਨ੍ਹ ਸਿੰਘ ਜੀ ਦੀਆਂ ਗੁਰਮਤ ਸੰਬੰਧੀ* ***ਲਿਖਤਾਂ ਦੀ ਪੜਤਾਲ,*** ਸੋਢ ਵੰਸ਼ ਐਂਡ ਕੰਪਨੀ, ਅੰਮ੍ਰਿਤਸਰ, ਦਸੰਬਰ – 1933

57. ਗੁਰੂ ਅਰਜਨ ਦੇਵ (ਸੰਪਾ.), ***ਗੁਰੂ ਗ੍ਰੰਥ ਸਾਹਿਬ***

58. ਜਗਜੀਤ ਸਿੰਘ (ਡਾ.), ***ਸਿੰਘ ਸਭਾ ਲਹਿਰ,*** ਲਾਹੌਰ ਬੁੱਕ ਸ਼ਾਪ, ਲੁਧਿਆਣਾ, 1974.

59. ਜੱਗੀ, ਰਤਨ ਸਿੰਘ (ਡਾ.), ***ਸਾਹਿਤ ਦੇ ਰੂਪ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1991.

60. ________________, ***ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ-ਦੂਜਾ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1992.

61. ________________, (ਸੰਪਾ.), ***ਗੁਰਬਾਣੀ ਟੀਕੇ : ਆਨੰਦਘਨ,*** ਭਾਸ਼ਾ ਵਿਭਾਗ ਪੰਜਾਬ, ਪਟਿਆਲਾ. 1970.

62. ਜੁਗਿੰਦਰ ਸਿੰਘ (ਡਾ.), ***ਆਧੁਨਿਕ ਪੰਜਾਬੀ ਸਾਹਿਤ ਦੀ ਰੂਪ-ਰੇਖਾ, ਭਾਗ-ਤੀਜਾ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1991.

63. ਜੋਧ ਸਿੰਘ ਤੇ ਹੋਰ (ਸੰਪਾ.), ***ਧਰਮ ਅਧਿਐਨ : ਅਕਾਦਮਿਕ-ਪਰਿਪੇਖ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997.

64. ਤਾਰਨ ਸਿੰਘ, ***ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988.

65. ਤੇਜਾ ਸਿੰਘ (ਪ੍ਰੋ.) ਤੇ ਹੋਰ, ***ਸਿਲਵਰ ਜੁਬਲੀ ਬੁੱਕ,*** ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ, 1935.

66. ਤਾਲਿਬ, ਗੁਰਬਚਨ ਸਿੰਘ, ***ਧਰਮ ਦੀ ਉਤਪਤੀ ਤੇ ਵਿਕਾਸ,*** (ਅਨੁ. ਪ੍ਰੋ. ਜਨਕ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989.

67. ਥਿੰਦ, ਕਰਨੈਲ ਸਿੰਘ (ਡਾ.), ***ਪੰਜਾਬ ਦਾ ਲੋਕ ਵਿਰਸਾ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1996.

68. ਦਰਸ਼ਨ ਸਿੰਘ (ਡਾ.), ***ਗੁਰੂ ਨਾਨਕ ਬਾਣੀ : ਸੰਚਾਰ ਜੁਗਤਾ,*** ਪੰਜਾਬੀ ਅਕਾਦਮੀ, ਦਿੱਲੀ, 1992.

69. ਦਲਜੀਤ ਸਿੰਘ (ਰਾਜਾ ਸਰ), (ਸੋਧਕ ਭਾਈ ਕਾਨ੍ਹ ਸਿੰਘ ਨਾਭਾ) ***ਅੰਮ੍ਰਿਤ ਸਰੋਵਰ,*** ਗੁਰੂ ਨਾਨਕ ਖ਼ਾਲਸਾ ਪ੍ਰੈਸ, ਅੰਮ੍ਰਿਤਸਰ, 1932.

70. ਦੁਖੀ, ਮੁਨਸ਼ਾ ਸਿੰਘ, ***ਜੀਵਨ ਭਾਈ ਸਾਹਿਬ ਭਾਈ ਮੋਹਨ ਸਿੰਘ ਵੈਦ,*** ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ, 1987, ਪੰਨਾ–427.

71. ਨਿਰਮਲ, ਚਾਨਣ ਸਿੰਘ (ਪ੍ਰੋ.), ***ਸਾਹਿਤਕ ਪ੍ਰਵਿਰਤੀਆਂ ਤੇ ਪ੍ਰਕਾਰਾਂ,*** ਲਿਟਰੇਚਰ ਹਾਊਸ, ਪੁਤਲੀਘਰ, ਅੰਮ੍ਰਿਤਸਰ, 1992.

72. ਪਦਮ, ਪਿਆਰਾ ਸਿੰਘ (ਪ੍ਰੋ.), ***ਕਲਮ ਦੇ ਧਨੀ - ਭਾਗ-ਦੂਜਾ,*** ਸਰਦਾਰ ਸਾਹਿਤ ਭਵਨ, ਪਟਿਆਲਾ, 1964.

73. ________________, ***ਪੰਜਾਬੀ ਸਾਹਿਤ ਦੀ ਰੂਪ ਰੇਖਾ,*** ਸਰਦਾਰ ਸਾਹਿਤ ਭਵਨ, ਪਟਿਆਲਾ, 1971.

74. ਪਰਮਿੰਦਰ ਸਿੰਘ ਤੇ ਹੋਰ, ***ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ,*** ਲਾਹੌਰ ਬੁੱਕ ਸ਼ਾਪ, ਲੁਧਿਆਣਾ, 1991.

75. ਪਰਮਿੰਦਰ ਸਿੰਘ ਤੇ ਹੋਰ, ***ਸਾਹਿਤ ਦੇ ਰੂਪ,*** ਸਾਹਿਤ ਸੰਗਮ, ਲੁਧਿਆਣਾ, 1992.

76. ਪਿਆਰ ਸਿੰਘ (ਡਾ.), ***ਖੋਜ : ਸਿਧਾਂਤ ਤੇ ਵਿਵਹਾਰ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.

77. ਪਿਆਰਾ ਸਿੰਘ (ਪ੍ਰੋ.), ***ਆਧੁਨਿਕ ਪੰਜਾਬੀ ਕਵਿਤਾ ਸਿਧਾਂਤ : ਇਤਿਹਾਸ ਤੇ ਪ੍ਰਵਿਰਤੀਆਂ,*** ਨਿਊ ਬੁੱਕ ਕੰਪਨੀ, ਜਲੰਧਰ, 1989.

78. ਪੀਯੂਖ, ਕਰਤਾਰ ਸਿੰਘ, (ਸੋਧਕ ਭਾਈ ਕਾਨ੍ਹ ਸਿੰਘ ਨਾਭਾ) ***ਰਸ ਚਮਤਕਾਰ ਚੰਦ੍ਰਿਕਾ,*** ਅਮੋਲਕ ਰਤਨ ਭੰਡਾਰ, ਅੰਮ੍ਰਿਤਸਰ, 1926.

79. ਪ੍ਰੀਤਮ ਸਿੰਘ (ਪ੍ਰੋ.), ***ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ, ਰਚਨਾ ਤੇ ਮੁਲੰਕਣ,*** ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1989.

80. ਪ੍ਰੇਮ ਪ੍ਰਕਾਸ਼ ਸਿੰਘ (ਪ੍ਰੋ.), ***ਸਾਹਿਤ-ਵਿਵੇਚਨ,*** ਨਿਊ ਬੁੱਕ ਕੰਪਨੀ, ਜਲੰਧਰ, 1966.

81. ਬਲਕਾਰ ਸਿੰਘ, ***ਸਿੱਖ ਰਹੱਸਵਾਦ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.

82. ਬਾਵਾ ਨਰਾਇਣ ਸਿੰਘ , ***ਸਿੱਖ ਹਿੰਦੂ ਹੈਨ,*** ਪਬਲਿਕ ਸਰਵਿਸ਼ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ, 1905.

83. ਬ੍ਰਹਮ ਜਗਦੀਸ਼ ਸਿੰਘ (ਪ੍ਰੋ.), ***ਪੱਛਮੀ ਸਿਖਿਆ ਸਿਧਾਂਤ ਤੇ ਸੰਦਰਭ,*** ਪੰਜਾਬੀ ਰਾਈਟਰਜ਼ ਕੋ-ਆਪਰੇਟਿਵ ਸੋਸਾਇਟੀ, ਲੁਧਿਆਣਾ, 1989.

84. ਭਗਤ ਸਿੰਘ, ***ਗਿਆਨੀ ਗਿਆਨ ਸਿੰਘ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1978.

85. ਭਾਸ਼ਾ ਵਿਭਾਗ ਪੰਜਾਬ (ਪਟਿਆਲਾ), ***ਰਾਧਾ ਕ੍ਰਿਸ਼ਨਨ ਵਿਚਾਰ ਦਰਪਣ,*** (ਮਿਤੀਹੀਨ)

86. ________________, ***ਪੰਜਾਬੀ ਪੁਸਤਕ ਕੋਸ਼,*** 1971.

87. ਮਾਨ, ਤੇਜਵੰਤ (ਡਾ.), ***ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ,*** ਲਿਟਰੇਚਰ ਹਾਊਸ ਪੁਤਲੀਘਰ, ਅੰਮ੍ਰਿਤਸਰ, 1997.

88. ਮੁਲਤਾਨੀ, ਕੇਸਰ ਸਿੰਘ, (ਸੋਧਕ ਭਾਈ ਕਾਨ੍ਹ ਸਿੰਘ ਨਾਭਾ) ***ਜੀਵਨ ਚਰ੍ਰਿਤ ਬੀਬੀ ਨਾਨਕੀ ਜੀ,*** ਗੁਰੂ ਨਾਨਕ ਮਿਸ਼ਨ ਬੁੱਕ ਸੁਸਾਇਟੀ, ਲੁਧਿਆਣਾ, 1972.

89. ਮੈਕਸ ਮੂਲਰ, ਐਫ਼., ***ਧਰਮ ਦੀ ਉਤਪਤੀ ਤੇ ਵਿਕਾਸ*** (ਅਨੁ. ਤਾਰਨ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977.

90. ਮ੍ਰਿਗਿੰਦ, ਮੱਖਣ ਸਿੰਘ (ਸੰਪਾ.), ***ਇਤਿਹਾਸਕ ਮੈਮੋਰੰਡਮ ਤੇ ਹਰੀ ਜੀ ਦੇ ਸਵਾਲਾਂ ਦੇ ਉਤਰ,*** ਸਟਾਫ ਸੰਗਤ ਵੀਕਲੀ, ਲੰਡਨ, 1963.

91. ਰਛਪਾਲ ਕੌਰ (ਸੰਪਾ.), ***ਭਾਈ ਕਾਨ੍ਹ ਸਿੰਘ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ,*** ਵ੍ਰਿਜੇਸ਼ ਪ੍ਰਕਾਸ਼ਨ, ਨਾਭਾ, 1984.

92. ਰਾਮ ਸਿੰਘ (ਪ੍ਰੋ.), ***ਸ਼ਬਦ ਚਮਤਕਾਰ,*** ਵਜ਼ੀਰੇ ਹਿੰਦ ਪ੍ਰੈਸ, ਅੰਮ੍ਰਿਤਸਰ, 1929.

93. ਰਾਮ ਗੋਪਾਲ ਨਾਭਾ (ਸੋਧਕ ਭਾਈ ਕਾਨ੍ਹ ਸਿੰਘ ਨਾਭਾ), ***ਪੰਦ ਸੂਦਮੰਦ,*** ਅਰੋੜ ਵੰਸ਼ ਪ੍ਰੈਸ, ਲਾਹੌਰ, 1898.

94. ਲਾਲ ਸਿੰਘ ਸੰਗਰੂਰ (ਗਿਆਨੀ) , ***ਇਤਿਹਾਸ ਪੰਚ ਖ਼ਾਲਸਾ ਦੀਵਾਨ ਸੰਬੰਧੀ ਸੂਚਨਾਵਾਂ,***

95. ________________, ***ਰਾਜਨੀਤੀ ਪ੍ਰਕਾਸ਼,*** ਭਾਈ ਜਵਾਹਰ ਸਿੰਘ, ਭਾਈ ਕ੍ਰਿਪਾਲ ਸਿੰਘ, ਬਾਜ਼ਹਰ ਮਾਈ, ਸੇਵਾ, 1932.

96. ਵਜ਼ੀਰ ਸਿੰਘ, ***ਧਰਮ ਦਾ ਦਾਰਸ਼ਨਿਕ ਪੱਖ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.

97. ਵਿਦਿਆਰਥੀ, ਦੇਵਿੰਦਰ ਸਿੰਘ (ਡਾ.), ***ਭਾਈ ਕਾਨ੍ਹ ਸਿੰਘ ਨਾਭਾ : ਜੀਵਨ ਤੇ ਰਚਨਾ,*** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.


## ਹਿੰਦੀ


***ਉਕਤਿ-ਵਿਲਾਸ,*** ਦੇਸ ਰਾਜ ਐਂਡ ਸਨਜ਼, ਦਿੱਲੀ, 1927.

ਕੀਥ., ਏ. ਬੀ., ***ਸੰਸਕ੍ਰਿਤ ਸਾਹਿਤਯ ਕਾ ਇਤਿਹਾਸ,*** (ਅਨੁ. ਡਾ. ਮੰਗਲ ਦੇਵ ਸ਼ਾਸਤ੍ਰੀ), ਮੋਤੀ ਦਾਸ, ਬਨਾਰਸੀ ਦਾਸ, ਦਿੱਲੀ, 1986.

ਨਿਰਾਲਾ, ਰਾਜੇਂਦਰ ਸਿੰਹ, ***ਹਮ ਹਿੰਦੂ ਹੈਂ,*** ਭਾਰਤੀ, ਦਰੀਆਗੰਜ ਦਿੱਲੀ, 1989.

ਬਾਹਰੀ, ਹਰਦੇਵ (ਡਾ.), (ਸੰਪਾ), ***ਕੋਸ਼ ਵਿਗਿਆਨ ਸਿਧਾਂਤ ਔਰ ਪ੍ਰਯੋਗ,*** ਵਿਸ਼ਵ-ਵਿਦਾਲਯ ਪ੍ਰਕਾਸ਼ਨ, ਵਾਰਾਣਸੀ, 1989

## ਅੰਗਰੇਜ਼ੀ

Aristotle, *Politics*, New York, Random House, The Modern Library, 1943.

Darshan Singh (Dr.), *Indian Bhakti Tradition and Sikh Gurus*, K. Parkashan, Punjab Publishers, Chandigarh, 1988.

Ernest, Barkar, *Greek Political Theory*, Oxford University, Press, London, 1967.

Hauser, Arnold, *Sociology of Art,* Routledge and Kegan Paul Ltd., London, 1982.

Hudson, W.H., *An Intoduction to the Study of Literature*, Kalyani Publishers, Daryaganj, Delhi, 1978, (8th ed.)

Majumdar, R.C., *British Paramountcy & Indian Renaissance Part-II,* Bombay, 1965.

Mulgan, R.G., *Aristotle's Political Theory,* Clarendon Press, Oxford, 1977.

Osho Rajneesh, *Priests & Politicians,* The Rebel Publishing House, Pune, 1988.

*The Sikh Religion A Symposium,* Published by Sushil Gupta, for Sushil Gupta (India) Pvt., Ltd., 35, Chittaranjan Avenue, Calcutta, 1958.

Wallace A Bacon, *The Art of Interpretation*, Holt Rine Hart and Winston, New York, 1966.

## ਪੰਜਾਬੀ ਸੰਦਰਭ ਗ੍ਰੰਥ ਸੂਚੀ

*ਪੰਜਾਬੀ :*

*ਸਾਹਿਤ ਕੋਸ਼* (ਸੰਪਾ. ਰਤਨ ਸਿੰਘ ਜੱਗੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989.

*ਪੰਜਾਬੀ-ਅੰਗ੍ਰੇਜ਼ੀ ਕੋਸ਼,* (ਸੰਪਾ. ਐਸ. ਐਸ. ਜੋਸ਼ੀ ਤੇ ਹੋਰ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994.

*ਪੰਜਾਬੀ-ਹਿੰਦੀ ਕੋਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1974.

*ਪੰਜਾਬੀ ਸਾਹਿਤ ਕੋਸ਼,* (ਸੰਪਾ. ਸੁਰਿੰਦਰ ਕੋਹਲੀ), ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ, 1976.

*ਪੰਜਾਬੀ ਪਰਿਆਏ ਤੇ ਵਿਪਰਿਆਇ ਕੋਸ਼* (ਸੰਪਾ. ਗੁਲਵੰਤ ਸਿੰਘ ਤੇ ਹੋਰ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968.

*ਪੰਜਾਬੀ ਵਿਸ਼ਵ ਕੋਸ਼,* (ਮੁੱਖ ਸੰਪਾ. ਕਪੂਰ ਸਿੰਘ ਘੁੰਮਣ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1983.

*ਹਿੰਦੀ :*

*ਆਦਰਸ਼ ਹਿੰਦੀ-ਸੰਸਕ੍ਰਿਤ ਕੋਸ਼* (ਸੰਪਾ. ਰਾਮ ਸਰੂਪ ਸ਼ਾਸਤ੍ਰੀ), ਚੌਖੰਭਾ ਵਿਦਯਾ ਭਵਨ ਚੌਕ, ਵਾਰਾਣਸੀ-1

*ਸ਼ਬਦਾਰਥ-ਵਿਚਾਰ ਕੋਸ਼,* (ਆਚਾਰਯ ਰਾਮ ਚੰਦ੍ਰ ਵਰਮਾ), ਰਾਜਪਾਲ ਐਂਡ ਸਨਜ਼, ਦਿੱਲੀ, 1993.

*ਸੰਸਕ੍ਰਿਤ ਹਿੰਦੀ ਕੋਸ਼,* (ਸੰਪਾ. ਵਾਮਨ ਸ਼ਿਵਰਾਮ ਆਪਟੇ), ਅਮਰ ਪਬਲੀਕੇਸ਼ਨ, ਵਾਰਾਣਸੀ, 1994.

*ਹਿੰਦੀ ਸ਼ਬਦ ਸਾਗਰ,* (ਮੂਲ ਸੰਪਾ. ਸ਼ਯਾਮ ਸੁੰਦਰ ਦਾਸ), ਨਾਗਰੀ ਪ੍ਰਚਾਰਣੀ ਸਭਾ, ਕਾਂਸ਼ੀ ਚੌਥਾ ਭਾਗ, 1968.

*ਹਿੰਦੀ ਸਾਹਿਤਯ ਕੋਸ਼,* (ਪ੍ਰਧਾਨ ਸੰਪਾ. ਡਾ. ਧੀਰੇਂਦ੍ਰ ਵਰਮਾ), ਗਿਆਨ ਮੰਡਲ ਲਿਮਿਟੇਡ, ਵਾਰਾਣਸੀ-1

*ਹਿੰਦੀ ਵਿਸ਼ਵਕੋਸ਼,* (ਪ੍ਰਧਾਨ ਸੰਪਾ. ਰਾਮ ਪ੍ਰਸਾਦਿ ਤ੍ਰਿਪਾਠੀ), ਨਾਗਰੀ ਪ੍ਰਚਾਰਣੀ ਸਭਾ, ਵਾਰਾਣਸੀ, 1963.

*ਨਾਲੰਦਾ ਵਿਸ਼ਾਲ ਸ਼ਬਦ ਸਾਗਰ,* (ਸੰਪਾ. ਸ੍ਰੀ ਨਵਲ ਜੀ), ਨਿਊ ਇੰਪੀਰੀਅਲ ਬੁੱਕ ਡਿਪੋ, 2007 ਵਿਕ੍ਰਮੀ.

*ਬ੍ਰਿਹਤ ਹਿੰਦੀ ਕੋਸ਼,* (ਕਾਲਿਕਾ ਪ੍ਰਸਾਦਿ), ਵਾਰਾਣਸੀ ਗਿਆਨ ਮੰਡਲ ਲਿਮਿਟੇਡ, ਸੰਮਤ 2030.

*ਭਾਰਤੀਯ ਸੰਸਕ੍ਰਿਤੀ ਕੋਸ਼,* (ਲੀਲਾਧਰ ਸ਼ਰਮਾ ਪ੍ਰਣਤੀਯ), ਰਾਜਪਾਲ ਐਂਡ ਸਨਜ਼, ਦਿੱਲੀ, 1995.

*ਮਾਨਕ ਅੰਗਰੇਜ਼ੀ-ਹਿੰਦੀ ਕੋਸ਼,* (ਸਤਯ ਪ੍ਰਕਾਸ਼), ਹਿੰਦੀ ਸਾਹਿਤਯ ਸੰਮੇਲਨ, ਪ੍ਰਯਾਗ, 1971.

*ਮਾਨਕ ਹਿੰਦੀ ਕੋਸ਼,* (ਸੰਪਾ. ਰਾਮ ਚੰਦ੍ਰ ਵਰਮਾ), ਹਿੰਦੀ ਸਾਹਿਤਯ ਸੰਮੇਲਨ, ਪ੍ਰਯਾਗ, ਦੂਸਰਾ ਖੰਡ, ਪ੍ਰਥਮ ਸੰਸਕਰਣ ; ਚੌਥਾ ਖੰਡ, ਪ੍ਰਥਮ ਸੰਸਕਰਣ, 1965.

*ਸੰਸਕ੍ਰਿਤ :*

ਆਪਟੇ, ਵਾਮਨ ਸਿਵਰਾਮ, ***ਸੰਸਕ੍ਰਿਤ ਹਿੰਦੀ ਕੋਸ਼,*** ਅਮਰ ਪਬਲੀਕੇਸ਼ਨ ਵਾਰਾਣਸੀ, 1994.

__________________, ***ਸੰਸਕ੍ਰਿਤ ਹਿੰਦੀ ਕੋਸ਼,*** (ਛਤ੍ਰ ਸੰਸਕਰਣ), ਜਵਾਹਰ ਨਗਰ, ਦਿੱਲੀ, 1996.

ਸਯਾਰ ਰਾਜਾ, ਰਾਧਾ ਕਾਂਤ ਦੇਵ ਬਹਾਦੁਰੇਣ, ***ਸ਼ਬਦ ਕਲਪਦ੍ਰੁਮ,*** ਚੌਖੰਭਾ ਸੰਸਕ੍ਰਿਤ ਸੀਰੀਜ਼ ਆਫ਼ਿਸ, ਵਾਰਾਣਸੀ ਦੂਸਰਾ ਭਾਗ, 1961

ਸੂਰਯਕਾਂਤ, ***ਸੰਸਕ੍ਰਿਤ ਹਿੰਦੀ ਇੰਗਲਿਸ਼ ਕੋਸ਼,*** ਓਰੀਐਂਟ ਲੌਂਗਮੈਨ ਦਿੱਲੀ, 1975.

*ਅੰਗ੍ਰੇਜ਼ੀ :*

*Dictionary of Literary Terms* (Martin Gray), York Press, Hong Kong, 1984.

*Sanskrit-English Dictionary* (Sir Monier Monier-Williams), Clarendon Press, Oxford, 1956.

*Encyclopaedia Britannica,* (Volumes 5), HelenHemingway Benton, Chicago, 1973.

*Encyclopaedia of Religion* Vol-2, (ed. Mircea Eliade), Macmillun Publishing Company, New York.

*The Concise Oxford Dictionary*, Oxford University Press, Delhi, 1964.

*The Encyclopaedia of Sikhism,* Vol. II, (ed. in Chief, Harbans Singh), Punjabi University Patiala, 1996.

*The Practical Sanskrit-English Dictionary*, Vol. II, III, Prasad Prakashan, Poona, 1958.

ਪੱਤਰ-ਪੱਤ੍ਰਿਕਾਵਾਂ :

***ਅਕਾਲੀ ਪੱਤਰਕਾ,*** 11 ਜਨਵਰੀ 1935, ਲਾਹੌਰ

*ਆਲੋਚਨਾ,* ਅਪ੍ਰੈਲ-ਜੂਨ 1984, ਲੁਧਿਆਣਾ

*ਆਲੋਚਨਾ,* ਅਕਤੂਬਰ-ਦਸੰਬਰ 1984, ਲੁਧਿਆਣਾ

*ਸਤਿਜੁਗ,* 22 ਮਾਘ, 1986. ਸ੍ਰੀ ਭੈਣੀ ਸਾਹਿਬ

*ਸਤਿਜੁਗ,* 12 ਮਾਘ, 1987. ਉਹੀ

*ਸਤਿਜੁਗ,* 29 ਮਾਘ, 1988. ਉਹੀ

*ਸਤਿਜੁਗ,* 18 ਮਾਘ, 1989. ਉਹੀ

*ਸਤਿਜੁਗ,* 8 ਮਾਘ, 1990. ਉਹੀ

*ਸਤਿਜੁਗ,* 25 ਮਾਘ, 1991. ਉਹੀ

*ਸਿੱਖ ਸੇਵਕ,* 2 ਨਵੰਬਰ 1933. ਅੰਮ੍ਰਿਤਸਰ

*ਸਿੱਖ ਮਿਸ਼ਨ,* ਅਪ੍ਰੈਲ 1941, ਮਲਾਯਾ

*ਕਵੀ,* ਦਸੰਬਰ-ਜਨਵਰੀ, 1928,

*ਕਵੀ,* ਨਵੰਬਰ-ਦਸੰਬਰ, 1931,

## ਖੋਜ ਪ੍ਰਬੰਧ (ਅਪ੍ਰਕਾਸ਼ਿਤ)

ਇਕਬਾਲ ਸਿੰਘ, *ਰਾਜਨੀਤ ਬੁਧ ਬਾਰਿਧ ਦਾ ਸੰਪਾਦਨ,* ਪੀ-ਐਚ. ਡੀ. ਖੋਜ ਪ੍ਰਬੰਧ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1989.

ਹਰਬੰਸ ਸਿੰਘ, *ਗਦਰ ਸਾਹਿਤ ਨਾਲ ਸੰਬੰਧਿਤ ਬਦੇਸ਼ੀ ਪੰਜਾਬੀ ਸਾਹਿਤ ਦਾ ਅਧਿਐਨ,* ਪੀ-ਐਚ. ਡੀ. ਖੋਜ ਪ੍ਰਬੰਧ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1998.

ਖਹਿਰਾ, ਦਲਜੀਤ ਸਿੰਘ, *ਪੰਜਾਬੀ ਕੋਸ਼ਕਾਰੀ ਦਾ ਕੋਸ਼ ਵਿਗਿਆਨਕ ਵਿਸ਼ਲੇਸ਼ਣ,* ਪੀ-ਐਚ. ਡੀ. ਖੋਜ ਪ੍ਰਬੰਧ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1997.

ਦਰਿਆ, *ਪੰਜਾਬੀ ਲੋਕ ਧਰਮ : ਸਮਾਜ-ਮਨੋਵਿਗਿਆਨ ਅਧਿਐਨ,* ਪੀ-ਐਚ. ਡੀ ਖੋਜ ਪ੍ਰਬੰਧ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1988.

ਰਛਪਾਲ ਕੌਰ, *ਭਾਈ ਕਾਨ੍ਹ ਸਿੰਘ ਨਾਭਾ ਦਾ ਜੀਵਨ ਤੇ ਰਚਨਾ,* ਐਮ. ਲਿਟ ਦੀ ਡਿਗਰੀ ਲਈ ਪ੍ਰਸਤੁਤ ਖੋਜ ਪ੍ਰਬੰਧ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1978.

<u>ਹੱਥ ਲਿਖਤਾਂ</u> :

*ਇਤਿਹਾਸ ਬਾਗੜੀਆਂ* (ਵ੍ਰਿਜੇਸ਼ ਭਵਨ, ਨਾਭਾ)

*ਖਟ ਰਿਤੁ (ਕਾਵਿ ਸੰਗ੍ਰਹਿ)* (________________)

*ਨਿੱਜੀ ਡਾਇਰੀਆਂ,* 1901-38 (________________)

*ਬੁਧਿ ਬਾਰਿਧ* (ਬੁਧ ਸਿੰਘ), ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ, ਹਵਾਲਾ ਭਾਗ, ਐਮ.ਐਸ.ਐਸ. 729

<u>ਮੁਲਾਕਾਤਾਂ</u> :

ਆਦਰਸ਼ਪਾਲ ਸਿੰਘ (ਮੇਜਰ), ਪੜਪੋਤਾ ਭਾਈ ਕਾਨ੍ਹ ਸਿੰਘ ਨਾਭਾ

ਸੁਦਰਸ਼ਨ ਸਿੰਘ (ਮੇਜਰ), ਪੋਤਾ ਭਾਈ ਕਾਨ੍ਹ ਸਿੰਘ ਨਾਭਾ

ਹਰਦਰਸ਼ਨ ਕੌਰ, ਪੋਤੀ ਭਾਈ ਕਾਨ੍ਹ ਸਿੰਘ ਨਾਭਾ

ਮਹਿੰਦਰ ਸਿੰਘ, ਪੋਤਾ ਭਾਈ ਕਾਨ੍ਹ ਸਿੰਘ ਨਾਭਾ

ਰਛਪਾਲ ਕੌਰ (ਡਾ.), ਪੋਤ ਨੂੰਹ ਭਾਈ ਕਾਨ੍ਹ ਸਿੰਘ ਨਾਭਾ

ਲਾਲ ਸਿੰਘ (ਗਿਆਨੀ), ਸਾਬਕਾ ਡਾਇਰੈਕਟਰ, ਭਾਸ਼ਾ-ਵਿਭਾਗ, ਪੰਜਾਬ, ਪਟਿਆਲਾ

